ਤੀਜੀ ਜਨਮ ਸ਼ਤਾਬਦੀ ਨੂੰ ਸਮਰਪਤ

# ਸੋਵੀਨਰ

ਸੁਲਤਾਨ-ਉਲ-ਕੌਮ

## ਸਿੰਘ ਸਾਹਿਬ ਜਥੇਦਾਰ ਬਾਬਾ ਜੱਸਾ ਸਿੰਘ ਆਹਲੂਵਾਲੀਆ

ਜੱਥੇਦਾਰ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ੯੬ ਕਰੋੜੀ ਚੱਲਦਾ ਵਹੀਰ

ਮੁੱਖ ਸੰਪਾਦਕ : ਦਿਲਜੀਤ ਸਿੰਘ ਬੇਦੀ

# ਸੰਦੇਸ਼



ਖਾਲਸਾ ਪੰਥ ਵਿੱਚ ਮਹਾਨ ਸੂਰਵੀਰ ਅਤੇ ਧਰਮਵੀਰ ਯੋਧੇ ਅਤੇ ਬੰਦੀ ਛੋੜ ਅਤੇ ਸੁਲਤਾਨ-ਉਲ-ਕੌਮ ਵਜੋਂ ਮਾਣ ਪ੍ਰਾਪਤ ਕਰਨ ਵਾਲੇ ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਜੀ ਦਾ ਜਨਮ 3 ਮਈ ਸਨ 1718 ਈਸਵੀ ਨੂੰ ਮਾਤਾ ਜੀਵਨ ਕੌਰ ਜੀ ਦੀ ਕੁਖੋਂ ਸਰਦਾਰ ਬਦਰ ਸਿੰਘ ਹੋਰਾਂ ਦੇ ਘਰ ਪਿੰਡ ਆਹਲੂ ਵਿਖੇ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਬਚਨਾਂ ਦੁਆਰਾ ਹੋਇਆ। ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਜੀ ਹਾਲੇ 4 ਸਾਲ ਦੀ ਅਵਸਥਾ ਵਿਚ ਸਨ ਕਿ ਉਹਨਾਂ ਦੇ ਪਿਤਾ ਸਰਦਾਰ ਬਦਰ ਸਿੰਘ ਜੀ ਅਕਾਲ ਪੁਰਖ ਵਾਹਿਗੁਰੂ ਦੇ ਚਰਨਾ 'ਚ ਜਾ ਬਿਰਾਜੇ। ਇਸ ਉਪਰੰਤ ਆਪ ਜੀ ਦੇ ਮਾਮਾ ਭਾਈ ਬਾਘ ਸਿੰਘ ਜੀ ਆਪ ਜੀ ਦੀ ਮਾਤਾ ਸਮੇਤ ਦਿੱਲੀ ਮਾਤਾ ਸੁੰਦਰੀ ਜੀ ਪਾਸ ਦਰਸ਼ਨਾਂ ਲਈ ਪਹੁੰਚੇ। ਆਪ ਜੀ ਛੋਟੀ ਉਮਰ ਤੋਂ ਹੀ ਆਪਣੀ ਮਾਤਾ ਜੀ ਨਾਲ ਸੰਗਤ ਵਿੱਚ ਬੈਠ ਦੁਤਾਰੇ ਨਾਲ ਕੀਰਤਨ ਕਰਦੇ ਸਨ। ਜਿਸ ਤੋਂ ਪ੍ਰਸੰਨ ਹੋ ਕੇ ਆਪ ਜੀ ਨੂੰ ਮਾਤਾ ਸੁੰਦਰੀ ਜੀ ਨੇ ਧਾਰਮਿਕ ਵਿੱਦਿਆ ਦੇਣ ਲਈ ਆਪਣੇ ਪਾਸ ਹੀ ਰੱਖ ਲਿਆ। ਸਮਾਂ ਆਉਣ 'ਤੇ ਆਪ ਜੀ ਨੂੰ ਯੋਗ ਜਾਣਦਿਆਂ ਹੋਇਆ ਮਾਤਾ ਸੁੰਦਰੀ ਜੀ ਨੇ ਪ੍ਰੇਮ ਭਰੇ ਬਚਨ ਕਰਦਿਆਂ ਹੋਇਆਂ ਆਪ ਜੀ ਨੂੰ ਇਕ ਗੁਰਜ, ਇਕ ਢਾਲ, ਇਕ ਤੀਰਾਂ ਦਾ ਭੱਥਾ, ਇਕ ਚਾਂਦੀ ਦੀ ਚੌਬ, ਇਕ ਪੁਸ਼ਾਕਾ ਬਖ਼ਸ਼ਿਸ਼ ਵਜੋਂ ਦਿੱਤੇ ਅਤੇ ਬਚਨ ਕੀਤੇ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵਲੋਂ ਵਰੋਸਾਏ ਬ੍ਰਹਮ ਗਿਆਨੀ ਬਾਬਾ ਬੁੱਢਾ ਸਾਹਿਬ ਦੇ ਨਾਮ 'ਤੇ ਵਿਚਰ ਰਹੇ ਖ਼ਾਲਸਾ ਪੰਥ ਬੁੱਢਾ ਦਲ ਦੇ ਜਥੇਦਾਰ ਨਵਾਬ ਕਪੂਰ ਸਿੰਘ ਜੀ ਹੋਰਾਂ ਪਾਸ ਰਹਿ ਕੇ ਪੰਥ ਦੀ ਸੇਵਾ ਕਰਨੀ। ਆਪ ਜੀ ਨੂੰ ਖ਼ਾਲਸਾ ਪੰਥ ਬੁੱਢਾ ਦਲ ਦੇ ਘੋੜਿਆਂ ਦੀ ਸੇਵਾ ਸੌਂਪੀ ਗਈ। ਪੰਥ ਵਿੱਚ ਰਹਿ ਕੇ ਆਪ ਜੀ ਨੇ ਅਨੇਕਾਂ ਮੱਲਾਂ ਮਾਰੀਆਂ ਚਾਹੇ। ਛੋਟਾ ਘੱਲੂਘਾਰਾ, ਵੱਡਾ ਘੱਲੂਘਾਰਾ ਹੋਵੇ ਚਾਹੇ ਰਾਮ ਰਾਉਣੀ ਦਾ ਕਿਲ੍ਹਾ ਹੋਵੇ। ਆਪ ਜੀ ਦੀ ਸੇਵਾ ਨੂੰ ਦੇਖ ਜਥੇਦਾਰ ਨਵਾਬ ਕਪੂਰ ਸਿੰਘ ਜੀ ਤੋਂ ਬਾਦ ਆਪ ਜੀ ਨੂੰ ਖ਼ਾਲਸਾ ਪੰਥ ਬੁੱਢਾ ਦਲ ਅਤੇ ਅਕਾਲ ਤਖ਼ਤ ਸਾਹਿਬ ਦੇ ਜੱਥਿਦਾਰ ਦੀ ਸੇਵਾ ਸੌਂਪੀ ਗਈ। ਆਪ ਜੀ ਨੇ ਅਹਿਮਦ ਸ਼ਾਹ ਦੁਰਾਨੀ ਦੀ ਕੈਦ ਤੋਂ 2200 ਤੋਂ ਵੱਧ ਭਾਰਤ ਦੀਆਂ ਧੀਆਂ ਭੈਣਾਂ ਨੂੰ ਰਿਹਾ ਕਰਵਾਕੇ ਉਹਨਾਂ ਨੂੰ ਘਰੋ-ਘਰੀ ਪਹੁੰਚਾਇਆ ਜਿੱਥੋਂ ਪੰਥ ਨੇ ਆਪ ਜੀ ਨੂੰ ਬੰਦੀ-ਛੋੜ ਦਾ ਖਿਤਾਬ ਦੇ ਕੇ ਨਿਵਾਜਿਆ। 1783 ਵਿੱਚ ਆਪ ਜੀ ਨੇ ਲਾਲ ਕਿਲੇ ਦੇ ਉਪਰ ਗੁਰੂ ਖ਼ਾਲਸਾ ਪੰਥ ਦਾ ਨਿਸ਼ਾਨ ਸਾਹਿਬ ਝੁਲਾਇਆ ਇਸ ਤੋਂ ਬਾਅਦ ਖਾਲਸਾ ਪੰਥ ਬੁੱਢਾ ਦਲ ਨੇ 19 ਵਾਰ ਦਿੱਲੀ ਫ਼ਤਹਿ ਕਰਕੇ ਲਾਲ ਕਿਲੇ ਦੇ ਉੱਪਰ ਗੁਰੂ ਖ਼ਾਲਸਾ ਪੰਥ ਦਾ ਨਿਸ਼ਾਨ ਸਾਹਿਬ ਝੁਲਾਇਆ। ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਜੀ ਦੀ ਤੀਸਰੀ ਜਨਮ ਸ਼ਤਾਬਦੀ ਨੂੰ ਮੁੱਖ ਰੱਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਜੀ ਲੌਂਗੋਵਾਲ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਰਦਾਰ ਮਨਜੀਤ ਸਿੰਘ ਜੀ ਕੇ ਜੀ ਅਤੇ ਸਮੂਹ ਗੁਰੂ ਨਾਮਕ ਨਾਮ ਲੇਵਾ ਸੰਗਤਾਂ ਅਤੇ ਸਮੂਹ ਸੰਤਾਂ ਮਹਾਂਪੁਰਸ਼ਾਂ, ਨਿਹੰਗ ਸਿੰਘ ਜਥੇਬੰਦੀਆਂ, ਗੁਰੂ ਕੀ ਲਾਡਲੀਆਂ ਨਿਹੰਗ ਸਿੰਘ ਫੌਜਾਂ ਨੂੰ ਵਧਾਈ ਦੇਂਦਾ ਹੋਇਆ ਖ਼ਾਲਸਾ ਪੰਥ ਨੂੰ ਅਪੀਲ ਕਰਦਾ ਕਿ ਆਪਣੀ ਨੌਜਵਾਨ ਪਨੀਰੀ ਨੂੰ ਐਸੇ ਸੂਰਬੀਰ ਯੋਧੇ ਖਾਲਸਾ ਪੰਥ ਬੁੱਢਾ ਦਲ ਦੇ ਚੌਥੇ ਜਥੇਦਾਰ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਇਤਿਹਾਸ ਤੋਂ ਜਾਣੂ ਕਰਾਈਏ ਤਾਂ ਜੋ ਨੌਜਵਾਨ ਪਨੀਰੀ ਨਸ਼ਿਆਂ ਤੋਂ ਦੂਰ ਰਹਿ ਕੇ ਬਾਣੀ ਤੇ ਬਾਣੇ ਦੇ ਧਾਰਨੀ ਹੋ ਸਕੇ, ਗੁਰੂ ਗ੍ਰੰਥ ਅਤੇ ਗੁਰੂ ਪੰਥ ਦੇ ਸਿਧਾਂਤ ਨੂੰ ਮਨ ਚ ਵਸਾ ਕੇ ਇਕ ਜੁਟ ਹੋਣ ਲਈ ਯਤਨਸ਼ੀਲ ਹੋਈਏ।

ਗੁਰੂ ਪੰਥ ਦਾ ਦਾਸ

**ਸ਼੍ਰੋਮਣੀ ਸੇਵਾ ਰਤਨ ਜਥੇਦਾਰ ਬਾਬਾ ਬਲਬੀਰ ਸਿੰਘ ਅਕਾਲੀ 96ਵੇਂ ਕਰੋੜੀ**

ਮੁੱਖੀ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ (ਪੰਜਵਾਂ ਤਖ਼ਤ) ਚਲਦਾ ਵਹੀਰ

ਚੱਕ੍ਰਵਰਤੀ ਨਿਹੰਗ ਸਿੰਘਾਂ, ਪੰਜਾਬ (ਹਿੰਦੁਸਤਾਨ) ਵਿਸ਼ਵ

ਸ੍ਰੀ ਅਕਾਲ ਸਹਾਇ ॥

ਤੀਜੀ ਜਨਮ ਸ਼ਤਾਬਦੀ ਨੂੰ ਸਮਰਪਤ

# ਸੋਵੀਨਰ

ਸੁਲਤਾਨ-ਉਲ-ਕੌਮ

## ਸਿੰਘ ਸਾਹਿਬ ਜਥੇਦਾਰ
## ਬਾਬਾ ਜੱਸਾ ਸਿੰਘ ਆਹਲੂਵਾਲੀਆ

ਚੌਥੇ ਜੱਥੇਦਾਰ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ
੯੬ ਕਰੋੜੀ ਚੱਲਦਾ ਵਹੀਰ

ਮੁੱਖ ਸੰਪਾਦਕ
ਦਿਲਜੀਤ ਸਿੰਘ ਬੇਦੀ

## ਸ਼੍ਰੋਮਣੀ ਸੇਵਾ ਰਤਨ
## ਸਿੰਘ ਸਾਹਿਬ ਜਥੇਦਾਰ ਬਾਬਾ ਬਲਬੀਰ ਸਿੰਘ ਅਕਾਲੀ 96ਵੇਂ ਕਰੋੜੀ

ਮੁੱਖੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ (ਪੰਜਵਾਂ ਤਖਤ) ਚਲਦਾ ਵਹੀਰ
ਚੱਕ੍ਰਵਰਤੀ ਨਿਹੰਗ ਸਿੰਘਾਂ ਪੰਜਾਬ (ਹਿੰਦੁਸਤਾਨ) ਵਿਸ਼ਵ



ਤੀਜੀ ਜਨਮ ਸ਼ਤਾਬਦੀ ਨੂੰ ਸਮਰਪਤ

ਸੋਵੀਨਰ

# ਸੁਲਤਾਨ-ਉਲ-ਕੌਮ

## ਬਾਬਾ ਜੱਸਾ ਸਿੰਘ ਆਹਲੂਵਾਲੀਆ

ਚੌਥੇ ਜਥੇਦਾਰ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ 96 ਕਰੋੜੀ ਚੱਲਦਾ ਵਹੀਰ

ਮੁੱਖ ਸੰਪਾਦਕ :

ਦਿਲਜੀਤ ਸਿੰਘ ਬੇਦੀ

ਸੰਪਾਦਕ :

ਗੁਰਮੁੱਖ ਸਿੰਘ ਰਾਹੀ, ਜਗਤਾਰ ਸਿੰਘ ਖੋਦੇਬੇਟ

ਪ੍ਰਕਾਸ਼ਨ ਵਰ੍ਹਾ : ਅਪ੍ਰੈਲ 2018



ਸ਼ਬਦ ਜੋੜ : ਮਨਪ੍ਰੀਤ ਸਿੰਘ

ਪ੍ਰਕਾਸ਼ਕ :

ਸ਼੍ਰੋਮਣੀ ਸੇਵਾ ਰਤਨ ਜ: ਬਾਬਾ ਬਲਬੀਰ ਸਿੰਘ ਅਕਾਲੀ 96ਵੇਂ ਕਰੋੜੀ

ਮੁੱਖੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ (ਪੰਜਵਾਂ ਤਖਤ) ਚਲਦਾ ਵਹੀਰ

ਚੱਕ੍ਰਵਰਤੀ ਨਿਹੰਗ ਸਿੰਘਾਂ ਪੰਜਾਬ (ਹਿੰਦੁਸਤਾਨ) ਵਿਸ਼ਵ

ਪ੍ਰਿੰਟਰ : ਪ੍ਰਿੰਟਵੈਲ, ਅੰਮ੍ਰਿਤਸਰ

# ਤਤਕਰਾ

# ਤਤਕਰਾ



ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਪਹਿਲੇ ਜਥੇਦਾਰ

## ਸਿੰਘ ਸਾਹਿਬ ਬਾਬਾ ਬਿਨੋਦ ਸਿੰਘ ਜੀ

ਪ੍ਰਥਮ ਸਾਹਿਬ ਏ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ੍ਰੀ ਹਜ਼ੂਰ ਸਾਹਿਬ ਨੰਦੇੜ ਤੋਂ ਗੁਰੂ ਖ਼ਾਲਸਾ ਪੰਥ ਦੇ ਜਥੇਦਾਰ ਬਾਬਾ ਬਿਨੋਦ ਸਿੰਘ ਜੀ ਨੂੰ ਥਾਪਿਆ ਅਤੇ ਉਨ੍ਹਾਂ ਨੂੰ ਇਕ ਨਿਸ਼ਾਨ ਸਾਹਿਬ ਤੇ ਨਗਾਰਾ ਦੇ ਕੇ, ਉਨ੍ਹਾਂ ਦੀ ਕਮਾਨ ਹੇਠ ਬਾਬਾ ਬੰਦਾ ਸਿੰਘ ਬਹਾਦਰ ਅਤੇ ੨੫ ਸਿੰਘਾਂ ਨੂੰ ਜਬਰ ਅਤੇ ਜ਼ੁਲਮ ਦਾ ਟਾਕਰਾ ਕਰਨ ਅਤੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਦੀ ਸ਼ਹੀਦੀ ਦਾ ਬਦਲਾ ਲੈਣ ਵਾਸਤੇ ਪੰਜਾਬ ਭੇਜਿਆ। ਉਹ ਇਤਿਹਾਸਕ ਨਿਸ਼ਾਨ ਸਾਹਿਬ ਅਤੇ ਨਗਾਰਾ ਬੁੱਢਾ ਦਲ ਕੋਲ ਅੱਜ ਵੀ ਮੌਜੂਦ ਹਨ ਜਿਨਾਂ ਦੀ ਤਾਬਿਆ ਖਾਲਸਾ ਪੰਥ ਬੁੱਢਾ ਦਲ ਉਸ ਸਮੇਂ ਤੋਂ ਲੈ ਕੇ ਹੁਣ ਤਕ ਵਿਚਰ ਰਿਹਾ ਹੈ।




ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਦੂਜੇ ਜਥੇਦਾਰ

## ਸਿੰਘ ਸਾਹਿਬ ਬਾਬਾ ਦੀਵਾਨ ਦਰਬਾਰਾ ਸਿੰਘ ਜੀ

ਜੋ ਸਤਿਗੁਰਾਂ ਦੇ ਵਜ਼ੀਰ ਸਨ। ਕਰਨੀ ਅਤੇ ਕਥਨੀ ਦੇ ਪ੍ਰਤੱਖ ਸਨ। ਜਿਨ੍ਹਾਂ ਨੇ ਚੜ੍ਹਦੀ ਕਲਾ ਨਾਲ ਖ਼ਾਲਸਾ ਪੰਥ ਦੀ ਕਮਾਂਡ ਸੰਭਾਲੀ।



ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਤੀਸਰੇ ਜਥੇਦਾਰ

**ਸਿੰਘ ਸਾਹਿਬ ਬਾਬਾ ਨਵਾਬ ਕੂਪਰ ਸਿੰਘ ਜੀ ੯੬ ਕਰੋੜੀ**

ਜਿਨ੍ਹਾਂ ਨੇ ਖ਼ਾਲਸਾ ਪੰਥ, ਦਲ ਖ਼ਾਲਸਾ ਦਾ ਨਾਂ ਬੁੱਢਾ ਦਲ ਰੱਖਿਆ। ਆਪ ਬੁੱਢਾ ਦਲ ਦੇ ਮੁਖੀ ਬਣੇ ਅਤੇ ਪੰਜ ਤਰਨਾ ਦਲ ਬਣਾਏ। ਕਿਉਂਕਿ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗਵਾਲੀਅਰ ਦੇ ਕਿਲ੍ਹੇ ਵਿਚੋਂ ਰਿਹਾ ਹੋ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਾਪਿਸ ਆਏ ਸਨ, ਉਸ ਵੇਲੇ ਬਾਬਾ ਬੁੱਢਾ ਜੀ ਸਤਿਗੁਰਾਂ ਨੂੰ ਰਿਹਾ ਕਰਵਾਉਣ ਲਈ ੩੦੦੦੦ ਸਿੱਖਾਂ ਦੀ ਫੌਜ ਲੈ ਕੇ ਗਵਾਲੀਅਰ ਗਏ ਸੀ ਤਾਂ ਸਤਿਗੁਰਾਂ ਨੇ ਖ਼ੁਸ਼ ਹੋ ਕੇ ਬਾਬਾ ਬੁੱਢਾ ਜੀ ਨੂੰ ਵਰ ਦਿੱਤਾ ਕਿ ਆਪ ਦੇ ਨਾਂ ਦਾ ਦਲ ਪੰਥ ਵੀ ਚਲੇਗਾ। ਪਲੇ, ਪਲਾਏ ਭੁਝੰਗੀ ਅਤੇ ਇਰਾਕੇ (ਘੋੜੇ) ਆਇਆ ਕਰਨਗੇ। ਰਿੱਧੀਆਂ ਸਿੱਧੀਆਂ ਨਾਲ ਭਰਪੂਰ, ਵਰ ਸਰਾਪ ਪੂਰੇ ਹੋਣਗੇ।



ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਚੌਥੇ ਜਥੇਦਾਰ

## ਸਿੰਘ ਸਾਹਿਬ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ

ਜਿਨ੍ਹਾਂ ਨੇ ਜਥੇਦਾਰ ਨਵਾਬ ਕਪੂਰ ਸਿੰਘ ਜੀ ਦੇ ਨਾਮ ਤੇ ਕਪੂਰਥਲਾ ਵਸਾਇਆ। ਆਪ ਜੀ ਦੀ ਕਮਾਨ ਵਿਚ ੧੯ ਵਾਰ ਦਿੱਲੀ ਫ਼ਤਹਿ ਕੀਤੀ ਅਤੇ ਲਾਲ ਕਿਲੇ ਤੇ ਨੀਲਾ ਨਿਸ਼ਾਨ ਸਾਹਿਬ ਝੁਲਾਇਆ ਅਤੇ ਆਪ ਜੀ ਨੂੰ ਖ਼ਾਲਸਾ ਪੰਥ ਵਲੋਂ ਦਿਲੀ ਤੇ ਤਖ਼ਤ ਤੇ ਬਿਠਾ ਕੇ ਸੁਲਤਾਨ-ਉਲ-ਕੌਮ ਦੀ ਪਦਵੀ ਨਾਲ ਨਵਾਜਿਆ। ਅਹਿਮਦ ਸ਼ਾਹ ਅਬਦਾਲੀ ਦੀਆਂ ਫੌਜਾਂ ਕੋਲੋਂ ੧੬੦੦੦ ਹਿੰਦੂਆਂ ਦੀਆਂ ਧੀਆਂ ਛੁੜਾ ਕੇ ਬੰਦੀ ਛੋੜ ਹੋਣ ਦਾ ਮਾਣ ਪ੍ਰਾਪਤ ਕੀਤਾ। ਇਨ੍ਹਾਂ ਦੀ ਜਥੇਦਾਰੀ ਵੇਲੇ 'ਕਾਹਨੂੰਵਾਨ' ਛੋਟਾ ਘੱਲੂਘਾਰਾ ਤੇ 'ਕੁੱਪ ਰਹੀੜਾ' ਨੇੜੇ ਵੱਡਾ ਘੱਲੂਘਾਰਾ ਹੋਇਆ ਅਤੇ ਬਾਬਾ ਸੁੱਖਾ ਸਿੰਘ ਜੀ ਤੇ ਬਾਬਾ ਮਹਿਤਾਬ ਸਿੰਘ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਵਾਲੇ ਮੱਸੇ ਰੰਘੜ ਨੂੰ ਸੋਧਿਆ। ਅਹਿਮਦ ਸ਼ਾਹ ਅਬਦਾਲੀ ਵਲੋਂ ਸ੍ਰੀ ਹਰਿਮੰਦਰ ਸਾਹਿਬ ਜੀ ਨੂੰ ਢਾਏ ਜਾਨ ਤੋਂ ਬਾਅਦ ਦੁਬਾਰਾ ਉਸਾਰੀ ਕਰਵਾਈ। ਪਟਿਆਲਾ ਰਿਆਸਤ ਦੇ ਬਾਨੀ ਬਾਬਾ ਆਲਾ ਸਿੰਘ ਜੀ ਨੇ ਆਪ ਜੀ ਤੋਂ ਅੰਮ੍ਰਿਤ ਪਾਨ ਕੀਤਾ।



ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਪੰਜਵੇਂ ਜਥੇਦਾਰ

## ਸਿੰਘ ਸਾਹਿਬ ਬਾਬਾ ਨੈਣਾ ਸਿੰਘ ਜੀ

ਜਿਨ੍ਹਾਂ ਦੀ ਕਮਾਨ ਵਿਚ ਅੱਸੀ ਹਜ਼ਾਰ ਘੋੜ ਸਵਾਰ ਸ੍ਰੀ ਹਰਿਮੰਦਰ ਸਾਹਿਬ ਅਤੇ ਗੁਰੂ ਧਾਮਾਂ ਦੀ ਰਾਖੀ ਵਾਸਤੇ ਤਿਆਰ ਰਹਿੰਦੇ ਸਨ। ਇਨਾਂ ਦਾ ਅੰਗੀਠਾ ਗੁਰਦੁਆਰਾ ਬਿਬੇਕਸਰ ਸਾਹਿਬ ਦੇ ਸਰੋਵਰ ਦੀ ਪਰਿਕਰਮਾ ਵਿਚ ਹੈ।



ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਛੇਵੇਂ ਜਥੇਦਾਰ

## ਸਿੰਘ ਸਾਹਿਬ ਬਾਬਾ ਫੂਲਾ ਸਿੰਘ ਜੀ ਅਕਾਲੀ

ਜਿਨ੍ਹਾਂ ਨੇ ਜਥੇਦਾਰ ਬਾਬਾ ਨੈਣਾ ਸਿੰਘ ਜੀ ਪਿਛੋਂ ਪੰਥ ਬੁੱਢਾ ਦਲ ਦੀ ਕਮਾਨ ਸੰਭਾਲੀ। ਇਨ੍ਹਾਂ ਦੀ ਮਹਾਨ ਕੁਰਬਾਨੀ ਦੀ ਦੇਣ ਸਿੱਖ ਰਾਜ ਵਧਿਆ ਫੁਲਿਆ। ਕਸ਼ਮੀਰ, ਬਹਾਵਲਪੁਰ, ਮੁਲਤਾਨ, ਫਰੰਟੀਅਰ ਗੰਗਾ ਨਗਰ ਅਤੇ ਜਮਨਾ ਤੱਕ ਸਿੱਖ ਰਾਜ ਦੇ ਘੋੜੇ ਪਾਣੀ ਪੀਂਦੇ ਸਨ। ਜਦੋਂ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰਾਂ ਦੇ ਫੈਸਲਿਆਂ ਦਾ ਜ਼ਿਕਰ ਆਉਂਦਾ ਹੈ ਤਾਂ ਜਥੇਦਾਰ ਬਾਬਾ ਫੂਲਾ ਸਿੰਘ ਅਕਾਲੀ ਜਿਨਾਂ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਧਾਰਮਿਕ ਸਜਾ ਸੁਨਾਈ, ਉਹਨਾਂ ਦੇ ਫੈਸਲਿਆਂ ਤੇ ਸਿੱਖ ਪੰਥ ਅੱਜ ਵੀ ਮਾਨ ਕਰਦਾ ਹੈ।



ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਸਤਵੇਂ ਜਥੇਦਾਰ

## ਸਿੰਘ ਸਾਹਿਬ ਬਾਬਾ ਹਨੂੰਮਾਨ ਸਿੰਘ ਜੀ

ਜਿਨ੍ਹਾਂ ਨੇ ਸਿੱਖ ਰਾਜ ਦੇ ਅੰਤ ਸਮੇਂ ਮੁੱਦਕੀ ਦੇ ਮੈਦਾਨ ਵਿਚ ਅੰਗਰੇਜ਼ੀ ਫ਼ੌਜ ਦਾ ਮੂੰਹ ਮੋੜਿਆ ਤੇ ਪੰਜਾਬ ਛੱਡ ਜਾਣ ਤੇ ਮਜਬੂਰ ਕਰ ਦਿੱਤਾ। ਪਟਿਆਲਾ ਵਿਖੇ ਨਿਹੰਗ ਸਿੰਘਾਂ ਦਾ ਟੋਬਾ (ਗੁਰਦੁਆਰਾ ਦੁਖਨਿਵਾਰਨ ਸਾਹਿਬ) ਅਤੇ ਬਗੀਚੀ ਬਾਬਾ ਬੰਬਾ ਸਿੰਘ ਯਾਦਗਾਰ ਬਾਬਾ ਹਨੂੰਮਾਨ ਸਿੰਘ ਜੀ ਪਟਿਆਲਾ ਤੋਂ ੮੦੦੦੦ ਨਿਹੰਗ ਸਿੰਘ ਫ਼ੌਜਾਂ ਦੀ ਅਗਵਾਈ ਕਰਦੇ ਹੋਏ ਅੰਗਰੇਜ਼ਾਂ ਨਾਲ ਯੁੱਧ ਕਰਕੇ ਹਜ਼ਾਰਾਂ ਫਰੰਗੀਆਂ ਨੂੰ ਸੋਧਦੇ ਹੋਏ ਚੰਡੀਗੜ੍ਹ ਨੇੜੇ ਮੁਹਾਲੀ ਵਿਚ ਪਿੰਡ ਸੁਹਾਣਾ ਵਿਖੇ ਤੋਪ ਦਾ ਗੋਲਾ ਲੱਗਣ ਕਰਕੇ ਸ਼ਹੀਦੀ ਪ੍ਰਾਪਤ ਕਰ ਗਏ। ਉਹਨਾਂ ਦੀ ਯਾਦ ਵਿਚ ਪਿੰਡ ਸੁਹਾਣਾ ਵਿਖੇ ਗੁਰਦੁਆਰਾ ਸਿੰਘ ਸ਼ਹੀਦਾਂ ਬਣਿਆ ਹੋਇਆ ਹੈ।




ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਅਠਵੇਂ ਜਥੇਦਾਰ

## ਸਿੰਘ ਸਾਹਿਬ ਬਾਬਾ ਪ੍ਰਹਲਾਦ ਸਿੰਘ ਜੀ

ਜਿਨ੍ਹਾਂ ਨੇ ਪੰਥ ਬੁੱਢਾ ਦਲ ਨੂੰ ਦੂਜੀ ਵਾਰ ਸ੍ਰੀ ਹਜ਼ੂਰ ਸਾਹਿਬ ਜੀ ਦੇ ਦਰਸ਼ਨ ਕਰਵਾਏ ਅਤੇ ਅੰਤਮ ਸਮਾਂ ਉੱਥੇ ਹੀ ਬਤੀਤ ਕੀਤਾ। ਵਿਸ਼ਵਾਸ਼ਘਾਤੀ ਪੰਥ ਦੋਖੀ ਪੁਜਾਰੀ ਜੋ ਗੁਰੂ ਘਰ ਦੀ ਬੇਅਦਬੀ ਕਰਦੇ ਸਨ ਵਲੋਂ ਧੋਖੇ ਨਾਲ ਵਾਰ ਕਰਨ ਦੇ ਸ਼ਹੀਦੀ ਪ੍ਰਾਪਤ ਕੀਤੀ। ਜਿਨ੍ਹਾਂ ਦਾ ਅੰਗੀਠਾ 'ਗੁਰਦੁਆਰਾ ਨਗੀਨਾ ਘਾਟ' ਹਜ਼ੂਰ ਸਾਹਿਬ ਵਿਖੇ ਗੋਦਾਵਰੀ ਨਦੀ ਦੇ ਨੇੜੇ ਹੈ।



**ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਨੌਂਵੇਂ ਜਥੇਦਾਰ**

## ਸਿੰਘ ਸਾਹਿਬ ਬਾਬਾ ਗਿਆਨ ਸਿੰਘ ਜੀ

ਜਥੇਦਾਰ ਬਾਬਾ ਗਿਆਨ ਸਿੰਘ ਜੀ ਨੇ ਪੰਥ ਅੰਦਰ ਫਿਰ ਜਾਗਰਤੀ ਪੈਦਾ ਕੀਤੀ ਅਤੇ ਦਸਮ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਿਸ਼ ਨਿਸ਼ਾਨ ਸਾਹਿਬ, ਧੌਂਸਾ (ਨਗਾਰਾ) ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਹਜ਼ੂਰ ਸਾਹਿਬ ਤੋਂ ਪੰਜਾਬ ਲੈ ਕੇ ਆਏ।





ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਦਸਵੇਂ ਜਥੇਦਾਰ

## ਸਿੰਘ ਸਾਹਿਬ ਬਾਬਾ ਤੇਜਾ ਸਿੰਘ ਜੀ

ਬਾਬਾ ਤੇਜਾ ਸਿੰਘ ਜੀ ਨੇ ਪੰਥ ਲਈ ਮਹਾਨ ਘਾਲਣਾ ਘਾਲੀਆਂ, ਆਪ ਜੀ ਨੇ ਪੰਥ ਖ਼ਾਲਸਾ ਲਈ ਕਾਫੀ ਜਾਇਦਾਦਾਂ ਬਣਾਈਆਂ। ਆਪ ਬ੍ਰਹਮ ਸਰੂਪ ਸਨ। ਆਪ ਜੀ ਦਾ ਅੰਗੀਠਾ ਗੁਰਦੁਆਰਾ ਬੁਰਜ ਅਕਾਲੀ ਫੂਲਾ ਸਿੰਘ ਵਿਖੇ ਹੈ।



ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਗਿਆਰਵੇਂ ਜਥੇਦਾਰ

## ਸਿੰਘ ਸਾਹਿਬ ਬਾਬਾ ਸਾਹਿਬ ਸਿੰਘ ਜੀ ਕਲਾਧਾਰੀ

ਬਾਬਾ ਸਾਹਿਬ ਸਿੰਘ ਜੀ ਨੇ ਅੰਗਰੇਜ਼ਾਂ ਵੇਲੇ ਤਹਿਸੀਲਦਾਰੀ ਦੀ ਨੌਕਰੀ ਛੱਡ ਕੇ ਪੰਥ ਬੁੱਢਾ ਦਲ ਵਿਚ ਘੋਰ ਤਪਸਿਆ ਅਤੇ ਸੇਵਾ ਕੀਤੀ ਜਿਸ ਸਦਕਾ ਪੰਥ ਬੁੱਢਾ ਦਲ ਨੇ ਦੁਬਾਰਾ ਤਰੱਕੀ ਕੀਤੀ ਅਤੇ ਬੇਅੰਤ ਜਾਇਦਾਦਾਂ ਦਲ ਪੰਥ ਦੀਆਂ ਬਣਾਈਆਂ। ਆਪ ਨੇ ਅੰਤਿਮ ਸਮਾਂ ਗੁਰਦੁਆਰਾ ਬੁਰਜ ਅਕਾਲੀ ਫੂਲਾ ਸਿੰਘ ਵਿਖੇ ਬਤੀਤ ਕੀਤਾ।




ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਬਾਰਵੇਂ ਜਥੇਦਾਰ

## ਸਿੰਘ ਸਾਹਿਬ ਬਾਬਾ ਚੇਤ ਸਿੰਘ ਜੀ ੯੬ ਕਰੋੜੀ

ਜਿਨ੍ਹਾਂ ਦੀ ਤਪੱਸਿਆ ਦੇ ਸਕਦਾ ਪੰਥ ਬਹੁ ਗਿਣਤੀ ਵਿਚ ਆਇਆ। ਛਾਉਣੀਆਂ ਆਬਾਦ ਕੀਤੀਆਂ ਅਤੇ ਪੰਥ ਦੀ ਜਾਇਦਾਦ ਵਿਚ ਵਾਧਾ ਕੀਤਾ। ਆਪ ਨੇ ਪੰਥ ਬੁੱਢਾ ਦਲ ਦਾ ਹੈੱਡ ਕੁਆਟਰ ਦਮਦਮਾ ਸਾਹਿਬ ਵਿਖੇ ਬਣਾਇਆ।



ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਤੇਰਵੇਂ ਜਥੇਦਾਰ

## ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ ਅਕਾਲੀ ੯੬ ਕਰੋੜੀ

ਗੁਰਮਤਿ ਦੇ ਧਾਰਨੀ ਗੁਰਬਾਣੀ ਦੇ ਰਸੀਏ ਬਾਬਾ ਸੰਤਾ ਸਿੰਘ ਜੀ ਅਕਾਲੀ ਜਿਨ੍ਹਾ ਦੀ ਮਹਾਨ ਕਿਰਪਾ ਦੁਆਰਾ ਪੰਥ ਨੇ ਦਿਨ ਦੁਗਣੀ ਰਾਤ ਚੌਗਣੀ ਤਰੱਕੀ ਕੀਤੀ, ਸਭ ਤੋਂ ਵੱਡੀ ਸਿੱਖ ਪੰਥ ਨੂੰ ਸਿੰਘ ਸਾਹਿਬ ਦੀ ਦੇਣ ਇਹ ਹੈ ਕਿ ਸ੍ਰੀ ਸਰਬਲੋਹ ਗ੍ਰੰਥ ਜੀ ਆਪਣੀ ਪ੍ਰੈਸ ਲਾ ਕੇ ਛਪਾਇਆ। ਇਹ ਉਹ ਪ੍ਰਥਮ ਗ੍ਰੰਥ ਹੈ, ਜਿਸ ਵਿਚ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ੩੦੦ ਰਾਗਾਂ ਅਤੇ ੫੨ ਭਾਸ਼ਾਵਾਂ ਦੀ ਵਰਤੋਂ ਕਰਕੇ ਤਿਆਰ ਕੀਤਾ। ਨਿਤਾ ਪ੍ਰਤੀ ਨਿਤਨੇਮ ਕੀਰਤਨ ਕਥਾ ਅੰਮ੍ਰਿਤ ਪ੍ਰਚਾਰ ਕਰਕੇ ਲੱਖਾਂ ਪ੍ਰਾਣੀਆਂ ਨੂੰ ਗੁਰੂ ਵਾਲੇ ਬਣਾਇਆ ਅਤੇ ਬੁੱਢਾ ਦਲ ਪਬਲਿਕ ਸਕੂਲ ਪਟਿਆਲਾ ਦੀ ਸਥਾਪਨਾ ਕੀਤੀ।



### ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ ਚੱਕਰਵਰਤੀ ਪੰਜਾਬ ਹਿੰਦੋਸਤਾਨ (ਵਿਸ਼ਵ) ਦੇ ਚੌਦਵੇਂ ਜਥੇਦਾਰ

## ਸ਼੍ਰੋਮਣੀ ਸੇਵਾ ਰਤਨ ਸਿੰਘ ਸਾਹਿਬ ਬਾਬਾ ਬਲਬੀਰ ਸਿੰਘ ਜੀ

ਬਾਬਾ ਬਲਬੀਰ ਸਿੰਘ ਨੇ ਇਕ ਅਕਤੂਬਰ ੨੦੦੭ ਨੂੰ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੀ ਜਥੇਦਾਰੀ ਦੀ ਕਮਾਂਡ ਸੰਭਾਲੀ। ਆਪ ਜੀ ਜਥੇਦਾਰ ਬਾਬਾ ਸੰਤਾ ਸਿੰਘ ਜੀ ਵੱਲੋਂ ਸ਼ੁਰੂ ਕੀਤੇ ਕਾਰਜਾਂ ਨੂੰ ਸਫਲਤਾ ਪੂਰਵਕ ਨੇਪਰੇ ਚੜ੍ਹਾਅ ਰਹੇ ਹਨ। ਬੁੱਢਾ ਦਲ ਦੀਆਂ ਛਾਉਣੀਆਂ ਤੇ ਸਕੂਲਾਂ ਦੀਆਂ ਸੁੰਦਰ ਇਮਾਰਤਾਂ ਦੀਆਂ ਸੇਵਾਵਾਂ ਸ਼ੁਰੂ ਕਰਵਾਈਆਂ ਗਈਆਂ ਹਨ। ਪਿਛਲੇ ਸਾਲਾਂ ਵਿਚ ਗੁਰਦੁਆਰਾ ਬਿਬਾਨਗੜ੍ਹ ਸਾਹਿਬ (ਫਤਿਹਗੜ੍ਹ ਸਾਹਿਬ) ਸਮਾਣਾ ਬੁੱਢਾ ਦਲ ਪਬਲਿਕ ਸਕੂਲ, ਜੀਰਕਪੁਰ ਵਿਚ ਗੁਰਦੁਆਰਾ ਲੋਹਗੜ੍ਹ ਸਾਹਿਬ ਦੀ ਚਾਰ ਦੀਵਾਰੀ ਦੀ ਸੇਵਾ ਕਰਵਾਈ ਅਤੇ ਬੁੱਢਾ ਦਲ ਪਬਲਿਕ ਸਕੂਲ ਦੀ ਨਵੀਂ ਬਰਾਂਚ ਖੁਲ੍ਹਵਾਈ। ਗੁਰੂਕਾਂਸ਼ੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਸਕੂਲ ਦੀ ਉਸਾਰੀ ਕਰਵਾਈ ਜਾ ਰਹੀ ਹੈ। ਬੁਰਜ ਅਕਾਲੀ ਫੂਲਾ ਸਿੰਘ ਜੀ ਅੰਮ੍ਰਿਤਸਰ ਸਾਹਿਬ ਵਿਖੇ ਗੁਰਦੁਆਰਾ ਝੰਡਾ ਕਲਾ ਪਾਤਸ਼ਾਹੀ ਦਸਵੀਂ ਛਾਉਣੀ ਬੁੱਢਾ ਦਲ, ਗੁਰਦੁਆਰਾ ਮਠਾਈਸਰ, ਅਗੰਮਗੜ੍ਹ ਪਟਿਆਲਾ ਜਥੇਦਾਰ ਬਾਬਾ ਸੰਤਾ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਅਤੇ ਹੋਰ ਬਹੁਤ ਸਾਰੀਆਂ ਛਾਉਣੀਆਂ ਵਿਚ ਨਵੀਆਂ ਇਮਾਰਤਾਂ ਅਤੇ ਜਾਇਦਾਦਾਂ ਦੀ ਸੰਭਾਲ ਦਾ ਕਾਰਜ ਸਫਲਤਾ ਪੂਰਵਕ ਇਹਨਾਂ ਵੱਲੋਂ ਜਾਰੀ ਹੈ।

ਪੰਥ ਬੁੱਢਾ ਦਲ ਦੇ ਪਹਿਲੇ ਦਸ
ਜਥੇਦਾਰ ਬਾਬਾ ਬਿਨੋਦ ਸਿੰਘ ਜੀ ਤੋਂ
ਜਥੇਦਾਰ ਬਾਬਾ ਤੇਜਾ ਸਿੰਘ ਜੀ ਤਕ
ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ
ਜਥੇਦਾਰ ਹੋਏ ਹਨ ।
ਸ੍ਰੀ ਅਕਾਲ ਤਖ਼ਤ ਸਾਹਿਬ ਸਮੇਤ
ਬਹੁਤ ਸਾਰੇ
ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ
ਬੁੱਢਾ ਦਲ ਕੋਲ ਸੀ ।



# ਸੰਦੇਸ਼

ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਜਨਮ 3 ਮਈ 1718 ਈ. ਨੂੰ ਸ੍ਰ. ਬਦਰ ਸਿੰਘ ਜੀ ਦੇ ਘਰ ਪਿੰਡ ਆਹਲੂ ਜ਼ਿਲ੍ਹਾ ਲਾਹੌਰ ਵਿਖੇ ਹੋਇਆ। ਜਥੇਦਾਰ ਜੱਸਾ ਸਿੰਘ ਜੀ ਬਚਪਨ ਤੋਂ ਹੀ ਭਗਤੀ ਭਾਵ ਵਾਲੇ ਸਨ। ਬਚਪਨ ਦਾ ਬਹੁਤ ਹਿੱਸਾ ਅਤੀ ਸਤਿਕਾਰਯੋਗ ਮਾਤਾ ਸੁੰਦਰ ਕੌਰ ਜੀ ਦੇ ਪਾਸ ਦਿੱਲੀ ਵਿਚ ਹੀ ਬਤੀਤ ਹੋਇਆ। ਮਾਤਾ ਸੁੰਦਰ ਕੌਰ ਜੀ ਦੇ ਪਾਸ ਰਹਿ ਕੇ ਹੀ ਆਪ ਜੀ ਨੇ ਸ਼ੁੱਧ ਗੁਰਬਾਣੀ ਪੜ੍ਹਨ ਅਤੇ ਯੁੱਧ ਨੀਤੀ ਦੀ ਵਿਦਿਆ ਹਾਸਿਲ ਕੀਤੀ। ਸੰਨ 1748 ਈ. ਵਿਚ ਭਰ ਜੁਆਨੀ ਵਿਚ ਉਹਨਾਂ ਨੂੰ ਪੰਥ ਦੀ ਵਾਗ-ਡੋਰ ਸੌਂਪੀ ਗਈ। ਸਿੱਖ ਇਤਿਹਾਸ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਤੋਂ ਬਿਨਾਂ ਕੋਈ ਹੋਰ ਅਜਿਹਾ ਜਰਨੈਲ ਦੇਖਣ ਨੂੰ ਨਹੀਂ ਮਿਲਦਾ ਜਿਸ ਨੇ ਤਕਰੀਬਨ 35 ਸਾਲ ਦਿਨ ਰਾਤ ਇਕ ਕਰਕੇ ਬਿਖੜੇ ਸਮੇਂ ਕੌਮ ਦੀ ਅਗਵਾਈ ਤੇ ਸੇਵਾ ਕੀਤੀ। ਸਮੁੱਚੀ ਕੌਮ ਨੂੰ ਇਕ ਨਿਸ਼ਾਨ ਸਾਹਿਬ ਦੇ ਹੇਠਾਂ ਇਕੱਤਰ ਕਰੀ ਰੱਖਿਆ।

ਮਿਸਲ ਵੰਡ ਅਬ ਕਬਹੁੰ ਨ ਪਾਵੇ। ਰਲ ਮਿਲ ਖੜ ਤੂਰ ਪੰਥ ਬਚਾਵੇ।

ਜਥੇਦਾਰ ਜੱਸਾ ਸਿੰਘ ਜੀ ਇੱਕੋ ਇਕ ਸਿੱਖ ਜਰਨੈਲ ਹੋਇਆ ਜਿਸਨੂੰ ਸਮੁੱਚੀ ਕੌਮ ਨੇ ਸੁਲਤਾਨ-ਉਲ-ਕੌਮ ਕਹਿ ਕੇ ਨਿਵਾਜਿਆ। ਉਸ ਮਹਾਨ ਯੋਧੇ ਦੀ 300 ਸਾਲਾ ਜਨਮ ਸ਼ਤਾਬਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਤੇ ਸਮੁੱਚੀ ਸਿੱਖ ਕੌਮ 3 ਮਈ 2018 ਨੂੰ ਮਨਾ ਰਹੀ ਹੈ। ਦਾਸ ਧੰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਸਮੁੱਚੀ ਕੌਮ ਨੂੰ ਆਪਸੀ ਏਕਤਾ, ਪ੍ਰੇਮ-ਭਾਵ, ਮਿਲ ਬੈਠ ਦੁਬਿਧਾ ਦੂਰ ਕਰਨ ਦੀ ਗੁਰਬਾਣੀ ਦੇ ਫੁਰਮਾਨ ਅਨੁਸਾਰ :

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥

ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥

ਅਨੁਸਾਰ ਸਮਰੱਥਾ ਬਖਸ਼ਿਸ਼ ਕਰਨ। ਦਾਸ ਬਾਬਾ ਬਲਬੀਰ ਸਿੰਘ ਜੀ ਮੁੱਖੀ ਸ਼੍ਰੋਮਣੀ ਪੰਥ ਅਕਾਲੀ ਬੁਢਾ ਦਲ ਵੱਲੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ 300 ਸਾਲਾ ਜਨਮ ਸ਼ਤਾਬਦੀ ਨੂੰ ਸਮਰਪਿਤ 'ਸੋਵੀਨਰ' ਪ੍ਰਕਾਸ਼ਤ ਕਰਨ ਤੇ ਸਮੁੱਚੀ ਕੌਮ ਅਤੇ ਇਸ ਸੋਵੀਨਰ ਦੇ ਸੰਪਾਦਕ ਸ੍ਰ. ਦਿਲਜੀਤ ਸਿੰਘ ਬੇਦੀ ਵਧੀਕ ਸਕੱਤਰ ਸ਼੍ਰੋਮਣੀ ਕਮੇਟੀ ਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ।

ਗੁਰੂ ਪੰਥ ਦਾ ਦਾਸ

ਜਗਤਾਰ

**ਗਿਆਨੀ ਜਗਤਾਰ ਸਿੰਘ**

ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ

ਸ੍ਰੀ ਅੰਮ੍ਰਿਤਸਰ ਸਾਹਿਬ



# ਸੰਦੇਸ਼

ਜਥੇਦਾਰ ਜੱਸਾ ਸਿੰਘ ਆਹਲੂਵਾਲੀਆ 18ਵੀਂ ਸਦੀ ਦੇ ਮਹਾਨ ਸਿੱਖ ਜਰਨੈਲ, ਜਿਹਨਾਂ ਆਪਣਾ ਸਾਰਾ ਜੀਵਨ ਸਿੱਖ ਕੌਮ ਨੂੰ ਸਮਰਪਿਤ ਕੀਤਾ। ਜਬਰ-ਜ਼ੁਲਮ ਵਿਰੁੱਧ ਸੰਘਰਸ਼ ਕਰਦਿਆਂ ਅਨੇਕਾਂ ਯੁੱਧ ਲੜੇ ਤੇ ਫ਼ਤਹਿ ਹਾਸਲ ਕੀਤੀ। ਮਹਾਨ ਸੂਰਬੀਰ ਯੋਧੇ ਸਰਦਾਰ ਦੇਵਾ ਸਿੰਘ ਆਹਲੂਵਾਲੀਏ ਦੀ ਅੰਸ-ਬੰਸ ਵਿੱਚੋਂ ਸਰਦਾਰ ਬਦਰ ਸਿੰਘ ਦੇ ਗ੍ਰਹਿ 03 ਮਈ 1718 ਈ. ਨੂੰ ਜਨਮੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਸੂਰਬੀਰ ਯੋਧੇ, ਸੁਘੜ ਨੀਤੀਵਾਨ, ਕੁਸ਼ਲ ਪ੍ਰਬੰਧਕ ਤੇ ਪਰਉਪਕਾਰੀ ਸਨ। ਸਿੱਖ ਕੌਮ ਦੇ ਸੰਘਰਸ਼-ਮਈ ਸਮੇਂ ਆਪ ਜੀ ਨੇ ਸੁਯੋਗ ਅਗਵਾਈ ਕੀਤੀ ਤੇ ਪੰਥ ਦੀ ਮਹਾਨ ਸੇਵਾ ਕੀਤੀ। ਸਿੱਖ-ਪੰਥ ਦੀ ਚੜ੍ਹਦੀ ਕਲਾ ਲਈ ਕੀਤੇ ਸੰਘਰਸ਼ ਤੇ ਯੋਗ ਅਗਵਾਈ ਨੂੰ ਸਨਮੁੱਖ ਰੱਖਦਿਆਂ ਪੰਥ ਵਲੋਂ ਆਪ ਜੀ ਨੂੰ 'ਸੁਲਤਾਨ-ਉਲ-ਕੌਮ' ਦੀ ਪਦਵੀ ਨਾਲ ਸਨਮਾਨਿਆ ਗਿਆ ਤੇ ਆਪ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਦੀ ਸੇਵਾ ਬਖਸ਼ੀ। ਆਪ ਜੀ ਨੂੰ ਜਥੇਦਾਰ, ਬੁੱਢਾ ਦਲ ਦੇ ਮੁਖੀ ਹੋਣ ਦਾ ਮਾਣ ਵੀ ਪ੍ਰਾਪਤ ਹੋਇਆ।

ਸਿੱਖ ਪਾਰਲੀਮੈਂਟ ਵਜੋ ਜਾਣੀ ਜਾਂਦੀ ਪੰਥ ਦੀ ਸਿਰਮੌਰ ਧਾਰਮਿਕ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ, ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ 96 ਕਰੋੜੀ ਚਲਦਾ ਵਹੀਰ ਵਲੋਂ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਤੀਜੀ ਜਨਮ ਸ਼ਤਾਬਦੀ ਨੂੰ ਸਮੁੱਚੇ ਸੰਸਾਰ ਵਿਚ ਖ਼ਾਲਸਾਈ ਜਾਹੋ-ਜਲਾਲ ਨਾਲ ਮਨਾਉਣ ਲਈ ਉਲੀਕੇ ਗਏ ਸਮਾਗਮ ਮੌਕੇ ਸੋਵੀਨਰ ਪ੍ਰਕਾਸ਼ਿਤ ਕਰਨ ਦਾ ਸ਼ਲਾਘਾਯੋਗ ਉਪਰਾਲਾ ਕੀਤਾ ਗਿਆ ਹੈ। ਇਸ ਕਾਰਜ ਲਈ ਸ਼੍ਰੋਮਣੀ ਪੰਥ ਅਕਾਲੀ ਬੁਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ਜੀ ਵਧਾਈ ਦੇ ਪਾਤਰ ਹਨ। ਮੈਂ ਆਸ ਕਰਦਾ ਹਾਂ ਕਿ ਇਸ 'ਸੋਵੀਨਰ' ਵਿੱਚ ਸ਼ਾਮਲ ਕੀਤੇ ਉੱਘੇ ਵਿਦਵਾਨਾਂ ਵਲੋਂ ਲਿਖੇ ਖੋਜ ਭਰਪੂਰ ਲੇਖਾਂ ਰਾਹੀਂ ਅਜੋਕੀ ਨੌਜਵਾਨ ਪੀੜ੍ਹੀ ਇਤਿਹਾਸਕ ਜਾਣਕਾਰੀ ਪ੍ਰਾਪਤ ਕਰ ਸਕੇਗੀ।

ਗੁਰੂ ਰਾਖਾ

ਗੁਰੂ ਪੰਥ ਦਾ ਦਾਸ

**ਗੁਰਬਚਨ ਸਿੰਘ**

ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ



# ਸੰਦੇਸ਼

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਸ਼ੀਰਵਾਦ ਨਾਲ ਜਨਮੇਂ ਜੱਥਿਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਪਰਵਰਿਸ਼ ਮਾਤਾ ਸੁੰਦਰ ਕੌਰ ਜੀ ਦੀ ਨਿਗਰਾਨੀ ਵਿਚ ਹੋਈ। ਨਵਾਬ ਕਪੂਰ ਸਿੰਘ ਵੱਲੋਂ ਸਿੱਖਿਆਤ ਕੌਮ ਦਾ ਇਹ ਹੀਰਾ ਜਿਥੇ ਗੁਰਬਾਣੀ ਕੀਰਤਨ ਦਾ ਧਨੀ ਸੀ ਉਥੇ ਨਾਲ ਹੀ ਮਹਾਨ ਯੋਧਾ ਵੀ ਸੀ। ਉਨ੍ਹਾਂ ਨੇ ਕੌਮ ਦੀ ਬਿਖੜੇ ਸਮੇਂ ਵਿਚ ਅਗਵਾਈ ਕੀਤੀ। ਵੱਡੇ ਘਲੂਘਾਰੇ ਸਮੇਂ ਸਰੀਰ ਤੇ 22 ਫਟ ਖਾ ਕੇ ਵੀ ਦੁਸਮਨਾ ਨਾਲ ਟਾਕਰਾ ਕੀਤਾ। 1761 ਈ: ਨੂੰ ਜੱਥਿਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਵਿਚ ਸਿੱਖਾਂ ਨੇ ਪਾਣੀਪਤ ਦੀ ਲੜਾਈ ਤੋਂ ਮੁੜ ਰਹੇ ਅਹਿਮਦ ਸ਼ਾਹ ਅਬਦਾਲੀ 'ਤੇ ਹਮਲਾ ਕਰਕੇ 2200 ਹਿੰਦੂ ਔਰਤਾਂ ਨੂੰ ਪਠਾਣਾਂ ਦੇ ਚੁੰਗਲ ਤੋਂ ਛੁਡਾ ਲਿਆ ਅਤੇ ਘਰੋਂ-ਘਰੀਂ ਪਹੁੰਚਾਇਆ। ਇਸ ਨਾਲ ਪੂਰੇ ਭਾਰਤ ਵਿਚ ਜੱਥਿਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਨਾਂਅ ਦੀ ਪ੍ਰਸਿੱਧੀ ਫੈਲ ਗਈ।ਜੱਥਿਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਹੇਠ ਖ਼ਾਲਸਾ ਪੰਥ ਨੇ ਲਾਹੌਰ ਤੇ ਦਿੱਲੀ ਉਪਰ ਫਤਹਿ ਪ੍ਰਾਪਤ ਕੀਤੀ। ਜੱਥਿਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀਆਂ ਪ੍ਰਾਪਤੀਆਂ ਲਈ ਸਿੱਖ ਪੰਥ ਨੇ ਉਨ੍ਹਾਂ ਨੂੰ 'ਸੁਲਤਾਨ-ਉਲ-ਕੌਮ' ਦੀ ਉਪਾਧੀ ਨਾਲ ਨਿਵਾਜਿਆ।

ਖ਼ਾਲਸਾ ਪੰਥ ਦੇ ਇਸ ਸੂਰਬੀਰ ਯੋਧੇ ਦਾ 300 ਸਾਲਾ ਜਨਮ ਦਿਹਾੜਾ ਸਮੁੱਚੀ ਕੌਮ ਵੱਲੋਂ ਖ਼ਾਲਸਈ ਜਾਹੋ-ਜਲਾਲ ਨਾਲ ਮਨਾਇਆ ਜਾ ਰਿਹਾ ਹੈ। ਇਸ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ 96 ਕਰੋੜੀ ਵੱਲੋਂ ਸਾਂਝੇ ਤੌਰ 'ਤੇ ਪ੍ਰੋਗਰਾਮ ਉਲੀਕੇ ਗਏ ਹਨ। ਉਨ੍ਹਾਂ ਦੀ ਤੀਜੀ ਜਨਮ ਸ਼ਤਾਬਦੀ 'ਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵੱਲੋਂ ਹਥਲਾ ਸੋਵੀਨਾਰ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਮੈਂ ਇਸ ਕਾਰਜ ਲਈ ਦਲ ਦੇ ਮੁਖੀ ਸਿੰਘ ਸਾਹਿਬ ਬਾਬਾ ਬਲਬੀਰ ਸਿੰਘ ਅਤੇ ਸੋਵੀਨਾਰ ਦੇ ਸੰਪਾਦਕ ਸ. ਦਿਲਜੀਤ ਸਿੰਘ ਬੇਦੀ ਨੂੰ ਮੁਬਾਰਕਾਂ ਦਿੰਦਾ ਹੋਇਆ ਆਸ ਕਰਦਾਂ ਹਾਂ ਕਿ ਸੰਗਤਾਂ ਇਸ ਇਸ ਸੋਵੀਨਾਰ ਤੋਂ ਜੱਥਿਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਜੀਵਨ ਬਾਰੇ ਜਾਣਕਾਰੀ ਹਾਸਲ ਕਰਨਗੀਆਂ।

ਗੁਰੂ ਪੰਥ ਦਾ ਦਾਸ

ਇਕਬਾਲ ਸਿੰਘ ਖਾਲਸਾ

**ਗਿਆਨੀ ਇਕਬਾਲ ਸਿੰਘ**

ਜਥੇਦਾਰ, ਤਖ਼ਤ ਸ੍ਰੀ ਹਰਿਮੰਦਰ ਜੀ
ਪਟਨਾ ਸਾਹਿਬ, ਬਿਹਾਰ



# ਸੰਦੇਸ਼

ਕਿਸੇ ਵੀ ਰਾਜ ਦੀ ਸਥਾਪਤੀ ਲਈ ਤਿੰਨ ਗੱਲਾਂ ਦਾ ਹੋਣਾ ਜਰੂਰੀ ਹੈ, ਸੰਕਲਪ, ਸੰਘਰਸ਼ ਅਤੇ ਸਥਾਪਤੀ। ਸਦੀਆਂ ਤੋਂ ਰਾਜਸੀ, ਸਮਾਜਿਕ, ਮਾਨਸਿਕ ਤੇ ਆਤਮਿਕ ਗੁਲਾਮ ਹੁੰਦੇ ਰਹੇ ਹਿੰਦੁਸਤਾਨ ਦੇ ਲੋਕਾਂ ਨੂੰ ਬਹੁਪੱਖੀ ਗੁਲਾਮੀ ਦੀ ਨੀਂਦ ਵਿੱਚੋਂ ਜਗਾਉਣ ਵਾਸਤੇ ਜਗਤ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਨੇ ਜਿਹੜੀ ਟੁੰਬਣਾਂ (ਜਉ ਤਉ ਪ੍ਰੇਮ ਖੇਲਣ ਕਾ ਚਾਉ, ਸਿਰੁ ਧਰਿ ਤਲੀ ਗਲੀ ਮੇਰੀ ਆਉ) ਅਤੇ (ਇਤੁ ਮਾਰਗਿ ਪੈਰੁ ਧਰੀਜੈ, ਸਿਰੁ ਦੀਜੈ ਕਾਣਿ ਨ ਕੀਜੈ) ਦੇ ਪਾਵਨ, ਅਗੰਮੀ, ਬੀਰ-ਰਸੀ ਸਿੰਘ ਗਰਜ ਵਾਲੇ ਬੋਲਾਂ ਦੁਆਰਾ ਦਿੱਤੀ ਉਸਨੇ ਗੁਲਾਮ ਮਾਨਸਿਕਤਾ ਤਿਆਗਣ ਅਤੇ ਪੂਰਨ ਆਜ਼ਾਦੀ ਦਾ ਸੁਆਦ ਮਾਨਣ ਦੀ ਤੜਪ ਬਖਸ਼ੀ। ਇਸੇ ਟੁੰਬਣਾਂ ਵਿੱਚੋਂ ਹੀ ਪੰਜਾਬ ਦੀ ਭਾਗਾਂ ਭਰੀ ਧਰਤੀ ਉਪਰ ਵਕਤ ਦੀ ਦੱਬੀ ਕੁਚਲੀ ਜਨ ਸਾਧਾਰਨ ਲੋਕਾਈ 'ਚੋਂ ਸਿੱਖ ਪੰਥ ਦਾ ਜਨਮ ਹੋਇਆ। ਇਹੀ ਸਿੱਖ ਪੰਥ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਵਕਤ ਖਾਲਸਾ ਪੰਥ ਦੇ ਰੂਪ ਵਿੱਚ ਵਿਕਸਿਤ ਹੋਇਆ।

ਗੁਰੂ ਕਲਗੀਧਰ ਪਾਤਸ਼ਾਹ ਜੀ ਦੇ ਸਾਜੇ ਨਿਵਾਜੇ ਖਾਲਸਾ ਪੰਥ ਦੀ ਔਖੇ ਸਮੇਂ ਜਥੇਦਾਰ ਬਾਬਾ ਜੱਸਾ ਸਿੰਘ ਆਹਲੂਵਾਲੀਆ ਜੀ ਨੇ ਅਗਵਾਈ ਕੀਤੀ। ਉਹਨਾਂ ਨੇ ਪੰਥ ਅਕਾਲੀ ਬੁੱਢਾ ਦਲ ਦੇ ਚੌਥੇ ਜਥੇਦਾਰ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਪੰਜਵੇਂ ਜਥੇਦਾਰ ਵਜੋਂ ਸੇਵਾਵਾਂ ਨਿਭਾਈਆਂ। 19 ਵਾਰ ਦਿੱਲੀ ਦੇ ਤਖ਼ਤ 'ਤੇ ਕਬਜਾ ਕੀਤਾ ਅਤੇ ਲਾਲ ਕਿਲ੍ਹੇ 'ਤੇ ਕੇਸਰੀ ਨਿਸ਼ਾਨ ਸਾਹਿਬ ਝੁਲਾਏ। ਬਾਬਾ ਬੰਦਾ ਸਿੰਘ ਜੀ ਬਹਾਦਰ ਅਤੇ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਵੱਲੋਂ ਕੀਤੇ ਹੋਏ ਸੰਕਲਪ ਅਤੇ ਸੰਘਰਸ਼ ਸਦਕਾ ਮਹਾਰਾਜਾ ਰਣਜੀਤ ਸਿੰਘ ਜੀ ਸਿੱਖ ਰਾਜ ਦੀ ਸਥਾਪਨਾ ਕਰ ਸਕੇ। ਐਸੇ ਮਹਾਨ ਸੂਰਬੀਰ, ਮਹਾਨ ਜਰਨੈਲ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਤੀਜੀ ਜਨਮ ਸ਼ਤਾਬਦੀ ਪੰਥ ਦੀ ਪ੍ਰਤੀਨਿਧ ਸੰਸਥਾ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵੱਲੋਂ ਸਮੁੱਚੇ ਖਾਲਸਾ ਪੰਥ ਦੇ ਸਹਿਯੋਗ ਨਾਲ ਚੜ੍ਹਦੀ ਕਲਾ ਵਿੱਚ ਮਨਾਈ ਜਾ ਰਹੀ ਹੈ। ਇਸ ਮੌਕੇ ਸੋਵੀਨਾਰ ਪ੍ਰਕਾਸ਼ਤ ਕਰਨ ਦੀ ਸੇਵਾ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਕੀਤੀ ਜਾ ਰਹੀ ਹੈ। ਇਸ ਕਾਰਜ ਲਈ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ਵਧਾਈ ਦੇ ਪਾਤਰ ਹਨ। ਸਮੁੱਚੇ ਖ਼ਾਲਸਾ ਪੰਥ ਨੂੰ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਜੀ ਦੀ ਤੀਜੀ ਜਨਮ ਸ਼ਤਾਬਦੀ ਦੀਆਂ ਬਹੁਤ ਬਹੁਤ ਮੁਬਾਰਕਾਂ।

ਗੁਰੂ ਪੰਥ ਦਾ ਦਾਸ

**ਗਿਆਨੀ ਰਘਬੀਰ ਸਿੰਘ**
ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਅਨੰਦਪੁਰ ਸਾਹਿਬ



# ਸੰਦੇਸ਼

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਇਕ ਮਹਾਨ ਯੋਧੇ, ਦੂਰ ਅੰਦੇਸ਼, ਪੰਥ ਪ੍ਰਸਤ, ਯੁੱਧ ਕਲਾ ਨਿਪੁੰਨ ਅਤੇ ਮਹਾਨ ਨਾਇਕ ਵਜੋਂ ਜਾਣੇ ਜਾਂਦੇ ਹਨ। ਇਨ੍ਹਾਂ ਗੁਣਾਂ ਕਾਰਨ ਹੀ ਇਨ੍ਹਾਂ ਨੂੰ ਪੰਥ ਵਲੋਂ ਸੁਲਤਾਨ-ਉੱਲ-ਕੌਮ ਦੀ ਉਪਾਧੀ ਨਾਲ ਨਿਵਾਜਿਆ ਗਿਆ। ਇਨ੍ਹਾਂ ਦਾ ਜਨਮ ਸ.ਬਦਰ ਸਿੰਘ ਜੀ ਦੇ ਘਰ ਪਿੰਡ ਆਹਲੂ (ਜ਼ਿਲਾ ਲਾਹੌਰ) ਵਿਖੇ 1718 ਈ. ਵਿੱਚ ਹੋਇਆ। ਜਦੋਂ ਅਹਿਮਦਸ਼ਾਹ ਅਬਦਾਲੀ ਮਰਹੱਟਿਆਂ ਨੂੰ ਹਰਾ ਕੇ ਹਿੰਦੁਸਤਾਨ ਵਿਚੋਂ ਲੁੱਟ ਦਾ ਮਾਲ ਅਤੇ ਹਜ਼ਾਰਾਂ ਹਿੰਦੂ ਮਰਦ-ਇਸਤਰੀਆਂ ਨੂੰ ਬੰਦੀ ਬਣਾ ਕੇ ਵਾਪਸ ਕਾਬਲ ਵਲ ਲਿਜਾ ਰਿਹਾ ਸੀ, ਤਾਂ ਜਥੇਦਾਰ ਜੱਸਾ ਸਿੰਘ ਆਹਲੂਵਾਲੀਆਂ ਨੇ ਆਪਣੇ ਸਾਥੀ ਸਿੰਘ ਸਰਦਾਰਾਂ ਨੂੰ ਨਾਲ ਲੈ ਕੇ ਅਬਦਾਲੀ ਦੇ ਦਲਾਂ ਤੇ ਹੱਲਾ ਬੋਲਿਆ ਤੇ ਬੰਦੀ ਬਣਾਏ ਗਏ ਮਰਦ-ਇਸਤਰੀਆਂ ਨੂੰ ਅਬਦਾਲੀ ਦੇ ਚੁੰਗਲ ਵਿਚੋਂ ਆਜ਼ਾਦ ਕਰਵਾ ਕੇ ਘਰੋ-ਘਰੀਂ ਪਹੁੰਚਾਇਆ ਅਤੇ ਪੰਥ ਵਿਚ ਨਾਮਣਾ ਖੱਟਿਆ। ਵੱਡੇ ਘੱਲੂਘਾਰੇ ਦੌਰਾਨ ਇਨ੍ਹਾਂ ਨੇ ਸਖ਼ਤ ਜ਼ਖ਼ਮੀ ਹੋਣ ਦੇ ਬਾਵਜੂਦ ਦੁਸ਼ਮਣ ਦਲਾਂ ਨਾਲ ਗਹਿਗੱਚ ਮੁਕਾਬਲਾ ਕਰਦਿਆਂ ਮਹਾਨ ਸੂਰਬੀਰਤਾ ਦਾ ਪ੍ਰਗਟਾਵਾ ਕੀਤਾ। ਇਨ੍ਹਾਂ ਦੀ ਬਹਾਦਰੀ ਨੇ ਪੰਜਾਬ ਵਿਚੋਂ ਮੁਗਲ ਸਾਸ਼ਕਾਂ ਦੇ ਪੈਰ ਉਖੇੜ ਦਿੱਤੇ ਅਤੇ ਕਾਬਲੀ ਗਿਲਜਿਆਂ ਨੂੰ ਵਾਪਸ ਭੱਜਣ ਲਈ ਮਜ਼ਬੂਰ ਕਰ ਦਿੱਤਾ। ਇਨ੍ਹਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੰਜਵੇਂ ਜਥੇਦਾਰ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਚੌਥੇ ਮੁਖੀ ਵਜੋਂ ਸ਼ਾਨਦਾਰ ਸੇਵਾਵਾਂ ਨਿਭਾਈਆਂ।

ਨਿਰਸੰਦੇਹ ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਆ 18ਵੀਂ ਸਦੀ ਦੇ ਪ੍ਰਮੁੱਖ ਜਰਨੈਲ, ਗੁਰੂ ਪੰਥ ਖ਼ਾਲਸੇ ਦੇ ਵਫ਼ਾਦਾਰ ਸਿਪਾਹੀ ਅਤੇ ਸਿੱਖ ਸੰਗਤਾਂ ਦੇ ਨਿਮਰ ਸੇਵਕ ਸਨ। ਉਨ੍ਹਾਂ ਨੇ ਸਿੱਧ ਕੀਤਾ ਕਿ ਦ੍ਰਿੜ ਵਿਸ਼ਵਾਸ਼, ਦੂਰਅੰਦੇਸ਼ੀ ਅਤੇ ਗੁਰੂ ਆਸਰੇ ਕੀਤੇ ਯਤਨ, ਜ਼ਾਲਮ ਅਤੇ ਜ਼ੁਲਮ ਨੂੰ ਜੜ੍ਹੋਂ ਮਿਟਾ ਕੇ ਗੁਲਾਮੀ ਦੀਆਂ ਜ਼ੰਜੀਰਾਂ ਤੋੜ ਕੇ ਖ਼ਾਲਸਾ ਰਾਜ ਸਥਾਪਤ ਕਰਨ ਲਈ ਸਹਾਈ ਹੁੰਦੇ ਹਨ। ਸਿੱਖ ਕੌਮ ਦੇ ਇਸ ਮਹਾਨ ਨਾਇਕ ਦੀ 300 ਸਾਲਾ ਜਨਮ ਸ਼ਤਾਬਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਪੰਥ ਅਕਾਲੀ, ਬੁੱਢਾ ਦਲ 96 ਕਰੋੜੀ ਚਲਦਾ ਵਹੀਰ ਵਲੋਂ ਸਾਂਝੇ ਤੌਰ ਤੇ ਸਮੂਹ ਸੰਗਤਾਂ ਦੇ ਸਹਿਯੋਗ ਨਾਲ ਮਨਾਈ ਜਾ ਰਹੀ ਹੈ।ਇਸ ਮੌਕੇ ਪ੍ਰਕਾਸ਼ਿਤ ਕੀਤੇ ਜਾ ਰਹੇ ਸੋਵੀਨਰ ਲਈ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ਨੂੰ ਸ਼ੁਭ ਕਾਮਨਾਵਾਂ ਦਿੰਦਾ ਹੋਇਆ ਆਸ ਕਰਦਾ ਹਾਂ ਕਿ ਸਿੱਖ ਪੰਥ ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵਲੋਂ ਗੁਰੂ ਗ੍ਰੰਥ ਅਤੇ ਗੁਰੂ ਪੰਥ ਪ੍ਰਤੀ ਪਾਏ ਯੋਗਦਾਨ ਤੋਂ ਪ੍ਰੇਰਣਾ ਲੈ ਕੇ ਪੰਥਕ ਸੇਵਾਵਾਂ ਵਿਚ ਹਿੱਸਾ ਪਾਵੇਗਾ।

ਗੁਰੂ ਪੰਥ ਦਾ ਦਾਸ,

**ਹਰਪ੍ਰੀਤ ਸਿੰਘ**<br>
ਜਥੇਦਾਰ, ਤਖ਼ਤ ਸ੍ਰੀ ਦਮਦਮਾ ਸਾਹਿਬ,<br>
ਗੁਰੂ ਕਾਸ਼ੀ ਤਲਵੰਡੀ ਸਾਬੋ (ਬਠਿੰਡਾ)



# ਸੰਦੇਸ਼

ਜਗਤ ਅੰਦਰ ਉਨ੍ਹਾਂ ਦਾ ਹੀ ਨਾਮ ਰੌਸ਼ਨ ਹੁੰਦਾ ਹੈ ਜਿਹੜੇ ਕੁਝ ਐਸੀ ਮਹਾਨਤਾ ਦੇ ਕਾਰਜ ਕਰਦੇ ਹਨ ਜੋ ਕੌਮ ਲਈ ਅਤੇ ਮਨੁੱਖਤਾ ਲਈ ਹਮੇਸ਼ਾ ਹੀ ਮਾਰਗ ਦਰਸ਼ਨ ਅਤੇ ਸ਼ੁੱਭ ਕਰਮਾਂ ਲਈ ਪ੍ਰੇਰਣਾ ਦਾ ਕੰਮ ਕਰਦੇ ਹਨ। ਸਿੱਖ ਕੌਮ ਦਾ ਇਤਿਹਾਸ ਇਹੋ ਜਿਹੇ ਮਹਾਨ ਪੁਰਸ਼ਾਂ ਸੂਰਬੀਰ ਯੋਧਿਆਂ ਦੇ ਮਹਾਨ ਕਾਰਨਾਮਿਆਂ ਦੇ ਨਾਲ ਭਰਿਆ ਪਿਆ ਹੈ। ਸਿੱਖ ਕੌਮ ਦੇ ਮਹਾਨ ਯੋਧਿਆਂ ਦੀ ਮਹਾਨਤਾ ਦੀ ਮਿਸਾਲ ਹੋ ਕਿਤੇ ਵੀ ਨਹੀਂ ਮਿਲਦੀ। ਗ਼ੈਰ ਸਿੱਖ ਵੀ ਜਦੋਂ ਸਿੱਖ ਕੌਮ ਦਾ ਇਤਿਹਾਸ ਪੜ੍ਹਦੇ ਹਨ ਤਾਂ ਉਹ ਵੀ ਮਹਾਨ ਸਿੱਖ ਸੂਰਬੀਰਾਂ ਅੱਗੇ ਸਿਰ ਝੁਕਾਉਂਦੇ ਹਨ ਅਤੇ ਸਿਫਤਾਂ ਕਰਦੇ ਹਨ। ਐਸੇ ਮਹਾਨ ਯੋਧਿਆਂ ਦਾ ਜੀਵਨ ਆਉਣ ਵਾਲੀਆਂ ਪੀੜ੍ਹੀਆਂ ਲਈ ਮਾਰਗ ਦਰਸ਼ਨ ਹੁੰਦਾ ਹੈ। ਸਿੱਖ ਕੌਮ ਦੇ ਮਹਾਨ ਯੋਧਿਆਂ ਦੇ ਯਾਦਗਾਰੀ ਦਿਹਾੜੇ ਸਾਨੂੰ ਚੜ੍ਹਦੀ ਕਲਾ ਵਿਚ ਹੀ ਮਨਾਉਂਦੇ ਰਹਿਣਾ ਚਾਹੀਦਾ ਹੈ ਤਾਂ ਕਿ ਸਿੱਖ ਕੌਮ ਉਨ੍ਹਾਂ ਤੋਂ ਪ੍ਰੇਰਣਾ ਲੈ ਕੇ ਹਮੇਸ਼ਾ ਚੜ੍ਹਦੀ ਕਲਾ ਵਿਚ ਰਹੇ।

ਸਿੱਖ ਕੌਮ ਦੇ ਮਹਾਨ ਜਰਨੈਲ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਸਾਰਾ ਜੀਵਨ ਹੀ ਸਿੱਖ ਕੌਮ ਦੇ ਲਈ ਮਹਾਨ ਗੌਰਵਤਾ ਦਾ ਸਥਾਨ ਰੱਖਦਾ ਹੈ। ਜਿਸ ਸੂਝਬੂਝ ਅਤੇ ਨੀਤੀ ਨਾਲ ਉਨ੍ਹਾਂ ਸਿੱਖ ਕੌਮ ਦੀ ਅਗਵਾਈ ਕੀਤੀ ਅਤੇ ਸਿੱਖ ਕੌਮ ਨੂੰ ਚੜ੍ਹਦੀ ਕਲਾ ਵਿਚ ਰੱਖਿਆ ਉਹ ਬਹੁਤ ਹੀ ਸ਼ਲਾਘਾਯੋਗ ਅਤੇ ਗੌਰਵਮਈ ਹੈ। ਇਹ ਬੜੀ ਹੀ ਪ੍ਰਸੰਨਤਾ ਦੀ ਗੱਲ ਹੈ ਕਿ ਮਹਾਨ ਜੋਧੇ ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ 300 ਸਾਲਾ ਜਨਮ ਸ਼ਤਾਬਦੀ ਸਿੱਖ ਕੌਮ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ 96ਵੇਂ ਕਰੋੜੀ ਚੱਲਦਾ ਵਹੀਰ ਵੱਲੋਂ ਸਾਂਝੇ ਤੌਰ 'ਤੇ ਸੰਗਤਾਂ ਦੇ ਸਹਿਯੋਗ ਨਾਲ ਬੜੇ ਹੀ ਵਿਸ਼ਾਲ ਪੱਧਰ 'ਤੇ ਮਨਾਈ ਜਾ ਰਹੀ ਹੈ। ਸਤਿਗੁਰੂ ਜੀ ਕਿਰਪਾ ਕਰਨ ਸਾਰੀ ਸਿੱਖ ਕੌਮ ਨੂੰ ਚੜ੍ਹਦੀ ਕਲਾ ਅਤੇ ਆਪਸੀ ਪ੍ਰੇਮ ਪਿਆਰ ਬਖਸ਼ਣ। ਜ਼ਰੂਰਤ ਹੈ ਕਿ ਅਸੀਂ ਸਾਰੇ ਐਸੇ ਮਹਾਨ ਪੁਰਸ਼ਾਂ ਦੇ ਜੀਵਨ ਤੋਂ ਪ੍ਰੇਰਣਾ ਲੈ ਕੇ ਆਪਣਾ ਜੀਵਨ ਚੜ੍ਹਦੀ ਕਲਾ ਅਤੇ ਸਿੱਖੀ ਸਿਧਾਂਤਾਂ ਅਨੁਸਾਰ ਬਤੀਤ ਕਰੀਏ ਅਤੇ ਗੁਰੂ ਦੀਆਂ ਖੁਸ਼ੀਆਂ ਦੇ ਪਾਤਰ ਬਣੀਏ।

ਸ਼ੁੱਭ ਕਾਮਨਾਵਾਂ ਸਹਿਤ

ਗੁਰੂ ਪੰਥ ਦਾ ਦਾਸ

ਕੁਲਵੰਤ ਸਿੰਘ

**ਗਿਆਨੀ ਕੁਲਵੰਤ ਸਿੰਘ**

ਜਥੇਦਾਰ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ, ਨਾਂਦੇੜ।



# ਸੰਦੇਸ਼

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸਿੱਖ ਕੌਮ ਦੇ ਉਹ ਮਹਾਨ ਜਰਨੈਲ ਹਨ, ਜਿਸ ਨੇ ਕੌਮ ਦੀ ਚੜ੍ਹਦੀ ਕਲਾ ਲਈ ਬੇਮਿਸਾਲ ਘਾਲਣਾ ਘਾਲੀ। ਸਿੱਖ ਕੌਮ ਉਹਨਾਂ ਦੀ ਦੇਣ ਨੂੰ ਕਦੀ ਵੀ ਭੁਲਾ ਨਹੀਂ ਸਕਦੀ। ਉਹ ਨਵਾਬ ਕਪੂਰ ਸਿੰਘ ਜੀ ਦੇ ਜਾਨਸ਼ੀਨ ਸਨ ਅਤੇ ਨਵਾਬ ਸਾਹਿਬ ਦੀ ਰਹਿਨੁਮਾਈ ਹੇਠ ਹੀ ਉਨ੍ਹਾਂ ਦਾ ਰਾਜਨੀਤਕ ਜੀਵਨ ਆਰੰਭ ਹੋਇਆ। ਜਥੇਦਾਰ ਆਹਲੂਵਾਲੀਆ ਆਪਣੀ ਪੰਥਕ ਪਹੁੰਚ ਅਤੇ ਘਾਲਣਾ ਸਦਕਾ ਜਲਦੀ ਹੀ ਮੁੱਢਲੀ ਗਿਣਤੀ ਦੇ ਸਿੱਖ ਆਗੂਆਂ ਵਿਚ ਸ਼ਾਮਲ ਹੋ ਗਏ ਸਨ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਅਠਾਰ੍ਹਵੀਂ ਸਦੀ ਦੇ ਮੁਸ਼ਕਲ ਹਾਲਾਤ ਦੌਰਾਨ ਲੰਮਾਂ ਸਮਾਂ ਪੰਥ ਤੇ ਖ਼ਾਲਸਾ ਫ਼ੌਜਾਂ ਦੀ ਅਗਵਾਈ ਕੀਤੀ ਅਤੇ ਸਿੱਖ ਕੌਮ ਦੇ ਕਈ ਦੁਸ਼ਮਣਾਂ ਦਾ ਸਾਹਸ ਤੇ ਦਲੇਰੀ ਨਾਲ ਟਾਕਰਾ ਕੀਤਾ। ਉਹਨਾਂ ਦੀ ਅਗਵਾਈ ਵਿਚ ਸਿੱਖਾਂ ਨੇ ਪਾਣੀਪਤ ਦੀ ਲੜਾਈ ਤੋਂ ਮੁੜ ਰਹੇ ਅਹਿਮਦ ਸ਼ਾਹ ਅਬਦਾਲੀ 'ਤੇ ਹਮਲਾ ਕਰਕੇ ਪਠਾਣਾਂ ਪਾਸੋਂ 2200 ਹਿੰਦੂ ਔਰਤਾਂ ਨੂੰ ਆਜ਼ਾਦ ਕਰਵਾਇਆ। ਇਨ੍ਹਾਂ ਔਰਤਾਂ ਨੂੰ ਘਰੋ-ਘਰੀ ਪਹੁੰਚਾਉਣ ਦਾ ਉੱਦਮ ਵੀ ਖ਼ਾਲਸੇ ਨੇ ਕੀਤਾ। ਜਦੋਂ ਫ਼ਰਵਰੀ 1762 ਈ. ਵਿਚ ਕੁੱਪ ਰੁਹੀੜਾਂ ਦੇ ਸਥਾਨ 'ਤੇ ਵੱਡਾ ਘੱਲੂਘਾਰਾ ਵਾਪਰਿਆ ਤਾਂ ਜਥੇਦਾਰ ਜੱਸਾ ਸਿੰਘ ਜੀ ਨੇ ਕੌਮ ਦੀ ਅਗਵਾਈ ਕੀਤੀ ਤੇ ਕੌਮ ਨੂੰ ਮੁਸ਼ਕਲ ਦੌਰ ਵਿਚੋਂ ਕੱਢਿਆ। ਇਸ ਘੱਲੂਘਾਰੇ ਦੌਰਾਨ ਉਹਨਾਂ ਦੇ ਸਰੀਰ 'ਤੇ 22 ਫੱਟ ਲੱਗੇ ਸਨ। ਇਥੇ ਹੀ ਬਸ ਨਹੀਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਵਿਚ ਖ਼ਾਲਸੇ ਨੇ ਕਈ ਹੋਰ ਮੱਲਾਂ ਵੀ ਮਾਰੀਆਂ। ਇਨ੍ਹਾਂ ਵਿਚ ਸਰਹੰਦ 'ਤੇ ਜਿੱਤ ਪ੍ਰਾਪਤ ਕਰਨਾ, ਦੁਆਬੇ ਦਾ ਸਾਰਾ ਇਲਾਕਾ ਫ਼ਤਹਿ ਕਰਕੇ ਕਪੂਰਥਲਾ ਨੂੰ ਰਾਜਧਾਨੀ ਬਣਾਉਣਾ ਅਤੇ ਦਿੱਲੀ ਫ਼ਤਹਿ ਕਰਕੇ ਲਾਲ ਕਿਲ੍ਹੇ 'ਤੇ ਕੇਸਰੀ ਨਿਸ਼ਾਨ ਝੁਲਾਉਣਾ ਆਦਿ ਵਿਸ਼ੇਸ਼ ਹਨ।

ਇਸ ਤਰ੍ਹਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਉਨ੍ਹਾਂ ਦੀ ਹਿੰਮਤ, ਅਣਖ, ਦਲੇਰੀ, ਕੌਮੀ ਜਜ਼ਬੇ ਆਦਿ ਕਰਕੇ ਅਠਾਰ੍ਹਵੀਂ ਸਦੇ ਦੇ ਮਹਾਨ ਜਰਨੈਲ ਵਜੋਂ ਯਾਦ ਕੀਤਾ ਜਾਂਦਾ ਹੈ। ਅੱਜ ਜਦੋਂ ਅਸੀਂ ਉਸ ਮਹਾਨ ਸੂਰਮੇਂ ਦੀ ਤੀਜੀ ਜਨਮ ਸ਼ਤਾਬਦੀ ਮਨਾ ਰਹੇ ਹਾਂ ਤਾਂ ਸਾਡਾ ਫ਼ਰਜ਼ ਬਣਦਾ ਹੈ ਕਿ ਉਸ ਕੌਮੀ ਆਗੂ ਦੇ ਜੀਵਨ ਤੋਂ ਪ੍ਰੇਰਣਾ ਪ੍ਰਾਪਤ ਕਰਕੇ ਪੰਥ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਹੋਈਏ। ਸਿੱਖ ਨੌਜੁਆਨੀ ਨੂੰ ਸਿੱਖੀ ਸਰੂਪ ਵਿਚ ਪੱਕਿਆਂ ਰੱਖਣ ਲਈ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਜਿਹੇ ਮਹਾਨ ਜਰਨੈਲਾਂ ਦੇ ਜੀਵਨ ਤੋਂ ਵਾਕਿਫ਼ ਕਰਾਈਏ। ਸਾਡਾ ਫ਼ਰਜ਼ ਹੈ ਕਿ ਕੌਮੀ ਏਕਤਾ ਅਤੇ ਇਤਫ਼ਾਕ ਨਾਲ ਅੱਗੇ ਵਧੀਏ ਅਤੇ ਕੌਮ ਨੂੰ ਦਰਪੇਸ਼ ਚੁਣੌਤੀਆਂ ਦਾ ਪੰਥਕ ਇਕਜੁਟਤਾ ਨਾਲ ਮੁਕਾਬਲਾ ਕਰੀਏ। ਮੈਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਤੀਜੀ ਜਨਮ ਸ਼ਤਾਬਦੀ ਦੀ ਖ਼ਾਲਸਾ ਪੰਥ ਨੂੰ ਵਧਾਈ ਦਿੰਦਾ ਹਾਂ। ਸ਼ਤਾਬਦੀ ਦੇ ਸਮਾਗਮਾਂ ਵਿਚ ਸ਼੍ਰੋਮਣੀ ਕਮੇਟੀ ਤੋਂ ਇਲਾਵਾ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਸਮੇਤ ਹੋਰ ਧਾਰਮਿਕ ਜਥੇਬੰਦੀਆਂ ਤੇ ਸੰਗਤਾਂ ਦਾ ਵਿਸ਼ੇਸ਼ ਸਹਿਯੋਗ ਹੈ। ਇਸ ਮੌਕੇ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਗੁਰਮਤਿ ਪ੍ਰਕਾਸ਼ ਦਾ ਵਿਸ਼ੇਸ਼ ਅੰਕ ਕੱਢਣ ਦੇ ਨਾਲ-ਨਾਲ ਭੇਟਾ ਰਹਿਤ ਕਿਤਾਬਚਾ ਅਤੇ ਇਕ ਕਿਤਾਬ ਵੀ ਪ੍ਰਕਾਸ਼ਤ ਕੀਤੀ ਜਾ ਰਹੀ ਹੈ। ਇਸੇ ਤਰ੍ਹਾਂ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵੱਲੋਂ ਹਥਲੇ ਸੋਵੀਨਰ ਦੀ ਸੇਵਾ ਕੀਤੀ ਗਈ ਹੈ।

ਮੈਂ ਇਸ ਸੋਵੀਨਰ ਦੀ ਪ੍ਰਕਾਸ਼ਨਾ ਲਈ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਜਥੇਦਾਰ ਬਾਬਾ ਬਲਬੀਰ ਸਿੰਘ ਤੇ ਸੋਵੀਨਰ ਦੇ ਸੰਪਾਦਕ ਸ. ਦਿਲਜੀਤ ਸਿੰਘ ਬੇਦੀ ਦੇ ਉੱਦਮ ਦੀ ਸ਼ਲਾਘਾ ਕਰਦਾ ਹੋਇਆ ਆਸ ਕਰਦਾ ਹਾਂ ਕਿ ਪਾਠਕ ਇਸ ਸੋਵੀਨਰ ਤੋਂ ਭਰਪੂਰ ਲਾਹਾ ਪ੍ਰਾਪਤ ਕਰਨਗੇ।

ਗੁਰੂ ਪੰਥ ਦਾ ਦਾਸ

**ਗੋਬਿੰਦ ਸਿੰਘ ਲੌਂਗੋਵਾਲ**

ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ



# ਸੰਦੇਸ਼

ਧਾਰਮਿਕ, ਰਾਜਨੀਤਿਕ, ਸ਼ਸਤਰ ਵਿੱਦਿਆ ਤੇ ਰਾਗ ਵਿੱਦਿਆ ਵਿਚ ਨਿਪੁੰਨ ਸੁਲਤਾਨ-ਉਲ-ਕੌਮ ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਜਿਨ੍ਹਾਂ ਨੇ ਕੌਮ ਦੀ ਉਸ ਵੇਲੇ ਅਗਵਾਈ ਕੀਤੀ ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪੈ ਰਹੇ ਸਨ। ਸਿੱਖਾਂ 'ਤੇ ਜ਼ੁਲਮ ਦੀ ਅੱਤ ਹੋ ਰਹੀ ਸੀ। ਉਨ੍ਹਾਂ ਪੰਥ ਨੂੰ ਸਹੀ ਸੇਧ ਦੇ ਕੇ ਮੁਸ਼ਕਿਲ ਦੌਰ ਵਿਚੋਂ ਕੱਢਿਆ। ਅੰਮ੍ਰਿਤ ਪ੍ਰਚਾਰ ਦੀ ਲਹਿਰ ਨੂੰ ਪ੍ਰਚੰਡ ਕੀਤਾ। ਉਸ ਵੇਲੇ ਵੱਡੇ-ਵੱਡੇ ਸਰਦਾਰ ਤੇ ਉੱਚ ਘਰਾਣੇ ਜੱਥੇਦਾਰ ਜੱਸਾ ਸਿੰਘ ਜੀ ਤੋਂ ਅੰਮ੍ਰਿਤਪਾਨ ਕਰਨਾ ਆਪਣਾ ਧੰਨ ਭਾਗ ਸਮਝਦੇ ਸਨ।

ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਢਹਾ ਕੇ ਸਰੋਵਰ ਨੂੰ ਮਿੱਟੀ ਨਾਲ ਪੂਰ ਦਿੱਤਾ ਸੀ ਤਾਂ ਜੱਥੇਦਾਰ ਜੱਸਾ ਸਿੰਘ ਜੀ ਨੇ ਮੁੜ ਉਸਾਰੀ ਲਈ ਚਾਦਰ ਵਿਛਾ ਦਿੱਤੀ ਤੇ ਆਪਣੇ ਵੱਲੋਂ 9 ਲੱਖ ਰੁਪਏ ਰੱਖੇ। ਇਸ ਤੋਂ ਹੋਰ ਪੰਥਕ ਆਗੂਆਂ ਨੇ ਵੀ ਮਾਇਆ ਭੇਟ ਕੀਤੀ, ਜਿਸ ਨਾਲ ਮੁੜ ਉਸਾਰੀ ਕਰਵਾਈ ਗਈ।

ਜੱਥੇਦਾਰ ਜੱਸਾ ਸਿੰਘ ਜੀ ਨੇ ਛੋਟੇ ਘੱਲੂਘਾਰੇ ਤੇ ਵੱਡੇ ਘੱਲੂਘਾਰੇ ਸਮੇਂ ਵਹੀਰ ਨੂੰ ਯੋਗ ਅਗਵਾਈ ਦੇ ਕੇ ਨਾ ਸਿਰਫ ਫੁੱਟ ਦਾ ਸ਼ਿਕਾਰ ਹੋਣ ਤੋਂ ਬਚਾਇਆ ਸਗੋਂ ਸੁਰੱਖਿਅਤ ਬਚਾ ਕੇ ਵੀ ਲੈ ਗਏ। ਇਸ ਸਮੇਂ ਆਪ ਦੇ ਸਰੀਰ 'ਤੇ 22 ਫੱਟ ਲੱਗੇ।

ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਇਸਤਰੀ ਜਾਤੀ ਦਾ ਬਹੁਤ ਸਨਮਾਨ ਸਤਿਕਾਰ ਕਰਦੇ ਸਨ। ਇਸ ਗੱਲ ਦਾ ਪ੍ਰਤੱਖ ਪ੍ਰਗਟਾਵਾ ਉਨ੍ਹਾਂ ਅਬਦਾਲੀ ਦੀ ਕੈਦ ਵਿਚੋਂ 2200 ਹਿੰਦੂ ਅਬਲਾਵਾਂ ਨੂੰ ਛੁਡਾ ਕੇ ਘਰੋ ਘਰੀ ਪਹੁੰਚਾਉਣਾ ਹੈ। ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ 300 ਸਾਲਾ ਜਨਮ ਦਿਹਾੜੇ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵੱਲੋਂ ਉਲੀਕੇ ਪ੍ਰੋਗਰਾਮਾਂ ਲਈ ਸ਼ੁੱਭ ਕਾਮਨਾਵਾਂ ਦਿੰਦਾ ਹਾਂ ਅਤੇ ਬਾਬਾ ਬਲਬੀਰ ਸਿੰਘ ਜੀ ਵੱਲੋਂ ਪ੍ਰਕਾਸ਼ਿਤ ਕੀਤੀ ਜਾ ਰਹੇ ਯਾਦਗਾਰੀ ਸੋਵੀਨਰ ਲਈ ਵਧਾਈ ਦਿੰਦਾ ਹਾਂ।

ਗੁਰੂ ਪੰਥ ਦਾ ਦਾਸ

ਪਰਕਾਸ਼ ਸਿੰਘ

**ਸ. ਪ੍ਰਕਾਸ਼ ਸਿੰਘ ਬਾਦਲ**

ਸਾਬਕਾ ਮੁੱਖ ਮੰਤਰੀ ਪੰਜਾਬ

ਸਰਪ੍ਰਸਤ ਸ਼੍ਰੋਮਣੀ ਅਕਾਲੀ ਦਲ



# ਸੰਦੇਸ਼

ਕਲਗੀਧਰ ਦਸਮੇਸ਼ ਪਿਤਾ ਜੀ ਦੀਆਂ ਅਸੀਸਾਂ ਸਦਕਾ ਭਾਈ ਬਦਰ ਸਿੰਘ ਜੀ ਦੇ ਘਰ ਪਿੰਡ ਆਹਲੂਵਾਲ ਵਿਚ ਅੱਜ ਤੋਂ 300 ਸਾਲ ਪਹਿਲਾਂ 3 ਮਈ 1718 ਨੂੰ ਜਨਮ ਲੈਣ ਵਾਲੇ ਬੰਦੀ ਛੋੜ ਬਾਦਸ਼ਾਹ ਸੁਲਤਾਨ-ਉਲ-ਕੌਮ ਜੱਥੇਦਾਰ ਬਾਬਾ ਜੱਸਾ ਸਿੰਘ ਨੇ ਖ਼ਾਲਸਾ ਪੰਥ ਨੂੰ ਜੋ ਦੇਣ ਦਿੱਤੀ ਹੈ, ਉਸ ਨੂੰ ਕਦੇ ਵੀ ਨਹੀਂ ਭੁਲਾਈ ਜਾ ਸਕਦੀ। ਸਾਨੂੰ ਫ਼ਖ਼ਰ ਹੈ ਉਸ ਮਹਾਨ ਖੜਗਧਾਰੀ ਬਾਬਾ ਜੱਸਾ ਸਿੰਘ ਜੀ 'ਤੇ ਜਿਸ ਨੇ ਅੱਤ ਬਿਖੜੇ ਸਮੇਂ ਜਦੋਂ ਸਿੱਖ ਜੰਗਲਾਂ, ਬੇਲਿਆਂ ਵਿਚ ਜ਼ਾਲਮ ਮੁਗਲ ਸਰਕਾਰ ਦੇ ਜ਼ੁਲਮ ਦਾ ਟਾਕਰਾ ਕਰਦੇ ਹੋਏ ਜੀਵਨ ਬਸਰ ਕਰ ਰਹੇ ਸਨ, ਉਸ ਸਮੇਂ ਕੌਮ ਦੀ ਅਗਵਾਈ ਕੀਤੀ।

ਜਿੱਥੇ ਉਹ ਮਹਾਨ ਯੋਧਾ ਅੱਵਲ ਦਰਜੇ ਦੇ ਤੀਰ ਅੰਦਾਜ਼, ਤਲਵਾਰਬਾਜ਼ੀ, ਨੇਜ਼ੇਬਾਜ਼ੀ ਤੇ ਘੋੜ-ਸਵਾਰੀ ਦੇ ਉਸਤਾਦ ਸਨ, ਉਥੇ ਉਹ ਯੁੱਧ ਨੀਤੀ ਅਤੇ ਸਫਲ ਸ਼ਾਸਕ ਜਰਨੈਲ ਸਨ। ਨਾਲ ਹੀ ਉਹ ਰੂਹਾਨੀ ਮਾਰਗ ਦੀ ਵੀ ਪਹੁੰਚੀ ਹੋਈ ਸ਼ਖ਼ਸੀਅਤ ਸਨ। ਉਨ੍ਹਾਂ ਦਾ ਆਦਰ ਮਾਣ ਤੇ ਸਤਿਕਾਰ ਵਿਚ ਸਮੁੱਚਾ ਪੰਥ ਹੀ ਉਨ੍ਹਾਂ ਦਾ ਹਰ ਹੁਕਮ ਸ਼ਰਧਾ ਸਤਿਕਾਰ ਨਾਲ ਮੰਨਦਾ ਸੀ। ਨਵਾਬ ਕਪੂਰ ਸਿੰਘ ਜੀ ਤੋਂ ਬਾਅਦ ਜੇਕਰ ਕਿਸੇ ਦਾ ਉਨ੍ਹਾਂ ਵਰਗਾ ਸਤਿਕਾਰ ਸੀ ਤਾਂ ਉਹ ਜੱਥੇਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਕੌਮ ਕਰਦੀ ਸੀ। ਉਹ ਤਿਆਗ ਤੇ ਕੁਰਬਾਨੀ ਦਾ ਮੁਜੱਸਮਾ ਸਨ। ਸਮੁੱਚਾ ਪੰਥ ਬਾਬਾ ਜੱਸਾ ਸਿੰਘ ਜੀ ਤੋਂ ਸੇਧ ਤੇ ਅਗਵਾਈ ਲੈਂਦਾ ਸੀ। ਦਿੱਲੀ ਵਿਚ ਗੁਰੂ ਮਹਿਲ ਮਾਤਾ ਸੁੰਦਰ ਕੌਰ ਜੀ ਦੀ ਗੋਦ ਦਾ ਨਿੱਘ ਮਾਨਣ ਦਾ ਜੇਕਰ ਕਿਸੇ ਨੂੰ ਸੁਭਾਗ ਪ੍ਰਾਪਤ ਹੋਇਆ ਤਾਂ ਉਹ ਸਿੱਖਾਂ ਦੇ ਧਾਰਮਿਕ ਆਗੂ ਤੇ ਮਹਾਨ ਕੀਰਤਨਕਾਰ ਜੱਥੇਦਾਰ ਜੱਸਾ ਸਿੰਘ ਆਹਲੂਵਾਲੀਆ ਹੀ ਸਨ।

ਅੱਜ ਲੋੜ ਹੈ ਸਾਨੂੰ ਉਨ੍ਹਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਯਾਦ ਕਰਨ ਦੀ ਤੇ ਉਨ੍ਹਾਂ ਦੀਆਂ ਯਾਦਗਾਰਾਂ ਬਣਾ ਕੇ ਸੰਭਾਲਣ ਦੀ। ਜਦੋਂ ਅਕਾਲੀ ਸਰਕਾਰ ਸੀ ਤਾਂ ਇਸ ਪਵਿੱਤਰ ਕਾਰਜ ਲਈ ਕਦਮ ਉਠਾਏ ਗਏ ਸਨ। ਛੋਟੇ ਘੱਲੂਘਾਰੇ ਤੇ ਵੱਡੇ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ ਨੂੰ ਤਾਜ਼ਾ ਕਰਦੇ ਹੋਏ ਯਾਦਗਾਰਾਂ ਤੇ ਹੋਰ ਸਮਾਰਕ ਬਣਾਏ ਤਾਂ ਕਿ ਜਦੋਂ ਸਾਡੀ ਨੌਜਵਾਨ ਪੀੜ੍ਹੀ ਇਨ੍ਹਾਂ ਇਤਿਹਾਸਕ ਗੁਰਦੁਆਰਾ ਸਾਹਿਬ ਤੇ ਸ਼ਹੀਦੀ ਸਮਾਰਕਾਂ ਤੇ ਯਾਦਗਾਰਾਂ ਦੇ ਦਰਸ਼ਨ ਕਰੇਗੀ ਤਾਂ ਉਨ੍ਹਾਂ ਨੂੰ ਉਨ੍ਹਾਂ ਸ਼ਹੀਦਾਂ ਦੇ ਕੁਰਬਾਨੀਆ ਭਰੇ ਇਤਿਹਾਸ ਦੀ ਯਾਦ ਆਵੇਗੀ ਅਤੇ ਉਹ ਆਪਣੇ ਗੌਰਵਮਈ ਵਿਰਸੇ ਨੂੰ ਯਾਦ ਕਰਨ ਦੇ ਨਾਲ-ਨਾਲ, ਵਿਰਸੇ ਦੀ ਸੰਭਾਲ ਵੀ ਕਰਨਗੇ।

ਅੱਜ ਸਾਨੂੰ ਲੋੜ ਹੈ ਜੱਥੇਦਾਰ ਜੱਸਾ ਸਿੰਘ ਆਹਲੂਵਾਲੀਆ ਵਰਗੇ ਰਾਜਨੀਤਿਕ ਸੂਝ-ਬੂਝ ਤਿਆਗ ਦੀ ਭਾਵਨਾ, ਇਸਤਰੀਜਾਤੀ ਦਾ ਰੱਖਿਅਕ ਵਰਗੇ ਗੁਣਾਂ ਦੇ ਧਾਰਨੀ ਵਾਲੇ ਵਿਚਾਰਾਂ ਨੂੰ ਆਪਣੇ ਜੀਵਨ ਵਿਚ ਢਾਲਣ ਦੀ ਤੇ ਉਨ੍ਹਾਂ ਅਨੁਸਾਰ ਚੱਲਣ ਦੀ। ਸਿੱਖ ਕੌਮ ਦੇ ਇਸ ਮਹਾਨ ਨਾਇਕ ਸੁਲਤਾਨ-ਉਲ-ਕੌਮ ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ 300 ਸਾਲਾ ਜਨਮ ਦਿਹਾੜੇ ਮੌਕੇ ਸਮੁੱਚੇ ਖ਼ਾਲਸਾ ਪੰਥ ਨੂੰ ਵਧਾਈ ਦਿੰਦਾ ਹਾਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ 96ਵੇਂ ਕਰੋੜੀ ਚੱਲਦਾ ਵਹੀਰ ਅਤੇ ਸਮੁੱਚੀਆਂ ਸੰਗਤਾਂ ਦੇ ਸਹਿਯੋਗ ਲਈ ਸ਼ੁਕਰਗੁਜ਼ਾਰ ਹਾਂ। ਬਾਬਾ ਬਲਬੀਰ ਸਿੰਘ ਜੀ ਵੱਲੋਂ ਪ੍ਰਕਾਸ਼ਿਤ ਕੀਤੇ ਜਾ ਰਹੇ ਸੋਵੀਨਰ ਦੀਆਂ ਵੀ ਸ਼ੁੱਭ ਕਾਮਨਾਵਾਂ ਦਿੰਦਾ ਹਾਂ। ਆਸ ਕਰਦਾ ਹਾਂ ਕਿ ਸੰਗਤਾਂ ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਪੰਥ ਦੀ ਚੜ੍ਹਦੀ ਕਲਾ ਲਈ ਆਪਣਾ ਵਡਮੁੱਲਾ ਯੋਗਦਾਨ ਪਾਉਣਗੀਆਂ।

ਗੁਰੂ ਪੰਥ ਦਾ ਦਾਸ

ਸੁਖਬੀਰ ਸਿੰਘ

**ਸੁਖਬੀਰ ਸਿੰਘ ਬਾਦਲ**

ਪ੍ਰਧਾਨ ਸ਼੍ਰੋਮਣੀ ਅਕਾਲੀ ਦਲ

ਸਾਬਕਾ ਡਿਪਟੀ ਮੁੱਖ ਮੰਤਰੀ ਪੰਜਾਬ



# ਸੰਦੇਸ਼

ਬਾਬਾ ਜੱਸਾ ਸਿੰਘ ਆਹਲੂਵਾਲੀਆ ਦਾ 18ਵੀ ਸਦੀ ਦੇ ਸਿੱਖ ਸੰਘਰਸ਼ ਵਿਚ ਸਥਾਨ ਪ੍ਰਮੁੱਖ ਹੈ। ਉਹ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਰਹੇ। ਉਹਨਾਂ ਦੀ ਦੇਖ ਰੇਖ ਵਿਚ ਸਿੱਖ ਮਿਸਲਾਂ ਦਾ ਗਠਨ ਹੋਇਆ, ਮੁਗਲਾਂ ਅਤੇ ਅਫਗਾਨਾਂ ਦੀ ਗੁਲਾਮੀ ਵਿਰੁੱਧ ਸੰਘਰਸ਼ ਸ਼ੁਰੂ ਕੀਤਾ ਗਿਆ। ਆਜਾਦੀ ਲਈ ਯੁੱਧ ਕਰਦਿਆਂ ਉਹਨਾਂ ਅਬਦਾਲੀ ਕੋਲੋਂ ਗੁਲਾਮ ਬਣਾ ਕੇ ਲਿਜਾਈਆਂ ਜਾ ਰਹੀਆਂ ਬੀਬੀਆਂ ਨੂੰ ਛੁੜਵਾ ਕੇ ਆਦਰ ਸਹਿਤ ਘਰੋ-ਘਰੀਂ ਪੁਚਾਇਆ, ਲਾਹੌਰ ਉਤੇ ਕਬਜਾ ਕਰਕੇ ਗੁਰੂ ਸਾਹਿਬਾਨ ਦੇ ਨਾਂ ਉਤੇ ਸਿੱਕੇ ਚਲਾਏ। ਉਹਨਾਂ ਦੀ ਜਥੇਦਾਰੀ ਹੇਠ ਕੌਮ ਨੇ ਆਜਾਦੀ ਲਈ, ਖਾਲਸਾਈ ਰਾਜ ਸਥਾਪਤ ਕੀਤਾ ਅਤੇ ਮੁਗਲ ਸਲਤਨਤ ਦੀ ਨਿਸ਼ਾਨੀ ਲਾਲ ਕਿਲੇ ਉਤੇ ਖਾਲਸਾਈ ਨਿਸ਼ਾਨ ਸਾਹਿਬ ਝੁਲਾਇਆ। ਕੌਮ ਨੇ ਇਸ ਮਹਾਨ ਜਰਨੈਲ ਨੂੰ ਸੁਲਤਾਨ-ਉਲ-ਕੌਮ ਦੀ ਪਦਵੀ ਨਾਲ ਸਨਮਾਨਿਆਂ। ਉਹਨਾਂ ਦੀਆਂ ਪਰਾਪਤੀਆਂ ਤੋ ਦੁਨੀਆਂ ਨੂੰ ਜਾਣੂੰ ਕਰਵਾਉਣ ਲਈ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਉਹਨਾਂ ਦੇ 300ਸਾਲਾ ਜਨਮ ਦਿਨ ਨੂੰ ਸਮਰਪਿਤ ਪ੍ਰੋਗਰਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ, ਸੰਤ ਸਮਾਜ ਅਤੇ ਹੋਰ ਸੰਸਥਾਵਾਂ ਦੇ ਸਹਿਯੋਗ ਨਾਲ ਵੱਡੀ ਪੱਧਰ ਉਤੇ ਉਲੀਕੇ ਹਨ। ਸ੍ਰੀ ਅਕਾਲ ਤਖਤ ਸਾਹਿਬ, ਜਿਸ ਦੇ ਉਹ ਜਥੇਦਾਰ ਰਹੇ ਹਨ, ਤੋ ਨਗਰ ਕੀਰਤਨ ਸਜਾਇਆ ਗਿਆ ਹੈ ਜੋ ਪੰਜਾਬ, ਹਰਿਆਣਾ ਦੇ ਵੱਖ ਵੱਖ ਸ਼ਹਿਰਾਂ ਵਿਚੋ ਗੁਜਰਦਾ ਹੋਇਆ ਦਿੱਲੀ ਪੁੱਜੇਗਾ। ਉਥੇ ਅਸੀ ਲਾਲ ਕਿਲੇ ਉਤੇ ਬਾਬਾ ਜੀ ਵਲੋ ਨਿਸ਼ਾਨ ਸਾਹਿਬ ਝੁਲਾਉਣ ਦੀ ਯਾਦ ਵਿਚ ਦਿੱਲੀ ਫਤਹਿ ਮਾਰਚ ਦਾ ਪ੍ਰਬੰਧ ਕੀਤਾ ਹੈ। ਦਿੱਲੀ ਵਿਚ ਅਸੀ ਹੋਰ ਕਈ ਪ੍ਰੋਗਰਾਮਾਂ ਸਮੇਤ ਬਾਬਾ ਜੀ ਦੇ ਜਨਮ ਦਿਨ 3ਮਈ ਨੂੰ ਗੁਰਮਤਿ ਸਮਾਗਮ ਕਰ ਰਹੇ ਹਾਂ ਇਹ ਸਾਡੇ ਵਲੋ ਬਾਬਾ ਜੀ ਨੂੰ ਉਹਨਾਂ ਦੀਆਂ ਘਾਲਨਾਵਾਂ ਲਈ ਸ਼ਰਧਾਂਜਲੀ ਹੈ। ਅਸੀ ਬਾਬਾ ਜੀ ਦੀ ਬਹਾਦਰੀ, ਉਹਨਾਂ ਦੀਆਂ ਪਰਾਪਤੀਆਂ ਨੂੰ ਜੱਗ ਜਾਹਿਰ ਕਰਨ ਦਾ ਯਤਨ ਕਰ ਰਹੇ ਹਾਂ ਤਾਂ ਕਿ ਸਿੱਖ ਕੌਮ ਵਿਚ ਚੜਦੀ ਕਲਾ ਦਾ ਸੰਚਾਰ ਹੋਵੇ, ਉਹ ਆਪਣੇ ਬਜੁਰਗਾਂ ਉਤੇ ਮਾਣ ਕਰਦਿਆਂ, ਸਿਰ ਉੱਚਾ ਕਰਕੇ, ਕੌਮ ਨੂੰ ਸਮਰਪਿਤ ਹੋ ਸਕਣ।

ਉਨ੍ਹਾਂ ਦੀ ਤੀਜੀ ਜਨਮ ਸ਼ਤਾਬਦੀ ਨੂੰ ਸਮਰਪਿਤ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵੱਲੋਂ ਸੋਵੀਨਰ ਜਾਰੀ ਕੀਤਾ ਜਾ ਰਿਹਾ ਹੈ ਜਿਸ ਲਈ ਦਲ ਦੇ ਮੁਖੀ ਬਾਬਾ ਬਲਬੀਰ ਵਧਾਈ ਦੇ ਹੱਕਦਾਰ ਹਨ। ਇਸ ਸੋਵੀਨਰ ਵਿਚ ਸ਼ਾਮਲ ਲੇਖਾਂ ਤੋਂ ਸੰਗਤਾਂ ਬਾਬਾ ਜੀ ਦੇ ਜੀਵਨ ਅਤੇ ਪ੍ਰਾਪਤੀਆਂ ਬਾਰੇ ਜਾਣਕਾਰੀ ਹਾਸਲ ਕਰ ਸਕਣਗੀਆਂ।

ਗੁਰੂ ਪੰਥ ਦਾ ਦਾਸ
**ਮਨਜੀਤ ਸਿੰਘ ਜੀ.ਕੇ.**
ਪ੍ਰਧਾਨ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ



# ਸੰਦੇਸ਼

ਸਿੱਖ ਕੌਮ ਦੇ ਮਹਾਨ ਯੋਧੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੇ ਮਾਲਕ ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਜਨਮ ਪਿੰਡ ਆਹਲੂ ( ਜ਼ਿਲ੍ਹਾ ਲਾਹੌਰ) ਵਿਖੇ 1718 ਈ: 'ਚ ਪਿਤਾ ਬਦਰ ਸਿੰਘ ਦੇ ਘਰ ਕੀਰਤਨ ਰਾਹੀਂ ਸਿੱਖ ਸੰਗਤ ਨੂੰ ਨਿਤ ਨਿਹਾਲ ਕਰਨ ਵਾਲੀ ਗੁਰੂ ਘਰ ਦੀ ਇਕ ਸੱਚੀ ਪ੍ਰੇਮਣ ਮਾਤਾ ਜੀ ਦੀ ਕੁੱਖੋਂ ਹੋਇਆ। ਪੰਜ ਸਾਲ ਦੀ ਉਮਰੇ ਪਿਤਾ ਦਾ ਸਾਇਆ ਸਿਰ ਤੋਂ ਉੱਠ ਜਾਣ 'ਤੇ ਸਾਹਿਬ-ਏ-ਕਮਾਲ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਮਹਿਲ ਮਾਤਾ ਸੁੰਦਰੀ ਜੀ ਦੀਆਂ ਅਸੀਸਾਂ ਅਤੇ ਨਵਾਬ ਕਪੂਰ ਸਿੰਘ ਜੀ ਦੀ ਦੇਖ ਭਾਲ 'ਚ ਪਰਵਾਨ ਚੜ੍ਹਿਆ ਕੌਮ ਦਾ ਇਹ ਸਪੂਤ ਸ: ਜੱਸਾ ਸਿੰਘ ਆਹਲੂਵਾਲੀਆ ਦੇ ਉਨ੍ਹਾਂ ਮਹਾਨ ਜਰਨੈਲਾਂ ਵਿਚੋਂ ਸਨ ਜਿਨ੍ਹਾਂ ਪੰਜਾਬ ਨੂੰ ਮੁਗਲਾਂ ਅਤੇ ਵਿਦੇਸ਼ੀ ਹਮਲਾਵਰ ਜਰਵਾਣਿਆਂ ਤੋਂ ਮੁਕਤ ਕਰਾਉਣ ਵਿਚ ਫ਼ੈਸਲਾਕੁਨ ਰੋਲ ਅਦਾ ਕੀਤਾ।

ਅਠਾਰ੍ਹਵੀਂ ਸਦੀ ਦੇ ਅਤਿ ਮੁਸ਼ਕਲ ਤੇ ਬਿਖੜੇ ਦੌਰ ਵਿਚ ਵੀ ਉਨ੍ਹਾਂ ਗੁਰੂ ਸਾਹਿਬਾਨ ਦੇ ਉਪਦੇਸ਼, ਆਦੇਸ਼ ਅਤੇ ਸਿਧਾਂਤਾਂ ਪ੍ਰਤੀ ਵਚਨਬੱਧਤਾ ਨੂੰ ਨਿਭਾਇਆ ਅਤੇ ਸਿਖ ਪੰਥ ਦੀ ਆਨ ਸ਼ਾਨ ਨੂੰ ਆਂਚ ਨਹੀਂ ਆਉਣ ਦਿਤੀ। ਪੰਥਕ ਜਜ਼ਬੇ ਨਾਲ ਲਬਰੇਜ਼ ਹੋਣ ਕਾਰਨ ਆਪ ਵੱਖ ਵੱਖ ਵਿਚਾਰਧਾਰਾਵਾਂ ਵਾਲੀਆਂ ਪੰਥਕ ਧਿਰਾਂ, ਜਥੇਬੰਦੀਆਂ ਤੇ ਮਿਸਲਾਂ ਵਿਚ ਸੰਤੁਲਨ ਬਣਾਈ ਰਖਣ ਵਿਚ ਕਾਮਯਾਬ ਰਹੇ। ਅਹਿਮਦ ਸ਼ਾਹ ਅਬਦਾਲੀ ਵੱਲੋਂ ਲੁਟਿਆ ਮਾਲ ਅਸਬਾਬ ਅਤੇ ਗ਼ਜ਼ਨੀ ਦੇ ਬਾਜ਼ਾਰਾਂ ਵਿਚ ਟਕੇ ਟਕੇ ਨੂੰ ਵੇਚਣ ਲਈ ਲਿਜਾਏ ਜਾ ਰਹੇ ਹਜ਼ਾਰਾਂ ਹਿੰਦੂ ਮਰਦ ਇਸਤਰੀ ਕੈਦੀਆਂ ਨੂੰ ਛੁਡਾ ਕੇ ਸਭ ਨੂੰ ਘਰੋ ਘਰੀ ਪਹੁੰਚਾਉਂਦਿਆਂ ਗੁਰੂ ਦੀ ਮਰਿਆਦਾ ਅਤੇ ਕਦਰਾਂ ਕੀਮਤਾਂ ਕਾਇਮ ਰਖਣ ਦੀ ਇਤਿਹਾਸਕ ਸੇਵਾ ਅਤੇ ਪਰਉਪਕਾਰ ਆਪ ਜੀ ਦੇ ਹਿੱਸੇ ਆਇਆ। ਅਹਿਮਦ ਸ਼ਾਹ ਦੁਰਾਨੀ ਵੱਲੋਂ ਵਰਤਾਏ ਗਏ ਵਡੇ ਘੱਲੂਘਾਰੇ ਜਿਸ 'ਚ ਹਜਾਰਾਂ ਸਿੰਘ ਸਿੰਘਣੀਆਂ ਦੀ ਸ਼ਹੀਦੀ ਹੋਈ, ਉਸ ਸਮੇਂ ਬੇਸ਼ੁਮਾਰ ਫੱਟ ਖਾ ਕੇ ਵੀ ਕਾਫੀ ਗਿਣਤੀ ਵਹੀਰਾਂ ਨੂੰ ਵੈਰੀ ਦੇ ਹਲੇ ਤੋਂ ਬਚਾ ਕੇ ਸੁਰੱਖਿਅਤ ਥਾਂ ਲੈ ਜਾਣ 'ਚ ਸਫਲਤਾ ਹਾਸਲ ਕਰ ਕੇ ਆਪ ਨੇ ਇਕ ਸੂਰਬੀਰ, ਦੂਰ ਅੰਦੇਸ਼ੀ ਅਤੇ ਨੀਤੀਵਾਨ ਹੋਣ ਦਾ ਸਬੂਤ ਦਿਤਾ। ਇਸ ਸਾਕੇ ਦੇ ਇਕ ਸਾਲ ਬਾਅਦ ਹੀ ਲਾਹੌਰ ਦੇ ਕਿਲ੍ਹੇ 'ਤੇ ਕੇਸਰੀ ਨਿਸ਼ਾਨ ਸਾਹਿਬ ਝੁਲਾ ਕੇ ਖ਼ਾਲਸਾ ਰਾਜ ਸਥਾਪਿਤ ਕਰਦਿਆਂ ਸਿਖਾਂ ਦਾ ਬਾਦਸ਼ਾਹ ਬਣ ਕੇ ਗੁਰੂ ਕੇ ਨਾਮ ਦਾ ਸਿੱਕਾ ਚਲਾਉਣਾ ਆਦਿ ਪੰਥਕ ਕਾਰਜ ਆਪ ਦੇ ਹਿੱਸੇ ਆਏ ਹਨ। ਨਿਰ ਸੰਦੇਹ ਸਿਰਦਾਰ ਜੱਸਾ ਸਿੰਘ ਆਹਲੂਵਾਲੀਆ ਅਠਾਰ੍ਹਵੀਂ ਸਦੀ ਦਾ ਲਾਸਾਨੀ ਜਰਨੈਲ, ਗੁਰੂ ਪੰਥ ਖਾਲਸੇ ਦਾ ਵਫ਼ਾਦਾਰ ਸੰਤ ਸਿਪਾਹੀ ਅਤੇ ਸਿਖ ਸੰਗਤ ਦਾ ਨਿਮਾਣਾ ਸੇਵਕ ਸੀ। ਅਜੋਕੇ ਸਮੇਂ ਦੇ ਪੰਥ ਨੂੰ ਦਰਪੇਸ਼ ਸਮੱਸਿਆਵਾਂ ਦੇ ਹੱਲ ਲਈ ਉਨ੍ਹਾਂ ਦੀ ਜੀਵਨ ਜਾਂਚ ਸਾਡੇ ਲਈ ਪ੍ਰੇਰਨਾ ਸਰੋਤ ਹੈ। ਕੌਮ ਦੇ ਇਸ ਮਹਾਨ ਸੂਰਬੀਰ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦੀ 300 ਸਾਲਾ ਜਨਮ ਸ਼ਤਾਬਦੀ ਨੂੰ ਸਿੱਖ ਕੌਮ ਵੱਲੋਂ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ, ਦਿਲੀ ਸਿਖ ਗੁਰਦਵਾਰਾ ਪ੍ਰਬੰਧਕ ਕਮੇਟੀ ਅਤੇ ਸ੍ਰੋਮਣੀ ਪੰਥ ਅਕਾਲੀ ਬੁਢਾ ਦਲ ਦੀ ਅਗਵਾਈ 'ਚ ਮਨਾਉਣ ਦਾ ਉਦਮ ਸ਼ਲਾਘਾਯੋਗ ਹੈ। ਉਨ੍ਹਾਂ ਦੀਆਂ ਕੌਮ ਪ੍ਰਤੀ ਸੇਵਾਵਾਂ ਨੂੰ ਦਰਸਾਉਂਦਾ ਸੋਵੀਨਰ ਪ੍ਰਕਾਸ਼ਿਤ ਕਰਨ ਬਾਰੇ ਜਾਣ ਕੇ ਦਾਸ ਨੂੰ ਬੜੀ ਪ੍ਰਸੰਨਤਾ ਹੋਈ ਹੈ। ਨਿਰਸੰਦੇਹ ਨੌਜਵਾਨ ਪੀੜੀ ਇਸ ਸੋਵੀਨਰ ਤੋਂ ਉਸਾਰੂ ਸੇਧ ਲਵੇਗੀ। ਦਾਸ ਇਸ ਦੀ ਸਫਲਤਾ ਲਈ ਅਕਾਲ ਪੁਰਖ ਅਗੇ ਅਰਦਾਸ ਕਰਦਾ ਹੈ ਅਤੇ ਸ੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਜਥੇਦਾਰ ਬਾਬਾ ਬਲਵੀਰ ਸਿੰਘ 96 ਕਰੋੜੀ ਨੂੰ ਸੁਭ ਕਾਮਨਾਵਾਂ ਭੇਜ ਦਾ ਹਾਂ। ਧੰਨਵਾਦ ਸਹਿਤ।

ਗੁਰੂ ਪੰਥ ਦਾ ਦਾਸ

**ਸੰਤ ਗਿਆਨੀ ਹਰਨਾਮ ਸਿੰਘ ਖ਼ਾਲਸਾ ਭਿੰਡਰਾਂਵਾਲੇ**

ਮੁੱਖ ਦਮਦਮੀ ਟਕਸਾਲ

ਜਥਾ ਭਿੰਡਰਾਂ ਮਹਿਤਾ ਅਤੇ ਪ੍ਰਧਾਨ ਸੰਤ ਸਮਾਜ



# ਸੰਦੇਸ਼

ਪਾਕਿਸਤਾਨ ਦੇ ਜ਼ਿਲ੍ਹਾ ਲਾਹੌਰ ਵਿਚ ਪਿੰਡ ਆਹਲੂ ਵਿਖੇ 3 ਮਈ 1718 ਈ. ਨੂੰ ਸਰਦਾਰ ਬਦਰ ਸਿੰਘ ਜੀ ਦੇ ਘਰ ਜਨਮੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸਿੱਖ ਕੌਮ ਦੇ ਉਹ ਮਹਾਨ ਜਰਨੈਲ ਹਨ, ਜਿਸ ਨੇ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਬੇਮਿਸਾਲ ਘਾਲਣਾ ਘਾਲੀ। ਸਿੱਖ ਕੌਮ ਉਨ੍ਹਾਂ ਦੀ ਦੇਣ ਨੂੰ ਕਦੀ ਵੀ ਭੁਲਾ ਨਹੀਂ ਸਕਦੀ। ਉਹ ਨਵਾਬ ਕਪੂਰ ਸਿੰਘ ਜੀ ਦੇ ਜਾਨਸ਼ੀਨ ਸਨ ਅਤੇ ਉਨ੍ਹਾਂ ਦੀ ਰਹਿਨੁਮਾਈ ਹੇਠ ਹੀ ਉਨ੍ਹਾਂ ਦਾ ਰਾਜਨੀਤਿਕ ਜੀਵਨ ਆਰੰਭ ਹੋਇਆ। ਬਾਬਾ ਆਹਲੂਵਾਲੀਆ ਜੀ ਆਪਣੀ ਪੰਥਕ ਪਹੁੰਚ ਅਤੇ ਘਾਲਣਾ ਸਦਕਾ ਜਲਦੀ ਹੀ ਮੁੱਢਲੀ ਗਿਣਤੀ ਦੇ ਸਿੱਖ ਆਗੂਆਂ ਵਿਚ ਸ਼ਾਮਲ ਹੋ ਗਏ ਸਨ।

ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਅਠਾਰ੍ਹਵੀਂ ਸਦੀ ਦੇ ਮੁਸ਼ਕਲ ਹਾਲਾਤਾਂ ਦੌਰਾਨ ਲੰਮਾ ਸਮਾਂ ਲਗਾਤਾਰ ਪੰਥ ਦੀ ਅਗਵਾਈ ਕੀਤੀ ਅਤੇ ਸਿੱਖ ਕੌਮ ਦੇ ਦੁਸ਼ਮਣਾਂ ਦਾ ਸਾਹਸ ਅਤੇ ਦਲੇਰੀ ਨਾਲ ਟਾਕਰਾ ਕੀਤਾ। ਇਸੇ ਦੌਰਾਨ ਹੀ ਉਨ੍ਹਾਂ ਨੇ ਲੁੱਕ-ਛਿਪ ਕੇ ਰਹਿ ਰਹੇ ਸਿੰਘਾਂ ਨੂੰ ਜਮਨਾ ਤੋਂ ਸਿੰਧ ਤਕ ਦੇ ਇਲਾਕੇ ਦਾ ਖੁਦਮੁਖਤਿਆਰ ਹਾਕਮ ਬਣਾਇਆ। 1761 ਈ. ਨੂੰ ਜੱਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਵਿਚ ਸਿੱਖਾਂ ਨੇ ਪਾਣੀਪਤ ਦੀ ਲੜਾਈ ਤੋਂ ਮੁੜ ਰਹੇ ਅਹਿਮਦ ਸ਼ਾਹ ਅਬਦਾਲੀ 'ਤੇ ਹਮਲਾ ਕਰ ਕੇ ਪਠਾਣਾਂ ਪਾਸੋਂ 2200 ਹਿੰਦੂ ਔਰਤਾਂ ਨੂੰ ਆਜ਼ਾਦ ਕਰਵਾਇਆ। ਇਨ੍ਹਾਂ ਔਰਤਾਂ ਨੂੰ ਸਿੰਘਾਂ ਨੇ ਘਰੋ-ਘਰੀ ਪਹੁੰਚਾਉਣ ਦੀ ਜ਼ਿੰਮੇਵਾਰੀ ਵੀ ਨਿਭਾਈ।

ਇਸ ਤੋਂ ਪਹਿਲਾਂ ਛੋਟੇ ਘੱਲੂਘਾਰੇ ਸਮੇਂ ਵੀ ਜੱਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਪੰਥ ਦੇ ਹੋਰ ਮੁਖੀ ਸਰਦਾਰਾਂ ਸਮੇਤ ਕਾਹਨੂੰਵਾਨ ਦੇ ਛੰਭ ਪਾਸ ਮੌਜੂਦ ਸੀ। ਬੇਸ਼ੱਕ ਇਸ ਘੱਲੂਘਾਰੇ ਦੌਰਾਨ ਸਿੰਘਾਂ ਨੂੰ ਕਾਫੀ ਨੁਕਸਾਨ ਝੱਲਣਾਂ ਪਿਆ ਪਰ ਜੱਥੇਦਾਰ ਬਾਬਾ ਜੱਸਾ ਸਿੰਘ ਜੀ, ਨਵਾਬ ਕਪੂਰ ਸਿੰਘ, ਸਰਦਾਰ ਚੜ੍ਹਤ ਸਿੰਘ ਆਦਿ ਆਗੂ ਸਿੰਘਾਂ ਦੀ ਨੀਤੀ ਅਤੇ ਪ੍ਰਚੰਡ ਸਿੱਖੀ ਜਜ਼ਬੇ ਕਾਰਨ ਸਿੰਘਾਂ ਨੇ ਲਖਪਤ ਰਾਏ ਦੀਆਂ ਫੌਜਾਂ ਨੂੰ ਭਾਜੜ ਪਾਈ ਰੱਖੀ ਅਤੇ ਉਨ੍ਹਾਂ ਦਾ ਕਾਫੀ ਨੁਕਸਾਨ ਕਰਕੇ ਘੇਰੇ ਵਿਚੋਂ ਬਾਹਰ ਨਿਕਲ ਗਏ। ਇਥੇ ਹੀ ਬਸ ਨਹੀਂ ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਵਿਚ ਖ਼ਾਲਸੇ ਨੇ ਕਈ ਹੋਰ ਮੱਲਾਂ ਵੀ ਮਾਰੀਆਂ। ਇਨ੍ਹਾਂ ਵਿਚ ਸਰਹੰਦ 'ਤੇ ਜਿੱਤ ਪ੍ਰਾਪਤ ਕਰਨਾ, ਦੁਆਬੇ ਦਾ ਸਾਰਾ ਇਲਾਕਾ ਫ਼ਤਹਿ ਕਰਕੇ ਕਪੂਰਥਲਾ ਨੂੰ ਰਾਜਧਾਨੀ ਬਣਾਉਣਾ ਅਤੇ ਦਿੱਲੀ ਫ਼ਤਹਿ ਕਰਕੇ ਲਾਲ ਕਿਲ੍ਹੇ 'ਤੇ ਨੀਲਾ ਨਿਸ਼ਾਨ ਸਾਹਿਬ ਝੁਲਾਉਣਾ ਆਦਿ ਵਿਸ਼ੇਸ਼ ਹਨ।

ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਉਨ੍ਹਾਂ ਦੀ ਹਿੰਮਤ, ਅਣਖ, ਦਲੇਰੀ, ਕੌਮੀ ਜਜ਼ਬੇ ਕਰਕੇ 18ਵੀਂ ਸਦੀ ਦੇ ਮਹਾਨ ਜਰਨੈਲ ਵਜੋਂ ਯਾਦ ਕੀਤਾ ਜਾਂਦਾ ਹੈ। ਉਸ ਕੌਮੀ ਆਗੂ ਦੇ ਜੀਵਨ ਤੋਂ ਪ੍ਰੇਰਨਾ ਪ੍ਰਾਪਤ ਕਰਕੇ ਪੰਥ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਹੋਈਏ। ਸਿੱਖ ਨੌਜਵਾਨੀ ਨੂੰ ਸਿੱਖੀ ਸਰੂਪ ਵਿਚ ਪੱਕਿਆਂ ਰੱਖਣ ਲਈ ਅੱਜ ਲੋੜ ਹੈ ਕਿ ਆਪੋ ਆਪਣੇ ਮਤਭੇਦ ਭੁਲਾ ਕੇ ਸਾਰੀ ਪੰਥਕ ਸ਼ਕਤੀ ਨੂੰ ਇੱਕੋ ਲੜੀ ਵਿਚ ਪਰੋ ਕੇ ਚੱਲੀਏ ਤਾਂ ਖ਼ਾਲਸਾ ਪੰਥ ਉਪਰ ਲੁਕਵੇਂ ਢੰਗ ਨਾਲ ਅਨੇਕਾਂ ਤਰੀਕਿਆਂ ਨਾਲ ਕੀਤੇ ਜਾ ਰਹੇ ਕੋਝੇ ਵਾਰਾਂ ਦਾ ਮੂੰਹ ਤੋੜਵਾਂ ਜਵਾਬ ਦੇ ਸਕੀਏ। ਗੁਰੂ ਸਾਹਿਬ ਜੀ ਦੀ ਸਾਡੇ ਸਾਰਿਆਂ ਲਈ ਆਗਿਆ ਹੈ **'ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ, ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ'** ਬਾਣੀ ਤੇ ਬਾਣੇ ਦੇ ਧਾਰਨੀ ਹੋ ਕੇ ਰਹਿਤ ਵਿਚ ਅਤੇ ਨਿਤਨੇਮ ਵਿਚ ਪ੍ਰਪੱਕ ਹੋਈਏ। ਖ਼ਾਲਸਾ ਪੰਥ ਦੀ ਸਾਰੇ ਸੰਸਾਰ ਵਿਚ ਜੈ-ਜੈ-ਕਾਰ ਹੋਵੇਗੀ। ਦਾਸ ਆਪਣੇ ਵੱਲੋਂ ਅਤੇ ਮਿਸਲ ਸ਼ਹੀਦਾਂ ਤਰਨਾ ਦਲ ਹਰੀਆਂ ਵੇਲਾਂ ਜਥੇਬੰਦੀ ਵੱਲੋਂ ਸਮੁੱਚੇ ਖ਼ਾਲਸਾ ਪੰਥ ਨੂੰ ਜੱਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਜੀ ਦੀ ਤੀਜੀ ਸ਼ਤਾਬਦੀ ਦੀ ਲੱਖ-ਲੱਖ ਵਧਾਈ ਦਿੰਦਾ ਹੈ। ਖ਼ਾਲਸਾ ਪੰਥ ਦੀ ਪ੍ਰਤੀਨਿਧ ਜਮਾਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ, ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ਜੀ ਦਾ ਆਪਣੇ ਵੱਲੋਂ ਅਤੇ ਮਿਸਲ ਸ਼ਹੀਦਾਂ ਤਰਨਾ ਦਲ ਹਰੀਆਂ ਵੇਲਾਂ ਵੱਲੋਂ ਤਹਿ-ਦਿਲੋਂ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਸੁਲਤਾਨ-ਉਲ-ਕੌਮ ਜਥੇਦਾਰ ਬਾਬਾ ਜੱਸਾ ਸਿੰਘ ਆਹਲੂਵਾਲੀਆ ਜੀ ਦੀ ਤੀਜੀ ਜਨਮ ਸ਼ਤਾਬਦੀ ਮਨਾਉਣ ਲਈ ਸਾਰੇ ਉਦਮ ਤੇ ਉਪਰਾਲੇ ਕੀਤੇ ਹਨ।

ਗੁਰੂ ਪੰਥ ਦਾ ਦਾਸ,

**ਨਿਹਾਲ ਸਿੰਘ**
ਜ਼ਿੰਦਾ ਸ਼ਹੀਦ
ਮੁਖੀ ਮਿਸਲ ਸ਼ਹੀਦਾਂ ਤਰਨਾ ਦਲ ਹਰੀਆਂ ਵੇਲਾਂ, ਹੁਸ਼ਿਆਰਪੁਰ।



# ਸੰਦੇਸ਼

ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਮਹਾਨ ਸੂਰਬੀਰ, ਸੁਘੜ ਨੀਤੀਵਾਨ ਅਤੇ ਉੱਚੇ ਇਖ਼ਲਾਕ ਵਾਲੀਆਂ ਬੇਅੰਤ ਖ਼ੂਬੀਆਂ ਵਾਲੀ ਸ਼ਖ਼ਸੀਅਤ ਦੇ ਮਾਲਕ ਸਨ। ਆਪ ਜੀ ਦਾ ਬਚਪਨ ਮਾਤਾ ਸੁੰਦਰੀ ਜੀ ਦੇ ਦਰਬਾਰ ਅਤੇ ਦੀਵਾਨ ਵਿਚ ਇਲਾਹੀ ਬਾਣੀ ਸਰਵਣ ਕਰਦਿਆਂ ਅਤੇ ਗਾਉਂਦਿਆਂ ਬਤੀਤ ਹੋਇਆ। ਇੱਥੇ ਰਹਿ ਕੇ ਹੀ ਆਪ ਜੀ ਨੇ ਉਰਦੂ ਤੇ ਫ਼ਾਰਸੀ ਭਾਸ਼ਾ ਦਾ ਗਿਆਨ ਪ੍ਰਾਪਤ ਕੀਤਾ। ਨਵਾਬ ਕਪੂਰ ਸਿੰਘ ਜੀ ਦੀ ਦੇਖ-ਰੇਖ ਹੇਠ ਆਪ ਜੀ ਦੀ ਸ਼ਖ਼ਸੀਅਤ ਵਿਚ ਵਰਣਨਯੋਗ ਨਿਖ਼ਾਰ ਆਇਆ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਸਿੱਖ ਫ਼ੌਜਾਂ ਦਾ ਜਰਨੈਲ ਥਾਪਿਆ ਗਿਆ। ਵਿਦੇਸ਼ੀ ਹਮਲਾਵਰ ਅਹਿਮਦ ਸ਼ਾਹ ਦੁਰਾਨੀ ਹੱਥੋਂ ਅਜ਼ਾਦ ਕਰਾਉਣ ਵਾਲੀਆਂ ਇਸਤਰੀਆਂ ਦਾ ਸਿਹਰਾ ਵੀ ਆਪਦੇ ਸਿਰ ਬੱਝਦਾ ਹੈ। ਖ਼ਾਲਸੇ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ 'ਸੁਲਤਾਨ-ਉਲ-ਕੌਮ' ਦੇ ਖ਼ਿਤਾਬ ਨਾਲ ਨਿਵਾਜਿਆ ਸੀ। ਵੱਡੇ ਘੱਲੂਘਾਰੇ ਸਮੇਂ ਆਪ ਦੇ ਸਰੀਰ 'ਤੇ 22 ਜ਼ਖ਼ਮ ਲੱਗੇ ਸਨ। ਰਿਆਸਤ ਦੀ ਰਾਜਧਾਨੀ ਆਪ ਜੀ ਨੇ ਕਪੂਰਥਲੇ ਵਿਚ ਕਾਇਮ ਕੀਤੀ। ਦਿੱਲੀ ਫਤਿਹ ਸਮੇਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੂੰ ਲਾਲ ਕਿਲ੍ਹੇ ਵਿਚ ਸਥਿਤ ਤਖ਼ਤ ਦੀਵਾਨ-ਏ-ਆਮ 'ਤੇ ਬਿਠਾਇਆ ਗਿਆ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਕੌਮ ਦੇ ਮਾਣ ਤੇ ਸਤਿਕਾਰ ਨੂੰ ਕਾਇਮ ਰੱਖਣ ਵਿਚ ਕੋਈ ਕਸਰ ਨਹੀਂ ਛੱਡੀ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਸਿੱਖ ਸ਼ਕਤੀ ਦਾ ਸੁੰਦਰ ਪ੍ਰਦਰਸ਼ਨ ਕੀਤਾ। ਆਪ ਜੀ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਸਰਹੰਦ 'ਤੇ ਕਾਬਜ਼ ਸੂਬੇਦਾਰ ਜੈਨ ਖ਼ਾਨ ਨੂੰ ਵੰਗਾਰ ਕੇ, ਮੌਤ ਦੇ ਘਾਟ ਉਤਾਰ ਕੇ ਫਿਰ ਸਰਹੰਦ ਫ਼ਤਿਹ ਕੀਤੀ। ਯੁੱਧਵੀਰ ਤੋਂ ਇਲਾਵਾ ਆਪ ਧਰਮਵੀਰ ਵੀ ਸਨ। ਆਪ ਜੀ ਦੇ ਜਥੇ ਹੱਥੋਂ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰਨਾ ਗੌਰਵਮਈ ਸਮਝਿਆ ਜਾਂਦਾ ਸੀ। ਕੌਮ ਦੇ ਲਈ ਕੀਤੇ ਗਏ ਮਹਾਨ ਸੇਵਾ ਦੇ ਕਾਰਨ ਆਪ ਜੀ ਦੀ ਯਾਦਗਾਰ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਦੇ ਨਜ਼ਦੀਕ ਬਣਾਈ ਗਈ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ 300 ਸਾਲਾ ਜਨਮ ਸ਼ਤਾਬਦੀ ਦਿਵਸ ਨੂੰ ਸਮਰਪਿਤ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ 96 ਕਰੋੜੀ ਵੱਲੋਂ ਪ੍ਰਕਾਸ਼ਿਤ ਕੀਤੇ ਜਾ ਰਹੇ ਇਸ ਸੋਵੀਨਰ ਰਾਹੀਂ ਵਿਦਵਾਨਾਂ ਨੇ ਆਪਣੀ ਖੋਜ 'ਤੇ ਆਧਾਰਿਤ 'ਸੁਲਤਾਨ-ਉਲ-ਕੌਮ' ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਜਗਤ ਵਿਚ ਪਾਏ ਯੋਗਦਾਨ ਸੰਬੰਧੀ ਜਾਣਕਾਰੀ ਸੰਗਤਾਂ ਨਾਲ ਸਾਂਝੀ ਕਰਨ ਦਾ ਉੱਦਮ ਕੀਤਾ ਹੈ। ਮੈਂ ਇਸ ਕਾਰਜ ਲਈ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ਜੀ ਨੂੰ ਦਿਲੀ ਵਧਾਈ ਦਿੰਦਾ ਹਾਂ। ਮੈਂ ਇਸ ਮੌਕੇ ਸਮੂੰਹ ਗੁਰੂ ਨਾਨਕ ਨਾਮ ਲੇਵਾ ਸੰਗਤ ਨੂੰ ਕੌਮ ਦੇ ਇਸ ਸੂਰਬੀਰ ਯੋਧੇ ਨੂੰ ਯਾਦ ਕਰਨ 'ਤੇ ਮੁਬਾਰਕਬਾਦ ਦਿੰਦਾ ਹਾਂ। ਮੈਨੂੰ ਪੂਰਨ ਆਸ ਹੈ ਕਿ ਇਹ ਸੋਵੀਨਰ ਇਤਿਹਾਸਿਕ ਦਸਤਾਵੇਜ਼ ਹੋ ਨਿਬੜੇਗਾ।

ਗੁਰੂ ਪੰਥ ਦਾ ਦਾਸ

ਜ: ਬਾਬਾ ਅਵਤਾਰ ਸਿੰਘ

**ਬਾਬਾ ਅਵਤਾਰ ਸਿੰਘ**

ਮੁਖੀ ਸੰਪ੍ਰਦਾਇ ਦਲ ਬਾਬਾ ਬਿਧੀ ਚੰਦ ਸੁਰਸਿੰਘ



# ਸੰਦੇਸ਼

ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ 18ਵੀਂ ਸਦੀ ਦੇ ਮਹਾਨ ਜਰਨੈਲ ਹੋਏ ਹਨ। ਉਨ੍ਹਾਂ ਨੇ ਆਪਣਾ ਸਾਰਾ ਜੀਵਨ ਗੁਰਮਤਿ ਆਦਰਸ਼ਾਂ ਉੱਪਰ ਪਹਿਰਾ ਦਿੰਦਿਆਂ ਅਤੇ ਜਬਰ-ਜ਼ੁਲਮ ਵਿਰੁਧ ਸੰਘਰਸ਼ ਕਰਦਿਆਂ ਹੋਇਆਂ ਬਤੀਤ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਸ਼ੀਰਵਾਦ ਨਾਲ ਜਨਮੇਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਪਰਵਰਿਸ਼ ਦਸਮ ਪਾਤਸ਼ਾਹ ਦੇ ਮਹਿਲ ਮਾਤਾ ਸੁੰਦਰੀ ਜੀ ਦੀ ਨਿਗਰਾਨੀ ਵਿਚ ਹੋਈ। ਉਨ੍ਹਾਂ ਨੇ ਕੌਮ ਦੀ ਬਿਖੜੇ ਸਮੇਂ ਵਿਚ ਅਗਵਾਈ ਕੀਤੀ। ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਹੇਠ ਖ਼ਾਲਸਾ ਪੰਥ ਨੇ ਲਾਹੌਰ 'ਤੇ ਦਿੱਲੀ ਉਪਰ ਫਤਹਿ ਪ੍ਰਾਪਤ ਕੀਤੀ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀਆਂ ਪ੍ਰਾਪਤੀਆਂ ਲਈ ਸਿੱਖ ਪੰਥ ਨੇ ਉਨ੍ਹਾਂ ਨੂੰ 'ਸੁਲਤਾਨ-ਉਲ-ਕੌਮ' ਦੀ ਉਪਾਧੀ ਨਾਲ ਨਿਵਾਜਿਆ।

ਖ਼ਾਲਸਾ ਪੰਥ ਦੇ ਇਸ ਸੂਰਬੀਰ ਯੋਧੇ ਦਾ 300 ਸਾਲਾ ਜਨਮ ਦਿਹਾੜਾ ਸਮੁੱਚੀ ਕੌਮ ਵੱਲੋਂ ਖ਼ਾਲਸਈ ਜਾਹੋ-ਜਲਾਲ ਨਾਲ ਮਨਾਇਆ ਜਾ ਰਿਹਾ ਹੈ। ਇਸ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ 96 ਕਰੋੜੀ ਚਲਦਾ ਵਹੀਰ ਵੱਲੋਂ ਸਾਂਝੇ ਤੌਰ 'ਤੇ ਪ੍ਰੋਗਰਾਮ ਉਲੀਕੇ ਗਏ ਹਨ। ਇਸ ਮੌਕੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ 96 ਕਰੋੜੀ ਚਲਦਾ ਵਹੀਰ ਵੱਲੋਂ ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਤੀਜੀ ਜਨਮ ਸ਼ਤਾਬਦੀ 'ਤੇ ਹਥਲਾ ਸੋਵੀਨਰ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਮੈਂ ਇਸ ਕਾਰਜ ਲਈ ਬੁੱਢਾ ਦਲ ਦੇ ਮੁਖੀ ਸ਼੍ਰੋਮਣੀ ਸੇਵਾ ਰਤਨ ਸਿੰਘ ਸਾਹਿਬ ਬਾਬਾ ਬਲਬੀਰ ਸਿੰਘ ਜੀ 96 ਕਰੋੜੀ ਅਤੇ ਸੋਵੀਨਰ ਦੇ ਸੰਪਾਦਕ ਸ. ਦਿਲਜੀਤ ਸਿੰਘ ਬੇਦੀ ਨੂੰ ਮੁਬਾਰਕਾਂ ਦਿੰਦਾ ਹੋਇਆ ਆਸ ਕਰਦਾਂ ਹਾਂ ਕਿ ਸੰਗਤਾਂ ਇਸ ਉਪਰਾਲੇ ਤੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਜੀਵਨ ਬਾਰੇ ਭਰਪੂਰ ਜਾਣਕਾਰੀ ਹਾਸਲ ਕਰਨਗੀਆਂ।

ਗੁਰੂ ਪੰਥ ਦਾ ਦਾਸ
**ਜਥੇਦਾਰ ਬਾਬਾ ਗੱਜਣ ਸਿੰਘ**
ਮਿਸਲ ਸ਼ਹੀਦ ਬਾਬਾ ਦੀਪ ਸਿੰਘ ਤਰਨਾ ਦਲ, ਬਾਬਾ ਬਕਾਲਾ,
ਸ੍ਰੀ ਅੰਮ੍ਰਿਤਸਰ ਸਾਹਿਬ।





# ਸੰਦੇਸ਼

ਸਿੱਖ ਇਤਿਹਾਸ ਦੇ ਮਹਾਨ ਨਾਇਕ, ਅਣਖੀਲੇ ਯੋਧੇ, ਸਫਲ ਸੈਨਾਪਤੀ, ਯੋਗ ਪ੍ਰਬੰਧਕ ਅਤੇ ਅਦੁੱਤੀ ਸ਼ਖ਼ਸੀਅਤ ਦੇ ਮਾਲਕ, ਮਹਾਨ ਜਰਨੈਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਜਨਮ 3 ਮਈ 1718 ਈ. ਨੂੰ ਸਰਦਾਰ ਬਦਰ ਸਿੰਘ ਜੀ ਦੇ ਘਰ ਪਿੰਡ ਆਹਲੂ, ਜ਼ਿਲ੍ਹਾ ਲਾਹੌਰ ਵਿਖੇ ਹੋਇਆ। ਛੋਟੀ ਉਮਰੇ ਆਪ ਦੇ ਪਿਤਾ ਦਾ ਦਿਹਾਂਤ ਹੋ ਗਿਆ। ਮਾਮਾ ਸ. ਬਾਘ ਸਿੰਘ ਆਪ ਦੀ ਮਾਤਾ ਜੀ ਅਤੇ ਆਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੁਪਤਨੀ ਮਾਤਾ ਸੁੰਦਰੀ ਜੀ ਦੀ ਸ਼ਰਨ ਵਿਚ ਦਿੱਲੀ ਲੈ ਆਏ।

ਕਰੀਬ ਸੱਤ ਸਾਲ ਦਿੱਲੀ ਰਹਿਣ ਉਪਰੰਤ ਮਾਤਾ ਸੁੰਦਰੀ ਜੀ ਤੋਂ ਆਸ਼ੀਰਵਾਦ, ਇਕ ਗੁਰਜ ਅਤੇ ਕੁਝ ਹੋਰ ਬਖ਼ਸ਼ਿਸ਼ਾਂ ਪ੍ਰਾਪਤ ਕਰ ਆਪ ਪੰਜਾਬ ਆ ਗਏ। ਇਥੇ ਆਪ ਪੰਥ ਦੀ ਮਹਾਨ ਸ਼ਖ਼ਸੀਅਤ ਨਵਾਬ ਕਪੂਰ ਸਿੰਘ ਦੇ ਸੰਪਰਕ ਵਿਚ ਆਏ। ਸਰਦਾਰ ਜੱਸਾ ਸਿੰਘ ਜੀ ਦੇ ਗੁਣਾਂ ਤੋਂ ਨਵਾਬ ਕਪੂਰ ਸਿੰਘ ਜੀ ਏਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਨੇ ਆਪ ਨੂੰ ਆਪਣਾ ਧਰਮ-ਪੁੱਤਰ ਹੀ ਬਣਾ ਲਿਆ।

ਨਵਾਬ ਕਪੂਰ ਸਿੰਘ ਜੀ ਦੀ ਅਗਵਾਈ ਹੇਠ ਆਪ ਨੇ ਧਰਮ ਤੇ ਸ਼ਸਤਰ ਵਿੱਦਿਆ ਵਿਚ ਨਿਪੁੰਨਤਾ ਹਾਸਲ ਕੀਤੀ। ਇਸ ਤਰ੍ਹਾਂ ਨਵਾਬ ਕਪੂਰ ਸਿੰਘ ਜੀ ਦੀ ਰਹਿਨੁਮਾਈ ਹੇਠ ਆਪ ਦੇ ਰਾਜਨੀਤਕ ਜੀਵਨ ਦਾ ਆਰੰਭ ਹੋਇਆ ਅਤੇ ਛੇਤੀ ਹੀ ਆਪ ਦੀ ਗਿਣਤੀ ਸਿੱਖ ਆਗੂਆਂ ਦੀ ਪਹਿਲੀ ਕਤਾਰ ਦੇ ਨੇਤਾਵਾਂ ਵਿਚ ਹੋਣ ਲੱਗ ਪਈ। 1761 ਈ. ਨੂੰ ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਵਿਚ ਸਿੱਖਾਂ ਨੇ ਪਾਣੀਪਤ ਦੀ ਲੜਾਈ ਤੋਂ ਮੁੜ ਰਹੇ ਅਹਿਮਦ ਸ਼ਾਹ ਅਬਦਾਲੀ 'ਤੇ ਹਮਲਾ ਕਰਕੇ 2200 ਹਿੰਦੂ ਔਰਤਾਂ ਨੂੰ ਪਠਾਣਾਂ ਦੇ ਚੁੰਗਲ ਤੋਂ ਛੁਡਾ ਲਿਆ ਅਤੇ ਘਰੋ-ਘਰੀਂ ਪਹੁੰਚਾਇਆ। ਇਸ ਨਾਲ ਪੂਰੇ ਭਾਰਤ ਵਿਚ ਜਥੇਦਾਰ ਜੱਸਾ ਸਿੰਘ ਜੀ ਦੇ ਨਾਂਅ ਦੀ ਪ੍ਰਸਿੱਧੀ ਫੈਲ ਗਈ। ਸਰਦਾਰ ਜੱਸਾ ਸਿੰਘ ਜੀ ਦੀ ਕਮਾਂਡ ਵਿਚ ਖ਼ਾਲਸੇ ਨੇ ਲਾਹੌਰ 'ਤੇ ਇਤਿਹਾਸਕ ਫ਼ਤਹਿ ਦਰਜ ਕਰ ਗੁਰੂ ਸਾਹਿਬਾਨ ਦੇ ਨਾਂਅ ਦਾ ਸਿੱਕਾ ਜਾਰੀ ਕੀਤਾ। ਕੁੱਪ ਰਹੀੜੇ ਵਿਚ ਵਾਪਰੇ ਵੱਡੇ ਘੱਲੂਘਾਰੇ ਦੇ ਨਾਜ਼ੁਕ ਸਮੇਂ ਦੌਰਾਨ ਸਰਦਾਰ ਜੱਸਾ ਸਿੰਘ ਜੀ ਨੇ ਮੋਹਰੇ ਹੋ ਕੇ ਬੜੀ ਬਹਾਦਰੀ ਨਾਲ ਕੌਮ ਦੀ ਅਗਵਾਈ ਕੀਤੀ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਤੀਜੀ ਜਨਮ ਸ਼ਤਾਬਦੀ ਸਮੁੱਚੀ ਕੌਮ ਵੱਲੋਂ ਖ਼ਾਲਸਈ ਜਾਹੋ-ਜਲਾਲ ਨਾਲ ਮਨਾਈ ਜਾ ਰਹੀ ਹੈ। ਇਸ ਮੌਕੇ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਸਮੇਤ ਸਮੁੱਚੀਆਂ ਸਿੱਖ ਸੰਪਰਦਾਵਾਂ ਅਤੇ ਨਿਹੰਗ ਜਥੇਬੰਦੀਆਂ ਨੂੰ ਮੁਬਾਰਕਾਂ ਦਿੰਦੀ ਹਾਂ। ਇਸ ਮੌਕੇ 'ਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵੱਲੋਂ ਹਥਲਾ ਸੋਵੀਨਰ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਇਸ ਕਾਰਜ ਲਈ ਮੈਂ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਸਿੰਘ ਸਾਹਿਬ ਬਾਬਾ ਬਲਬੀਰ ਸਿੰਘ ਜੀ ਨੂੰ ਮੁਬਾਰਕਾਂ ਦਿੰਦੀ ਹੋਈ ਆਸ ਕਰਦੀ ਹਾਂ ਕਿ ਸੰਗਤਾਂ ਇਸ ਸੋਵੀਨਰ ਤੋਂ ਕੌਮ ਦੇ ਮਹਾਨ ਜਰਨੈਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਜੀਵਨ ਬਾਰੇ ਜਾਣਕਾਰੀ ਹਾਸਲ ਕਰਨਗੀਆਂ।

ਗੁਰੂ ਪੰਥ ਦੀ ਦਾਸ

**ਬੀਬੀ ਜਗੀਰ ਕੌਰ**

ਪ੍ਰਧਾਨ ਸ਼੍ਰੋਮਣੀ ਅਕਾਲੀ ਦਲ (ਇਸਤਰੀ ਵਿੰਗ) ਅਤੇ ਸਾਬਕਾ ਪ੍ਰਧਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।



# ਸੰਦੇਸ਼

ਮੈਨੂੰ ਇਹ ਜਾਣ ਕੇ ਬੜੀ ਪ੍ਰਸੰਨਤਾ ਹੋਈ ਹੈ ਕਿ ਸਿੱਖ ਕੌਮ ਦੇ ਮਹਾਨ ਜਰਨੈਲ, ਸੂਰਬੀਰ ਯੋਧੇ ਤੇ ਲਾਸਾਨੀ ਸਖ਼ਸ਼ੀਅਤ ਦੇ ਮਾਲਕ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ 300 ਸਾਲਾ ਜਨਮ ਸ਼ਤਾਬਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ 96 ਕਰੋੜੀ ਚਲਦਾ ਵਹੀਰ ਵੱਲੋਂ ਸਾਂਝੇ ਤੌਰ 'ਤੇ ਸੰਗਤਾਂ ਦੇ ਸਹਿਯੋਗ ਨਾਲ ਮਨਾਏ ਜਾਣ ਦੀ ਯਾਦਗਾਰੀ ਯੋਜਨਾਬੰਦੀ ਕੀਤੀ ਗਈ ਹੈ।

ਇਤਿਹਾਸ ਗਵਾਹ ਹੈ ਕਿ ਜਥੇਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਸਿੱਖ ਕੌਮ ਦੀ ਉਸ ਵੇਲੇ ਅਗਵਾਈ ਕੀਤੀ ਜਿਸ ਵੇਲੇ ਸਿੱਖਾਂ ਦੀ ਰਾਜਸੀ ਸ਼ਕਤੀ ਖੰਡਿਤ ਹੋ ਰਹੀ ਸੀ। ਉਨ੍ਹਾਂ ਦੀ ਦੂਰ-ਅੰਦੇਸ਼ੀ, ਯੁੱਧ ਨੀਤੀ ਤੇ ਇਖਲਾਕੀ ਉੱਚਤਾ ਕਾਰਣ ਉਨ੍ਹਾਂ ਨੇ ਕਠਿਨ ਪ੍ਰਸਥਿਤੀਆਂ ਵਿਚ ਵੀ ਕੌਮ ਦਾ ਮਾਰਗ ਦਰਸ਼ਨ ਕੀਤਾ। ਅਜਿਹੇ ਇਤਿਹਾਸਕ ਚਰਿੱਤਰ ਵਾਲੇ ਤੇ ਬੇਨਜ਼ੀਰ ਭੂਮਿਕਾ ਵਾਲੇ ਜਰਨੈਲ ਦੀਆਂ ਕੌਮ ਪ੍ਰਤੀ ਸੇਵਾਵਾਂ ਨੂੰ ਯਾਦ ਕਰਨਾ, ਪੁਨਰ-ਵਿਚਾਰ ਕਰਨਾ ਤੇ ਮੁਲਾਂਕਣ ਕਰਨਾ ਬਹੁਤ ਮਹੱਤਵਪੂਰਨ ਤੇ ਪ੍ਰਸ਼ੰਸਾਯੋਗ ਉੱਦਮ ਹੈ।

ਇਸ ਮਨੋਰਥ ਲਈ ਸ਼੍ਰੋਮਣੀ ਪੰਥ ਅਕਾਲੀ ਬੁਢਾ ਦਲ ਵੱਲੋਂ ਇਕ ਸੋਵੀਨਰ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ ਜਿਸ ਲਈ ਸ਼੍ਰੋਮਣੀ ਸੇਵਾ ਰਤਨ ਸਿੰਘ ਸਾਹਿਬ ਜਥੇਦਾਰ ਬਾਬਾ ਬਲਬੀਰ ਸਿੰਘ ਜੀ 96 ਕਰੋੜੀ, ਸੋਵੀਨਰ ਦੇ ਸੰਪਾਦਕ ਸ. ਦਿਲਜੀਤ ਸਿੰਘ ਬੇਦੀ ਨੂੰ ਮੁਬਾਰਕਾਂ ਦਿੰਦਾ ਹੋਇਆ ਅਕਾਲ ਪੁਰਖ ਅੱਗੇ ਅਰਦਾਸ ਕਰਦਾਂ ਹਾਂ ਕਿ ਇਸੇ ਤਰ੍ਹਾਂ ਉਦਮ ਉਪਰਾਲਾ ਬਖ਼ਸ਼ਦੇ ਹੋਏ ਸਦਾ ਸਹਾਈ ਹੋਣ।

ਗੁਰੂ ਪੰਥ ਦਾ ਦਾਸ<br>
**ਪਰਮਜੀਤ ਸਿੰਘ ਰਾਣਾ**<br>
ਚੇਅਰਮੈਨ,<br>
ਧਰਮ ਪ੍ਰਚਾਰ ਕਮੇਟੀ,<br>
ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ






ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਤੀਜੀ ਜਨਮ ਸ਼ਤਾਬਦੀ ਨੂੰ ਸਮਰਪਿਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰਦੁਆਰਾ ਰਕਾਬ ਗੰਜ ਸਾਹਿਬ ਦਿੱਲੀ ਤੱਕ ਸਜਾਏ ਗਏ ਚੇਤਨਾ ਮਾਰਚ ਦੀ ਆਰੰਭਤਾ ਸਮੇਂ ਸਿੰਘ ਸਾਹਿਬ ਭਾਈ ਰਣਜੀਤ ਸਿੰਘ, ਸਿੰਘ ਸਾਹਿਬ ਬਾਬਾ ਬਲਬੀਰ ਸਿੰਘ ਜੀ, ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਜੀ, ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੇ ਪ੍ਰਧਾਨ ਸ. ਮਨਜੀਤ ਸਿੰਘ ਜੀ.ਕੇ, ਸ. ਪਰਮਜੀਤ ਸਿੰਘ ਰਾਣਾ, ਬਾਬਾ ਅਵਤਾਰ ਸਿੰਘ ਜੀ ਸੁਰਸਿੰਘ, ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾ ਅਤੇ ਹੋਰ ਸੰਗਤਾਂ

ਸੰਪਾਦਕੀ

# ਭਾਰਤੀ ਇਤਿਹਾਸ ਵਿਚ ਸਿੱਖ ਜਰਨੈਲ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ

-ਦਿਲਜੀਤ ਸਿੰਘ ਬੇਦੀ

ਵੀਹਵੀਂ ਸਦੀਂ ਦੇ ਅੰਤਲਿਆਂ ਦਹਾਕਿਆਂ ਤੇ ਇਕਵੀਂ ਸਦੀਂ ਦੇ ਪਹਿਲੇ ਦੂਜੇ ਦਹਾਕਿਆਂ ਵਿਚ ਬਹੁਤ ਮਹੱਤਵਪੂਰਨ ਸ਼ਤਾਬਦੀਆਂ ਮਨਾਈਆਂ ਗਈਆਂ ਹਨ। ਸਿੱਖ ਧਰਮ ਦੇ ਮਹਾਨ ਬਾਨੀਆਂ, ਮਹਾਨ ਜਰਨੈਲਾਂ, ਧਰਮੀ ਮਹਾਪੁਰਸ਼ਾਂ ਤੇ ਹੋਰ ਸ਼ਖ਼ਸੀਅਤਾਂ ਦੀਆਂ ਜੀਵਨ ਤੇ ਸ਼ਹੀਦੀ ਨਾਲ ਸੰਬੰਧਿਤ ਸ਼ਤਾਬਦੀਆਂ ਸਮੇਂ ਕੌਮ ਨੇ ਖ਼ਾਲਸਈ ਜਾਹੋ-ਜਲਾਲ ਦਾ ਪ੍ਰਗਟਾਅ ਕੀਤਾ ਹੈ। ਸਿੱਖ ਕੌਮ ਵੱਲੋਂ 1975 ਈ. ਵਿੱਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ 300 ਸਾਲਾ ਸ਼ਹੀਦੀ ਦਿਵਸ ਵੱਡੀ ਪੱਧਰ 'ਤੇ ਮਨਾਇਆ ਗਿਆ। ਇਸੇ ਤਰ੍ਹਾਂ 1977 ਈ. ਸ੍ਰੀ ਅੰਮ੍ਰਿਤਸਰ ਸਾਹਿਬ ਦਾ 400 ਸਾਲਾ ਸਥਾਪਨਾ ਦਿਵਸ, 1979 ਈ. ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ 500 ਸਾਲਾ ਪ੍ਰਕਾਸ਼ ਦਿਹਾੜਾ, 1980 ਈ. ਮਹਾਰਾਜਾ ਰਣਜੀਤ ਸਿੰਘ ਜੀ ਦਾ 200 ਸਾਲਾ ਜਨਮ ਦਿਹਾੜਾ, 1980 ਈ. ਸ਼ਹੀਦ ਬਾਬਾ ਦੀਪ ਸਿੰਘ ਜੀ ਦਾ 200 ਸਾਲਾ ਜਨਮ ਦਿਹਾੜਾ, 1983 ਈ. ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ 200 ਸਾਲਾ ਬਰਸੀ, 1988 ਈ. ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦਾ 400 ਸਾਲਾ ਸਥਾਪਨਾ ਦਿਵਸ, 1992 ਈ. ਜਰਨੈਲ ਹਰੀ ਸਿੰਘ ਜੀ 'ਨਲਵਾ' ਦਾ 200 ਸਾਲਾ ਜਨਮ ਦਿਹਾੜਾ, 1993 ਈ. ਮਹਾਰਾਜਾ ਦਲੀਪ ਸਿੰਘ ਜੀ ਦੀ 100 ਸਾਲਾ ਬਰਸੀ, 1995 ਈ. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ 400 ਸਾਲਾ ਪ੍ਰਕਾਸ਼ ਦਿਹਾੜਾ 3 ਦਿਨ ਵਿਸ਼ਵ ਸਿੱਖ ਸੰਮੇਲਨ ਕਰਕੇ ਮਨਾਇਆ ਗਿਆ, ਇਸੇ ਤਰ੍ਹਾਂ 15 ਅਪ੍ਰੈਲ 1999 ਈ. ਖ਼ਾਲਸਾ ਪੰਥ ਦੀ ਸਾਜਨਾ ਦਾ 300 ਸਾਲਾ ਪ੍ਰਗਟ ਦਿਵਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ, 18 ਅਪ੍ਰੈਲ 2004 ਈ. ਸ੍ਰੀ ਗੁਰੂ ਅੰਗਦ ਦੇਵ ਜੀ ਦਾ 500 ਸਾਲਾ ਪ੍ਰਕਾਸ਼ ਦਿਵਸ ਸ੍ਰੀ



ਖਡੂਰ ਸਾਹਿਬ, ਤਰਨ ਤਾਰਨ, 1 ਸਤੰਬਰ 2004 ਈ. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 400 ਸਾਲਾ ਪਹਿਲਾ ਪ੍ਰਕਾਸ਼ ਦਿਵਸ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ, 21-26 ਦਸੰਬਰ 2004 ਈ. ਚਾਰ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ 300 ਸਾਲਾ ਸ਼ਹੀਦੀ ਦਿਹਾੜਾ ਸ੍ਰੀ ਫਤਹਿਗੜ੍ਹ ਸਾਹਿਬ, 4 ਮਈ 2005 ਈ. ਚਾਲੀ ਮੁਕਤਿਆਂ ਦਾ 300 ਸਾਲਾ ਸ਼ਹੀਦੀ ਦਿਹਾੜਾ, ਸ੍ਰੀ ਮੁਕਤਸਰ ਸਾਹਿਬ, 16 ਜੂਨ 2006 ਈ. ਸ੍ਰੀ ਗੁਰੂ ਅਰਜਨ ਦੇਵ ਜੀ ਦਾ 400 ਸਾਲਾ ਸ਼ਹੀਦੀ ਦਿਵਸ, ਤਰਨ ਤਾਰਨ, 2 ਜੁਲਾਈ 2006 ਈ. ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦਾ 400 ਸਾਲਾ ਸਿਰਜਨਾ ਦਿਵਸ, ਸ੍ਰੀ ਅੰਮ੍ਰਿਤਸਰ, 23 ਅਕਤੂਬਰ 2006 ਈ. ਬਾਬਾ ਬੁੱਢਾ ਸਾਹਿਬ ਜੀ ਦਾ 500 ਸਾਲਾ ਜਨਮ ਦਿਵਸ ਕੱਥੂ ਨੰਗਲ, ਸ੍ਰੀ ਅੰਮ੍ਰਿਤਸਰ, 10 ਅਗਸਤ 2006 ਈ. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 300 ਸਾਲਾ ਸੰਪੂਰਨਤਾ ਦਿਵਸ, ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ, 2 ਅਕਤੂਬਰ 2008 ਈ. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 300 ਸਾਲਾ ਗੁਰਗੱਦੀ ਦਿਵਸ, ਸ੍ਰੀ ਹਜ਼ੂਰ ਸਾਹਿਬ ਨਾਂਦੇੜ, 14 ਮਈ 2010 ਈ. ਬਾਬਾ ਬੰਦਾ ਸਿੰਘ ਬਹਾਦਰ ਵੱਲੋਂ 300 ਸਾਲਾ ਸਰਹੰਦ ਫ਼ਤਹਿ ਦਿਵਸ, ਸ੍ਰੀ ਫ਼ਤਹਿਗੜ੍ਹ ਸਾਹਿਬ, 8 ਮਾਰਚ 2016 ਈ. ਭਗਤ ਧੰਨਾ ਜੀ ਦਾ 600 ਸਾਲਾ ਜਨਮ ਦਿਹਾੜਾ, ਜ਼ਿਲ੍ਹਾ ਟਾਂਕ (ਰਾਜਸਥਾਨ), 25 ਜੂਨ 2016 ਈ. ਬਾਬਾ ਬੰਦਾ ਸਿੰਘ ਬਹਾਦਰ ਦਾ 300 ਸਾਲਾ ਸ਼ਹੀਦੀ ਦਿਹਾੜਾ, ਦਿੱਲੀ, 5 ਜਨਵਰੀ 2017 ਈ. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 350 ਸਾਲਾ ਪ੍ਰਕਾਸ਼ ਦਿਹਾੜਾ, ਪਟਨਾ ਸਾਹਿਬ ਵਿਖੇ ਮਨਾਇਆ ਗਿਆ ਵਿਖੇ ਮਨਾਇਆ ਗਿਆ।

ਹੁਣ ਸਿੱਖ ਕੌਮ ਦੇ ਮਹਾਨ ਜਰਨੈਲ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਏ ਦੇ 300 ਸਾਲਾ ਜਨਮ ਦਿਹਾੜੀ ਦੀ ਤੀਜੀ ਸ਼ਤਾਬਦੀ ਮਨਾਈ ਜਾ ਰਹੀ ਹੈ। ਵੱਡੀ ਪ੍ਰਸੰਸਾਯੋਗ ਗੱਲ ਹੈ ਕਿ ਸ੍ਰੀ ਅਕਾਲ



ਤਖ਼ਤ ਸਾਹਿਬ ਤੋਂ ਸ਼੍ਰੋਮਣੀ ਸੇਵਾ ਰਤਨ ਉਪਾਧੀ ਨਾਲ ਨਿਵਾਜੇ ਗਏ ਬਾਬਾ ਬਲਬੀਰ ਸਿੰਘ ਜੀ ਮੁਖੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਜੋ ਇਸ ਜਥੇਬੰਦੀ ਦੇ ਚੋਥਵੇਂ ਮੁਖੀ ਹਨ ਨੇ ਇਸ ਮਹਾਨ ਜਰਨੈਲ ਦੀ ਇਤਿਹਾਸਿਕ ਭੂਮਿਕਾ, ਵਚਿੱਤਰ ਚਰਿੱਤਰ ਤੇ ਪੁਨਰ-ਸਿਮਰਤੀ ਲਈ ਸਭ ਤੋਂ ਪਹਿਲਾਂ ਇਕ ਯਾਦਗਾਰੀ ਸੋਵੀਨਰ ਛਾਪਣ ਦਾ ਫੈਸਲਾ ਕੀਤਾ ਹੈ। ਉਹਨਾਂ ਦੀ ਇਸ ਸੋਚ, ਵਿੱਚੋਂ ਸਿੱਖ ਇਤਿਹਾਸ ਤੇ ਉਸ ਦੇ ਵੱਡ-ਵਡੇਰਿਆਂ ਜਰਨੈਲਾਂ ਪ੍ਰਤੀ ਆਸਥਾ, ਸਮਝ ਦੀ ਦ੍ਰਿਸ਼ਟੀ ਦੇ ਦੀਦਾਰ ਹੁੰਦੇ ਹਨ।

ਇੱਕਵੀਂ ਸਦੀ ਵਿਚ ਸਿੱਖਾਂ ਦੀ ਗਿਣਤੀ ਭਾਰਤ ਵਿਚ ਆਟੇ ਵਿਚ ਲੂਣ ਦੇ ਬਰਾਬਰ ਵੀ ਨਹੀਂ ਹੈ। ਪਰ ਅਕਾਲ ਪੁਰਖ ਦੀ ਕ੍ਰਿਪਾ ਦੇਖੋ ਕਿ ਸਮੁੱਚੇ ਵਿਸ਼ਵ ਤੇ ਪੰਜ ਮਹਾਂਦੀਪਾਂ ਵਿਚ ਤੁਹਾਨੂੰ ਸਿੱਖ ਕਿਧਰੇ ਨਾ ਕਿਧਰੇ ਮਿਲ ਹੀ ਜਾਣਗੇ ਕਿਤੇ ਥੋੜ੍ਹੇ ਕਿਤੇ ਬਹੁਤੇ। ਜੇ ਉਨ੍ਹਾਂ ਦੀ ਗਿਣਤੀ 20-25 ਪਰਿਵਾਰਾਂ ਤੋਂ ਪਾਰ ਹੋ ਜਾਂਦੀ ਹੈ ਤਾਂ ਉਥੇ ਗੁਰੂ ਘਰ ਹੋਣਾ ਵੀ ਲਾਜ਼ਮੀ ਹੈ। ਇਸ ਵੇਲੇ ਸਿੱਖਾਂ ਨੇ ਆਪਣੇ ਸਖ਼ਸ਼ੀ ਗੁਣਾਂ, ਪ੍ਰਤੀਬੱਧਤਾ, ਇਮਾਨਦਾਰੀ, ਦ੍ਰਿੜ੍ਹਤਾ ਨਾਲ ਕੰਮ ਕਰਕੇ, ਲਗਾਤਾਰ ਲੰਗਰ ਦੀ ਪ੍ਰਥਾ ਨੂੰ ਸਮੁੱਚੇ ਵਿਸ਼ਵ ਵਿਚ ਚਲਾਉਣ ਕਰਕੇ ਆਪਣੀ ਇਕ ਵੱਖਰੀ ਪਛਾਣ ਬਣਾਈ ਹੈ। ਸਿੱਖਾਂ ਦੀਆਂ ਸੰਸਥਾਵਾਂ ਨੇ ਵਿਸ਼ਵ ਭਰ ਵਿਚ ਜੰਗਾਂ ਵੇਲੇ, ਕੁਦਰਤੀ ਆਫਤਾਂ ਵੇਲੇ, ਭੂਚਾਲ, ਤੂਫ਼ਾਨਾਂ ਕਰਕੇ ਜਾਂ ਸਿਆਸੀ ਕਾਰਨਾਂ ਕਰਕੇ ਦੁੱਖੀ ਮਨੁੱਖਤਾ ਦੀ ਸੇਵਾ ਬਿਨਾਂ ਕਿਸੇ ਭੇਦ-ਭਾਵ ਦੇ ਕਰਦਿਆਂ, ਅਜਿਹੀਆਂ ਕਮਾਲ ਦੀਆਂ ਉਦਾਹਰਣਾਂ ਕਾਇਮ ਕੀਤੀਆਂ ਹਨ ਜਿਨ੍ਹਾਂ ਨੂੰ ਸੁਣ ਕੇ, ਪੜ੍ਹ ਕੇ ਸਹਿਜੇ ਹੀ ਸਿੱਖ ਹੋਣ 'ਤੇ ਮਾਣ ਮਹਿਸੂਸ ਹੁੰਦਾ ਹੈ। ਪਿੱਛੇ ਜਿਹੇ ਇੰਗਲੈਂਡ ਵਿਚ ਇਕ ਚੋਰ, ਚੋਰੀ ਕਰਦਾ ਫੜਿਆ ਗਿਆ, ਉਸ ਨੂੰ ਇਕ ਇਸਤਰੀ ਜੱਜ ਕੋਲ ਪੇਸ਼ ਕੀਤਾ ਗਿਆ। ਉਸ ਪੁੱਛਿਆ, ਤੂੰ ਚੋਰੀ ਕਿਉਂ ਕੀਤੀ? ਉਸ ਦਾ ਜਵਾਬ ਸੀ, "ਮੈਂ ਭੁੱਖਾ ਸਾਂ"। ਉਹ ਔਰਤ ਜੱਜ ਨੇ ਕਿਹਾ "ਤੂੰ ਚੋਰੀ ਕਰਨ ਦੀ



ਬਜਾਏ ਕਿਸੇ ਸਿੱਖ ਟੈਂਪਲ ਵਿਚ ਕਿਉਂ ਨਹੀਂ ਗਿਆ ਜਿਥੇ 24 ਘੰਟੇ ਫ੍ਰੀ ਕਿਚਨ ਮਿਲਦੀ ਹੈ''। ਇਹ ਘਟਨਾ ਅਖ਼ਬਾਰਾਂ ਤੇ ਟੀ.ਵੀ. ਉੱਤੇ ਖ਼ਬਰ ਬਣ ਕੇ ਆਈ। ਮਨੋਰਥ ਕੇਵਲ ਇਹ ਹੈ ਕਿ ਹੁਣ ਸੰਸਾਰ ਪੱਧਰ 'ਤੇ ਲੋਕ ਸਿੱਖਾਂ ਦੇ ਨਿਸ਼ਕਾਮ ਲੰਗਰ ਦੀ ਅਹਿਮੀਅਤ ਨੂੰ ਪ੍ਰਵਾਨ ਕਰਨ ਲੱਗ ਪਏ ਹਨ।

ਬਰਤਾਨੀਆਂ ਵਿਚ ਸਿੱਖਾਂ ਵੱਲੋਂ ਮੋਬਾਇਲ ਗੱਡੀਆਂ ਚੱਲਦੀਆਂ ਹਨ ਜੋ ਗ਼ਰੀਬ ਇਲਾਕਿਆਂ ਵਿਚ ਲੰਗਰ ਦੀ ਸੇਵਾ ਕਰਦੀਆਂ ਹਨ। ਬਾਕੀ ਦੇਸ਼ਾਂ: ਕੇਨੈਡਾ, ਅਮਰੀਕਾ, ਆਸਟ੍ਰੇਲੀਆ ਆਦਿ ਵਿਚ ਵੀ ਇਹੋ ਜਿਹੀਆਂ ਰਿਵਾਇਤਾਂ ਦ੍ਰਿਸ਼ਟੀ ਗੋਚਰ ਹੋ ਰਹੀਆਂ ਹਨ। ਖ਼ਾਲਸਾ ਏਡ ਸੰਸਥਾ ਨੇ ਸਮੁੱਚੇ ਵਿਸ਼ਵ ਵਿਚ ਸਿੱਖਾਂ ਦੇ ਕੱਦ ਨੂੰ ਉੱਚਾ ਕੀਤਾ ਹੈ, ਇਹ ਪਿਛੋਕੜ ਦੱਸਣ ਦਾ ਮਨੋਰਥ ਇਹ ਹੈ ਕਿ ਇਕ ਸਮਾਂ ਸੀ ਜਦੋਂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਤੱਕ ਸ਼ਾਸਤਰ ਦੀ ਪ੍ਰਮੁੱਖਤਾ ਰਹੀ। ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ਼ਸਤਰ ਦੀ ਮਹੱਤਤਾ ਨੂੰ ਪਛਾਣਿਆ। ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੇ ਕਾਰਨਾਂ ਵਿਚ ਸ਼ਸਤਰ ਦੀ ਭੂਮਿਕਾ ਵੀ ਮਹੱਤਵਪੂਰਨ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਸ਼ਸਤਰ ਦੀ ਅਟੱਲ ਭੂਮਿਕਾ ਨੂੰ ਪ੍ਰਵਾਨ ਕਰਦੇ ਹੋਏ ਸਮਕਾਲੀ ਬਾਦਸ਼ਾਹਤ ਦੇ ਸਮਰੂਪ ਖ਼ਾਲਸੇ ਦੀ ਬਾਦਸ਼ਾਹਤ ਕਾਇਮ ਕੀਤੀ ਇਸੇ ਪਿਛੋਕੜ ਵਿਚੋਂ ਹੀ ਦਸਵੇਂ ਪਾਤਸ਼ਾਹ ਦੀ ਅਸੀਸ ਨਾਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆਂ ਇਸ ਧਰਤੀ 'ਤੇ ਪ੍ਰਵੇਸ਼ ਕਰਦੇ ਹਨ। ਇਤਿਹਾਸ ਗਵਾਹ ਹੈ ਕਿ ਉਹ ਛੋਟੀ ਉਮਰ ਵਿਚ ਪਿਤਾ ਦੇ ਸਾਏ ਤੋਂ ਮਹਿਰੂਮ ਹੋ ਗਏ। ਅਕਾਲ ਪੁਰਖ ਦਾ ਕਮਾਲ ਕਿ ਇਕ ਪਾਸੇ ਕਲਗੀਧਰ ਸਾਹਿਬ ਦੀ ਅਸੀਸ ਨਾਲ ਜਨਮ ਹੁੰਦਾ ਹੈ ਦੂਜੇ ਪਾਸੇ ਮਾਤਾ ਸੁੰਦਰੀ ਜੀ ਦੇ ਸਾਲਾਂ ਬੱਧੀ ਸੰਪਰਕ ਵਿਚ ਰਹਿਣ ਕਾਰਨ ਜਥੇਦਾਰ ਜੱਸਾ ਸਿੰਘ ਜੀ ਦੀ ਸ਼ਖ਼ਸੀਅਤ ਅਤੇ ਚਰਿੱਤਰ ਦਾ ਸੁੰਦਰ ਨਿਰਮਾਨ ਹੁੰਦਾ ਹੈ।



ਬਾਬਾ ਜੱਸਾ ਸਿੰਘ ਜੀ ਦੀਆਂ ਵਿਚਾਰ

ਧਰਾਈ ਬੁਨਿਆਦਾਂ, ਇਨ੍ਹਾਂ ਦਾ ਉਸਾਰ, ਵਿਹਾਰ ਅਤੇ ਵਿਕਾਸ ਮਾਤਾ ਜੀ ਦੀ ਰਹਿਮਤ ਦਾ ਕੁੱਲ ਫਲ ਸੀ। ਇੰਜ ਬਾਲ ਜੱਸਾ ਸਿੰਘ ਜੀ ਦੀ ਸਰੀਰਕ, ਮਾਨਸਿਕ, ਆਤਮਿਕ, ਤਰਬੀਅਤ ਵਿਚ ਗੁਰੂ ਘਰ ਦਾ ਅਕੱਟ ਪ੍ਰਭਾਵ ਰਿਹਾ ਹੈ। ਜਿਸ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਇਤਿਹਾਸ ਯਾਦ ਕਰਦਾ ਹੈ। ਉਸ ਦੀ ਤੀਜੀ ਜਨਮ ਸ਼ਤਾਬਦੀ ਸਾਡੇ ਸਾਰਿਆਂ ਦੇ ਜੀਵਨ ਕਾਲ ਵਿਚ ਆਈ ਹੈ। ਜਥੇਦਾਰ ਜੱਸਾ ਸਿੰਘ ਜੀ ਨੂੰ ਗੁਰੂ ਘਰ ਦਾ ਅਸ਼ੀਰਵਾਦ ਪ੍ਰਾਪਤ ਰਿਹਾ ਹੈ। ਸਿੱਖ ਕੌਮ ਦੇ ਇਸ ਮਹਾਨ ਜਰਨੈਲ ਜਥੇਦਾਰ ਜੱਸਾ ਸਿੰਘ ਜੀ ਦੇ ਸਮੁੱਚੇ ਜੀਵਨ ਨੂੰ ਵਾਚੀਏ ਤਾਂ ਪਤਾ ਲੱਗਦਾ ਹੈ ਕਿ ਇਹ ਲਸਾਨੀ ਯੋਧਾ ਸ਼ਸਤਰੀ ਗੁਣਾਂ ਵਿਚ ਹੀ ਪ੍ਰਵੀਨ ਨਹੀਂ ਸੀ ਸਗੋਂ ਨਿੱਤਨੇਮੀ ਗੁਰਸਿੱਖ ਗੁਰਬਾਣੀ ਦੇ ਮਰਮ ਨੂੰ ਸਮਝਣ ਵਾਲਾ ਵਿਅਕਤੀ ਸੀ।

ਗੁਰੂ ਘਰ ਦੀ ਸਰਪ੍ਰਸਤੀ ਨੇ, ਉਸ ਨੂੰ ਭੈਅ ਰਹਿਤ ਕਰਕੇ ਨਿਡਰਤਾ ਨਾਲ ਅਖੰਡ ਰੂਪ ਵਿਚ ਜੋੜ ਦਿੱਤਾ। ਜਿਸ ਦੇ ਫਲਸਰੂਪ ਉਹ ਆਪਣੇ ਸੱਚੇ-ਸੁੱਚੇ ਚਰਿਤਰ ਨਾਲ ਨਵਾਂ ਇਤਿਹਾਸ ਸਿਰਜਨ ਵਿਚ ਰੁੱਝਾ ਰਿਹਾ। ਸਿੱਖਾਂ ਦੀ ਇਹ ਖਾਸੀਅਤ ਰਹੀ ਹੈ ਉਹਨਾਂ ਨੇ ਲਾਸਾਨੀ ਇਤਿਹਾਸ ਤਾਂ ਸਿਰਜਿਆ ਬਹੁਤ ਪਰ ਇਤਿਹਾਸ ਦੀ ਸੰਭਾਲਣ ਪ੍ਰਕਿਰਿਆ ਨਾਲ ਜੁੜ ਨਾ ਸਕੇ। ਇਹੋ ਕਾਰਨ ਹੈ ਸਿੱਖਾਂ ਦਾ ਬਹੁਤਾ ਇਤਿਹਾਸ ਗ਼ੈਰ ਸਿੱਖਾਂ ਜਾਂ ਵਕਤ ਦੇ ਹੁਕਮਰਾਨਾਂ ਨੇ ਲਿਖਵਾਇਆ ਜਾਂ ਹੁਕਮਰਾਨਾਂ ਦੇ ਹੁਕਮ ਤੇ ਇੱਛਾ ਅਨੁਸਾਰ ਲਿਖਿਆ ਜਾਂਦਾ ਰਿਹਾ। ਇਤਿਹਾਸ ਦੀ ਖੂਬੀ ਹੈ ਕਿ ਹੁਕਮ, ਹਾਕਮ, ਮਹਿਕੂਮ ਤੇ ਹਕੂਮਤ ਨਾਲ ਰਿਸ਼ਤੇ ਨੂੰ ਸਮਝਦਾ ਹੈ। ਉਸ ਨੂੰ ਇਹ ਵੀ ਪਤਾ ਹੈ ਜ਼ੁਲਮ, ਜ਼ਾਲਮ ਤੇ ਮਜ਼ਲੂਮ ਦਾ ਆਪਸ ਵਿੱਚ ਕੀ ਰਿਸ਼ਤਾ ਹੁੰਦਾ ਹੈ। ਇਹਨਾਂ ਮਸਹਲਤਾਂ ਨੂੰ ਜਥੇਦਾਰ ਜੱਸਾ ਸਿੰਘ ਜੀ ਆਲੂਵਾਲੀਆ ਸਮਝਦੇ ਸੀ ਇਸੇ ਕਰਕੇ ਉਸ ਨੇ ਕਦੇ ਵੀ ਹਮਲਾਵਰਾਂ, ਮੁਸਲਮਾਨ ਧਾੜਵੀਆਂ, ਇਸਲਾਮਿਕ ਸ਼ਾਸ਼ਕਾਂ ਤੇ ਇਸ ਸ਼੍ਰੇਣੀ



ਵਿਚ ਆਉਣ ਵਾਲੇ ਹੋਰਨਾਂ ਲੋਕਾਂ ਨੂੰ ਸੋਧਣ ਤੇ ਸੇਧਣ ਅਤੇ ਗਊ ਗ਼ਰੀਬ ਦੀ ਸੇਵਾ ਲਈ ਸਦਾ ਤੱਤਪਰ ਰਹੇ।

ਇਤਿਹਾਸ ਇਸ ਗੱਲ ਦੀ ਵੀ ਪੁਸ਼ਟੀ ਕਰਦਾ ਹੈ ਕਿ ਜਥੇਦਾਰ ਜੱਸਾ ਸਿੰਘ ਜੀ ਨੇ ਆਪਣੇ ਜੀਵਨ ਕਾਲ ਵਿਚ ਜਿੰਨੇ ਵੀ ਯੁੱਧਾਂ ਦੀ ਅਗਵਾਈ ਕੀਤੀ, ਜਿੰਨੇ ਵੀ ਵਿਦੇਸ਼ੀ ਹਮਲਾਵਰਾਂ ਨਾਲ ਲੋਹਾ ਲਿਆ। ਉਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਜਥੇਦਾਰ ਜੱਸਾ ਸਿੰਘ ਜੀ ਇਕ ਨਿਪੁੰਨ ਸ਼ਾਸਕ, ਇਕ ਲਾਜਵਾਬ ਜਰਨੈਲ, ਬੇਮਿਸਾਲ ਯੋਧਾ, ਗੁਰੂ ਘਰ ਦੇ ਸ਼ਰਧਾਵਾਨ ਕੀਰਤਨੀਏ ਅਤੇ ਬੇਨਜ਼ੀਰ ਚਰਿਤਰ ਵਾਲੇ ਇਨਸਾਨ ਸਨ। ਸਰਕਾਰੀ ਤੇ ਗ਼ੈਰ ਸਰਕਾਰੀ ਇਤਿਹਾਸ ਲਿਖਣ ਵਾਲੇ ਵਿਅਕਤੀਆਂ ਨੇ ਜੱਥਦਾਰ ਜੱਸਾ ਸਿੰਘ ਜੀ ਦੇ ਸਮੁੱਚੇ ਜੀਵਨ ਤੇ ਵਿਅਕਤੀਗਤ ਗੁਣਾਂ ਨੂੰ ਪੇਸ਼ ਕਰਨ ਤੇ ਓਨਾ ਬਲ ਨਹੀਂ ਦਿੱਤਾ ਜਿੰਨਾਂ ਇਸ ਦੀ ਲੋੜ ਸੀ ਜਾਂ ਜਿਸ ਦੇ ਉਹ ਅਧਿਕਾਰੀ ਸਨ। ਮੈਨੂੰ ਇਸ ਗੱਲ ਦੀ ਹੈਰਾਨੀ ਹੈ ਕਿ ਅੱਜ ਜਦੋਂ ਵੀ ਪਾਕਿਸਤਾਨੀ ਅਖ਼ਬਾਰਾਂ, ਰੇਡੀਓ, ਟੀ.ਵੀ., ਚੈਨਲਾਂ, ਪੁਸਤਕਾਂ ਵੇਖਣ ਵਾਚਣ ਨੂੰ ਮਿਲਦੀਆਂ ਹਨ ਤਾਂ ਉਹਨਾਂ ਲਿਖਤਾਂ ਵਿਚ ਸਿੱਖ ਰਾਜ ਦਾ ਜਿਕਰ ਸਹਿਜੇ ਹੀ ਆ ਜਾਂਦਾ ਹੈ। ਪਰ ਭਾਰਤੀ ਪ੍ਰਸੰਗ ਵਿਚ ਸਿੱਖ ਰਾਜ ਦੇ ਜ਼ਿਕਰ ਨੂੰ ਸਿਆਸੀ ਮਸਹਲਤਾਂ ਦੇ ਅੰਤਰਗਤ ਜਾਣ ਬੁਝ ਕੇ ਅੱਖੋਂ ਪਰੋਖੇ ਕੀਤਾ ਜਾਂਦਾ ਹੈ।

ਅਜ਼ਾਦ ਭਾਰਤ ਦੇ ਹਵਾਲੇ ਨਾਲ 15 ਅਗਸਤ ਨੂੰ ਲਾਲ ਕਿਲ੍ਹੇ 'ਤੇ ਤਰੰਗਾ ਲਹਿਰਾਇਆ ਜਾਂਦਾ ਹੈ ਪਰ ਭਾਰਤੀ ਇਤਿਹਾਸ ਨੇ ਸਿੱਖਾਂ ਦੁਆਰਾ ਕੀਤੀ ਹਕੂਮਤ ਦੇ ਉਸ ਸੁਨਹਿਰੀ ਦੌਰ ਨੂੰ ਜਿਸ ਤਰੀਕੇ ਨਾਲ ਪੇਸ਼ ਕਰਨਾ ਸੀ, ਉਸ ਤੋਂ ਘੇਸ ਮਾਰੀ ਰੱਖੀ ਹੈ। ਇਸਲਾਮੀ ਬਾਦਸ਼ਾਹਤ ਪਾਸੋਂ ਰਾਜ-ਭਾਗ ਖੋਹ ਕੇ ਲਾਲ ਕਿਲ੍ਹੇ 'ਤੇ ਕੇਸਰੀ ਝੰਡਾ ਲਹਿਰਾਉਣ ਵਾਲੇ ਸਿੱਖ ਕੌਮ ਦੇ ਮਹਾਨ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਬਾਬਾ ਬਘੇਲ ਸਿੰਘ ਜੀ, ਜਥੇਦਾਰ ਜੱਸਾ ਸਿੰਘ ਜੀ



ਰਾਮਗੜ੍ਹੀਆ, ਜਥੇਦਾਰ ਤਾਰਾ ਸਿੰਘ ਜੀ ਘੇਬਾ, ਜਥੇਦਾਰ ਮਹਾ ਸਿੰਘ ਜੀ ਸ਼ੁੱਕਰਚੱਕੀਆ ਹੀ ਸਨ ਪਰ ਭਾਰਤ ਦੀ ਇਤਿਹਾਸਕਾਰੀ ਵਿੱਚ ਇਸ ਦਾ ਜ਼ਿਕਰ ਹੀ ਨਹੀਂ ਕਿਉਂ?

ਕੇਵਲ ਭਾਰਤੀ ਪੰਜਾਬ ਵਿਚ ਸਿੱਖਾਂ ਦੀ ਘੱਟ ਗਿਣਤੀ ਕੌਮ ਨੇ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਵਿਚ ਇਸਲਾਮੀ ਰਾਜ ਨੂੰ ਚਨੌਤੀ ਹੀ ਨਹੀਂ ਦਿੱਤੀ ਸਗੋਂ ਲਾਲ ਕਿਲ੍ਹੇ 'ਤੇ ਖ਼ਾਲਸਈ ਨਿਸ਼ਾਨ ਵੀ ਝੁਲਾਇਆ। ਇਹ ਕੋਈ ਸਿੱਧੀ ਸਾਧਾਰਨ ਘਟਨਾ ਨਹੀਂ ਸੀ ਇਹ ਇਕ ਇਤਿਹਾਸਿਕ ਘਟਨਾ-ਕ੍ਰਮ ਸੀ ਜਿਸ ਨੇ ਭਾਰਤੀ ਇਤਿਹਾਸ ਵਿਚ ਇਕ ਨਵੇਂ ਬਾਬ ਦਾ ਆਰੰਭ ਕੀਤਾ। ਮੈਨੂੰ ਖੇਦ ਨਾਲ ਲਿਖਣਾ ਪੈ ਰਿਹਾ ਹੈ ਕਿ ਦਿੱਲੀ ਨੂੰ ਸਿੱਖ ਜਰਨੈਲਾਂ ਨੇ 19 ਵਾਰ ਫ਼ਤਹਿ ਕੀਤਾ ਪਰ ਇਹ ਸਿੱਖ ਜਰਨੈਲ ਇਤਿਹਾਸਕਾਰਾਂ ਦੀ ਕਿਰਪਾ-ਦ੍ਰਿਸ਼ਟੀ ਦਾ ਪਾਤਰ ਕਿਉਂ ਨਹੀਂ ਬਣੇ? ਇਸ ਸੋਵੀਨਰ ਵਿਚ ਅਸੀਂ 40 ਤੋਂ ਵੱਧ ਵਿਦਵਾਨਾਂ ਦੇ ਆਰਟੀਕਲ ਸ਼ਾਮਲ ਕੀਤੇ ਹਨ। ਜਿਹਨਾਂ ਵਿਚ ਉਹਨਾਂ ਨੇ ਜਥੇਦਾਰ ਜੱਸਾ ਸਿੰਘ ਜੀ ਦੇ ਜੀਵਨ ਦੇ ਇਤਿਹਾਸਕ, ਝੁਜਾਰੂ, ਜੰਗਜੂ, ਬਹਾਦਰੀ, ਦੂਰ-ਅੰਦੇਸ਼ੀ ਸ਼ਾਸਕ ਵਾਲੇ ਚਰਿੱਤਰ ਦੀਆਂ ਕਈ ਪਰਤਾਂ ਨੂੰ ਉਗਾੜਣ ਦੀ ਕੋਸ਼ਿਸ਼ ਕੀਤੀ ਹੈ। ਅਜੋਕੇ ਸਾਹਿਤਕਾਰਾਂ, ਲੇਖਕਾਂ ਤੇ ਇਤਿਹਾਸਕਾਰਾਂ ਨੇ ਇਤਿਹਾਸ ਦੇ ਹਵਾਲੇ ਨਾਲ ਉਸ ਦਾ ਸਥਾਨ ਨਿਸ਼ਚਿਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਇਸ ਮਹਾਨ ਜਰਨੈਲ ਨੇ ਸਿੱਖ ਇਤਿਹਾਸ ਦੀ ਦਿਸ਼ਾ ਮੋੜਨ ਲਈ ਕਿਵੇਂ ਯਤਨ ਕੀਤੇ। ਇਸ ਵਿਚ ਨਵੇਂ ਬਾਬ ਸ਼ਾਮਲ ਕੀਤੇ, ਕੌਮ ਨੂੰ ਇਕ ਮੁੱਠ ਹੋਣ ਦੀ ਵਿਧੀ ਦਿੱਤੀ।

ਜਥੇਦਾਰ ਜੱਸਾ ਸਿੰਘ ਜੀ ਦੇ 300ਵੇਂ ਜਨਮ ਉਤਸਵ 'ਤੇ ਉਸ ਨੂੰ ਯਾਦ ਕੀਤੇ ਜਾਣਾ ਮੁਬਾਰਕ ਉੱਦਮ ਹੈ। ਇਹ ਸੋਵੀਨਰ ਛੇਤੀ ਨਾਲ ਤਿਆਰ ਕੀਤਾ ਗਿਆ ਹੈ ਇਸ ਵਿਚ ਕਈ ਉਣਤਾਈਆਂ ਰਹਿ ਗਈਆਂ ਹੋਣਗੀਆਂ। ਜਿਸ ਦੀ ਮੈਂ ਨਿਮਰਤਾ ਸਹਿਤ ਪਹਿਲਾਂ ਹੀ ਸਮੁੱਚੇ ਖ਼ਾਲਸਾ ਪੰਥ ਤੋਂ ਮੁਆਫ਼ੀ





ਚਾਹੁੰਦਾ ਹਾਂ ਪਰ ਭਵਿੱਖ ਵਿਚ ਇਸ ਸੰਬੰਧੀ ਹੋਰ ਪ੍ਰੋਗਰਾਮ ਉਲੀਕੇ ਜਾਣਗੇ ਤੇ ਉਹਨਾਂ ਦੇ ਹਵਾਲੇ ਨਾਲ ਹੋਰ ਟਕਸਾਲੀ ਕੰਮ ਕੀਤਾ ਜਾਵੇਗਾ।

ਅਸੀਂ ਮਹਿਸੂਸ ਕਰਦੇ ਹਾਂ ਕਿ ਸਿੱਖਾਂ ਦਾ ਇਤਿਹਾਸ ਮੁੜ ਲਿਖਣ ਦੀ ਸਖ਼ਤ ਲੋੜ ਹੈ। ਇਹ ਪ੍ਰਾਪਤ ਇਤਿਹਾਸ ਸਰਕਾਰੀ ਦ੍ਰਿਸ਼ਟੀ 'ਤੇ ਕੇਂਦਰਤ ਹੈ ਕਿਉਂਕਿ ਬਹੁਤੇ ਸ੍ਰੋਤ ਮੁਸਲਮਾਨਾਂ ਤੇ ਅੰਗਰੇਜ਼ਾਂ ਦੇ ਪੈਦਾ ਕੀਤੇ ਹੋਏ ਹਨ। ਚਾਹੇ ਉਹਨਾਂ ਨੇ ਖੁਦ ਪੈਦਾ ਕੀਤੇ ਜਾਂ ਕਰਵਾਏ, ਇਹਨਾਂ ਸਾਰਿਆਂ ਵਿਚ ਇਕ ਪੁਰਖੀ ਰਾਜ ਦੀ ਜੁਬਾਨ ਬੋਲਦੀ ਹੈ। ਦੂਜੇ ਪਾਸੇ ਅੰਗਰੇਜ਼ਾਂ ਦੀਆਂ ਲੋੜਾਂ ਤੇ ਲੇਖਕ ਦੀ ਖੁਸ਼ਨੂਦੀ ਬੋਲਦੀ ਹੈ। ਅਜ਼ਾਦ ਭਾਰਤ ਵਿਚ ਸਿੱਖਾਂ ਬਾਰੇ ਲਿਖਿਆ ਇਤਿਹਾਸ ਵੀ ਉਹੀ ਹੈ। ਵਿਆਖਿਆ ਵੀ ਇਤਿਹਾਸਕਾਰਾਂ ਦੀ ਨਿੱਜੀ ਹੈ। ਇਤਿਹਾਸ/ਇਤਿਹਾਸਕਾਰ ਤੇ ਇਤਿਹਾਸਕਾਰੀ ਰਾਹੀਂ ਜਿਹੜੀ ਇਤਿਹਾਸਕਤਾ ਸਿੱਖਾਂ ਬਾਰੇ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ, ਉਸ ਬਾਰੇ ਵੀ ਸ਼ੰਕੇ ਤੇ ਸ਼ੰਸੇ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ, ਚੀਫ਼ ਖ਼ਾਲਸਾ ਦੀਵਾਨ ਤੇ ਗੁਰੂ ਸਾਹਿਬਾਨ ਦੇ ਨਾਮ 'ਤੇ ਬਣੀਆਂ ਅਕਾਦਮੀਆਂ ਫਾਊਂਡੇਸ਼ਨਾਂ ਤੋਂ ਇਲਾਵਾ ਯੂਨੀਵਰਸਿਟੀਆਂ, ਸਿੱਖ ਕਾਲਜਾਂ ਦੇ ਇਤਿਹਾਸ ਨਾਲ ਸੰਬੰਧਿਤ ਵਿਭਾਗ ਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ 96 ਕਰੋੜੀ ਚਲਦਾ ਵਹੀਰ ਦੇ ਮੁਖੀ ਅਤੇ ਨਿਹੰਗ ਸਿੰਘ ਦਲਾਂ ਦੇ ਵਿਦਵਾਨਾਂ ਨਾਲ ਮਿਲ ਬੈਠ ਕੇ ਇਕ ਅਜਿਹੀ ਖੋਜ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਸਿੱਖ ਇਤਿਹਾਸ ਦੀ ਪੁਨਰ ਸਿਰਜਨਾ 'ਤੇ ਖੋਜ ਕਰੇ। ਇਹ ਖੋਜ ਕਮੇਟੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਹੇਠ ਕਾਰਜ ਕਰੇ। ਸਿੱਖ ਇਤਿਹਾਸ ਸੰਬੰਧੀ ਪੈਦਾ ਹੋਏ ਸ਼ੰਕੇ ਤੇ ਦੁਬਿਧਾਵਾਂ ਨੂੰ ਵੀ ਸਰਲ ਕਰੇ। ਅਸੀਂ ਸਾਰੇ ਜਾਣਦੇ ਹਾਂ ਸ਼ੁੱਧ ਇਤਿਹਾਸ ਨਾਮ ਦੀ ਕੋਈ ਚੀਜ਼ ਨਹੀਂ ਹੁੰਦੀ ਇਹ ਮਨੁੱਖੀ ਪੈਦਾਵਾਰ ਹੈ। ਇਸ ਲਈ ਇਕ ਸੰਤੁਲਿਤ ਇਤਿਹਾਸ ਲਿੱਖਣ ਲਈ



ਅਤੇ ਗੁਰਮਤਿ ਦੀਆਂ ਰੂਹਾਨੀ ਸਰੋਕਾਰਾਂ, ਵਿਹਾਰਾਂ ਤੇ ਇਸ ਦੀ ਦਾਰਸ਼ਨਿਕਤਾ ਨੂੰ ਵੀ ਅੰਗ-ਸੰਗ ਰੱਖਿਆ ਜਾਣਾ ਜ਼ਰੂਰੀ ਹੈ।

ਮੈਨੂੰ ਅਹਿਸਾਸ ਹੈ ਕਿ ਉਪਰ ਦੱਸੇ ਗਏ ਸਾਂਝੇ ਉਦਮ ਲਈ ਕਠਿਨਾਈਆਂ ਪੈਦਾ ਹੋਣਗੀਆਂ, ਵਿਚਾਰਧਰਾਈ ਵਿਰੋਧ ਵੀ ਪੈਦਾ ਹੋਵੇਗਾ। ਹਾਉਮੈ ਵੀ ਜਲੌਅ ਵਿਚ ਆਵੇਗੀ, ਪਰ ਸਾਰਿਆਂ ਨੂੰ ਕੌਮੀ ਕਾਜ ਲਈ ਨਿਰਸਵਾਰਥ ਹੋ ਕੇ ਥੋੜ੍ਹੀ-ਥੋੜ੍ਹੀ ਕੁਰਬਾਨੀ ਕਰਕੇ ਇਸ ਉਦਮ ਵਿਚ ਸ਼ਰੀਕ ਹੋਣਾ ਚਾਹੀਦਾ ਹੈ। ਜੇ ਸਾਰੀਆਂ ਜਥੇਬੰਦੀਆਂ ਇਕ ਪਲੇਟ ਫਾਰਮ ਤੇ ਇਕੱਠੀਆਂ ਨਹੀਂ ਹੁੰਦੀਆਂ ਤਾਂ ਇਕ ਸਿਰਕੱਢ ਜਥੇਬੰਦੀ ਨੂੰ ਇਸ ਦਿਸ਼ਾ ਵਿਚ ਫ਼ੈਸਲਾਕੁਨ ਉਦਮ ਕਰਨਾ ਚਾਹੀਦਾ ਹੈ। ਜੇ ਕੋਈ ਸਿੱਖ ਸੰਸਥਾ ਕੌਮੀ ਕਾਜ ਲਈ ਅਜਿਹਾ ਕੁਝ ਕਰਨ ਵਿਚ ਕਾਮਯਾਬ ਹੋ ਜਾਂਦੀ ਹੈ ਤਾਂ ਜਿਥੇ ਇਹ ਕੌਮ ਪ੍ਰਤੀ ਵੱਡੀ ਦੇਣ ਤੇ ਘਾਲਣਾ ਹੋਵੇਗੀ, ਉਥੇ ਸਤਿਕਾਰਯੋਗ ਜਥੇਦਾਰ ਬਾਬਾ ਜੱਸਾ ਸਿੰਘ ਜੀ ਨੂੰ ਵੀ ਸ਼ਰਧਾ ਸਤਿਕਾਰ ਭੇਟ ਹੋਵੇਗਾ।

ਇਥੇ ਵਿਚਾਰਨ ਵਾਲੀ ਗੱਲ ਇਹ ਹੈ ਕਿ ਇਸ ਸਮੇਂ ਪੰਜਾਬ ਅਤੇ ਦੇਸ਼ ਵਿਚ ਹਜ਼ਾਰਾਂ ਜਥੇਬੰਦੀਆਂ ਹਨ ਪਰ ਜਿਸ ਉਤਸ਼ਾਹ ਉਦਮ ਤੇ ਦੂਰ ਦ੍ਰਿਸ਼ਟੀ ਦਾ ਪ੍ਰਗਟਾਵਾ ਕਰਦਿਆਂ ਬਾਬਾ ਬਲਬੀਰ ਸਿੰਘ ਜੀ ਨੇ ਇਹ ਸੋਵੀਨਰ ਛਾਪਣ ਦਾ ਉਪਰਾਲਾ ਕੀਤਾ ਹੈ। ਇਸ ਦੀ ਜਿੰਨੀ ਪ੍ਰਸੰਸਾ ਕੀਤੀ ਜਾਵੇ ਥੋੜ੍ਹੀ ਹੈ ਇਸ ਪੰਥ ਦਰਦੀ ਚੇਤਨ ਬੁੱਧ ਤੇ ਚਿੰਤਨਸ਼ੀਲ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ਜੀ ਨੂੰ ਮੁਬਾਰਕਬਾਦ ਦੇਂਦਾ ਹਾਂ। ਅਜਿਹੇ ਬੇਲਾਗ ਤੇ ਨਿਰਸਵਾਰਥ ਉੱਦਮ ਹੀ ਕੌਮ ਦੇ ਮਹਾਨ ਜਰਨੈਲਾਂ ਦੀ ਸਿਮਰਤੀ ਦੇ ਪਾਤਰ ਬਣ ਸਕਦੇ ਹਨ।

ਅੰਤ ਵਿਚ ਮੈਂ ਸਾਰੇ ਲੇਖਕਾਂ, ਵਿਦਵਾਨਾਂ ਖਾਸ ਕਰਕੇ ਸਿੰਘ ਸਾਹਿਬ ਜਥੇਦਾਰ ਬਾਬਾ ਬਲਬੀਰ ਸਿੰਘ ਜੀ ਮੁਖੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ 96 ਕਰੋੜੀ ਚਲਦਾ ਵਹੀਰ ਦਾ ਧੰਨਵਾਦੀ ਹਾਂ ਜਿਨ੍ਹਾਂ ਦੀ ਸਰਪ੍ਰਸਤੀ ਤੇ ਸਹਿਯੋਗ ਨਾਲ ਥੋੜ੍ਹੇ ਸਮੇਂ





ਵਿਚ ਇਹ ਸੋਵੀਨਰ ਛਾਪਣ ਦੀ ਵਿਉਂਤ ਬਣ ਸਕੀ।

ਇਤਿਹਾਸਿਕ ਸ਼ਸ਼ਤਰਾਂ ਬੁੱਢਾ ਦਲ ਦੇ ਮੁਖੀਆਂ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰਾਂ ਦਾ ਵੇਰਵਾ ਇਸ ਸੋਵੀਨਰ ਵਿਚ ਦਰਜ ਹੈ। ਜਥੇਦਾਰਾਂ ਅਤੇ ਇਤਿਹਾਸਿਕ ਸ਼ਸ਼ਤਰਾਂ ਦੀ ਨੋਈਅਤ ਸਾਰੀ ਜਥੇਬੰਦੀ ਵੱਲੋਂ ਮੁਹੱਈਆ ਕੀਤੀ ਗਈ ਹੈ। ਮੇਰੇ ਇਕ ਛੋਟੇ ਜਿਹੇ ਸੁਨੇਹੇ ਤੇ ਲੇਖਕ ਵਿਦਵਾਨਾਂ ਵੱਲੋਂ ਭੇਜੇ ਗਏ ਲੇਖਾਂ ਲਈ ਮੈਂ ਉਹਨਾਂ ਦਾ ਦਿਲੋਂ ਧੰਨਵਾਦੀ ਹਾਂ। ਇਸੇ ਤਰ੍ਹਾਂ ਸੰਦੇਸ਼ ਭੇਜਣ ਲਈ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਜੀ ਜਥੇਦਾਰ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ, ਸਿੰਘ ਸਾਹਿਬ ਗਿਆਨੀ ਰਘੁਬੀਰ ਸਿੰਘ ਜੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਜੀ ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਸਿੰਘ ਸਾਹਿਬ ਗਿਆਨੀ ਕੁਲਵੰਤ ਸਿੰਘ ਜੀ ਜਥੇਦਾਰ ਤਖ਼ਤ ਸ੍ਰੀ ਹਜ਼ੂਰ ਸਾਹਿਬ ਨਾਂਦੇੜ, ਸ. ਪ੍ਰਕਾਸ਼ ਸਿੰਘ ਜੀ ਬਾਦਲ, ਸ. ਸੁਖਬੀਰ ਸਿੰਘ ਜੀ ਬਾਦਲ, ਬਾਬਾ ਨਿਹਾਲ ਸਿੰਘ ਜੀ ਅਤੇ ਬਾਬਾ ਅਵਤਾਰ ਸਿੰਘ ਜੀ ਲਈ ਧੰਨਵਾਦ ਵਰਗੇ ਸ਼ਬਦ ਛੋਟੇ ਹਨ। ਮੈਂ ਗੁਰਮੁੱਖ ਸਿੰਘ ਰਾਹੀ ਤੇ ਸ. ਜਗਤਾਰ ਸਿੰਘ ਖੋਦੇਬੇਟ ਅਤੇ ਸ. ਮਨਪ੍ਰੀਤ ਸਿੰਘ ਦਾ ਵਿਸ਼ੇਸ਼ ਤੌਰ ਪਰ ਮਸ਼ਕੂਰ ਹਾਂ। ਜਿਹਨਾਂ ਨੇ ਰਾਤ ਦਿਨ ਮੇਹਨਤ ਕਰਕੇ ਮੇਰੇ ਨਾਲ ਮੋਢਾ ਡਾਹ ਕੇ ਇਸ ਕਾਰਜ ਨੂੰ ਨੇਪਰੇ ਚਾੜ੍ਹਿਆ ਹੈ। ਧੰਨਵਾਦ

-ਦਿਲਜੀਤ ਸਿੰਘ ਬੇਦੀ



## ਜੱਥੇਦਾਰ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਦਾ ਵੇਰਵਾ

1. ਭਾਈ ਗੁਰਦਾਸ ਜੀ
2. ਜਥੇਦਾਰ ਬਾਬਾ ਬਿਨੋਦ ਸਿੰਘ ਜੀ
3. ਜਥੇਦਾਰ ਬਾਬਾ ਦਰਬਾਰਾ ਸਿੰਘ ਜੀ
4. ਜਥੇਦਾਰ ਬਾਬਾ ਨਵਾਬ ਕਪੂਰ ਸਿੰਘ ਜੀ
5. ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ
6. ਜਥੇਦਾਰ ਬਾਬਾ ਨੈਣਾ ਸਿੰਘ ਜੀ
7. ਜਥੇਦਾਰ ਬਾਬਾ ਅਕਾਲੀ ਫੂਲਾ ਸਿੰਘ ਜੀ
8. ਜਥੇਦਾਰ ਬਾਬਾ ਹਨੂੰਮਾਨ ਸਿੰਘ ਜੀ
9. ਜਥੇਦਾਰ ਬਾਬਾ ਪ੍ਰਹਿਲਾਦ ਸਿੰਘ ਜੀ
10. ਜਥੇਦਾਰ ਬਾਬਾ ਗਿਆਨਾ ਸਿੰਘ ਜੀ
11. ਜਥੇਦਾਰ ਬਾਬਾ ਤੇਜਾ ਸਿੰਘ ਜੀ

(2–11:) ਸ੍ਰੀ ਅਕਾਲ ਤਖ਼ਤ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਨਿਹੰਗ ਸਿੰਘਾਂ ਕੋਲ ਰਿਹਾ।

### ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਂਦ ਵਿਚ ਆਉਣ ਤੋਂ ਬਾਅਦ

1. ਸਰਬਰਾਹ ਅਰੂੜ ਸਿੰਘ ਜੀ (1919 ਤੋਂ 1920 ਈ: ਤੱਕ)
2. ਜਥੇਦਾਰ ਗਿਆਨੀ ਤੇਜਾ ਸਿੰਘ ਜੀ ਭੁੱਚਰ (1920 ਤੋਂ 1921 ਈ: ਤੱਕ)
3. ਜਥੇਦਾਰ ਗਿਆਨੀ ਤੇਜਾ ਸਿਘ ਜੀ ਅਕਰਪੁਰੀ (19-04-1921 ਤੋਂ 13-10-1923 ਤੱਕ)
4. ਜਥੇਦਾਰ ਗਿਆਨੀ ਊਧਮ ਸਿੰਘ ਜੀ ਨਾਗੋਕੇ (ਅਕਤੂਬਰ 1923 ਈ:)
5. ਜਥੇਦਾਰ ਗਿਆਨੀ ਅੱਛਰ ਸਿੰਘ ਜੀ (10-02-1924 ਤੋਂ 10-01-1926 ਈ: ਤੱਕ)
6. ਜਥੇਦਾਰ ਗਿਆਨੀ ਦੀਦਾਰ ਸਿੰਘ ਜੀ (07-05-1924 ਤੋਂ 1925 ਈ: ਤੱਕ)
7. ਜਥੇਦਾਰ ਗਿਆਨੀ ਜਵਾਹਰ ਸਿੰਘ ਜੀ (1926 ਈ:)
8. ਜਥੇਦਾਰ ਗਿਆਨੀ ਤੇਜਾ ਸਿੰਘ ਜੀ ਅਕਰਪੁਰੀ (1927 ਤੋਂ 21-01-1931 ਈ: ਤੱਕ)
9. ਜਥੇਦਾਰ ਗਿਆਨੀ ਗੁਰਮੁੱਖ ਸਿੰਘ ਜੀ ਮੁਸਾਫਿਰ (1931 ਤੋਂ ਅਕਤੂਬਰ 1934 ਈ: ਤੱਕ)
10. ਬਾਬਾ ਵਿਸਾਖਾ ਸਿੰਘ ਜੀ ਦਦੇਹਰ (21-10-1934 ਈ: ਕੇਵਲ ਦੋ ਮਹੀਨੇ)
11. ਜਥੇਦਾਰ ਗਿਆਨੀ ਮੋਹਨ ਸਿੰਘ ਜੀ ਨਾਗੋਕੇ (1935 ਤੋਂ 1952 ਈ: ਤੱਕ)
12. ਜਥੇਦਾਰ ਗਿਆਨੀ ਪ੍ਰਤਾਪ ਸਿੰਘ ਜੀ (1952 ਤੋਂ 15-02-1955 ਈ: ਤੱਕ)
13. ਜਥੇਦਾਰ ਗਿਆਨੀ ਅੱਛਰ ਸਿੰਘ ਜੀ (23-05-1955 ਤੋਂ 08-11-1962 ਈ: ਤੱਕ)
14. ਜਥੇਦਾਰ ਗਿਆਨੀ ਮੋਹਨ ਸਿੰਘ ਜੀ ਤੁੜ (1962 ਤੋਂ 1965 ਈ: ਤੱਕ) (ਜੇਲ੍ਹ ਯਾਤਰਾ ਸਮੇਂ) ਜਥੇਦਾਰ ਗਿਆਨੀ ਚੇਤ ਸਿੰਘ ਜੀ ਗ੍ਰੰਥੀ ਪਦ ਦੇ ਨਾਲ-ਨਾਲ 1962 ਤੋਂ 1963 ਤੱਕ ਕਾਰਜਕਾਰੀ ਜਥੇਦਾਰ ਵਜੋਂ ਵੀ ਸੇਵਾ ਨਿਭਾਉਂਦੇ ਰਹੇ।



ਜੱਥੇਦਾਰ ਗਿਆਨੀ ਕਿਰਪਾਲ ਸਿੰਘ ਜੀ 06-05-1963 ਤੋਂ 30-03-1965 ਈ: ਤੱਕ ਗ੍ਰੰਥੀ ਪਦ ਦੇ ਨਾਲ-ਨਾਲ ਕਾਰਜਕਾਰੀ ਜਥੇਦਾਰ ਪਦ ਦੀ ਸੇਵਾ ਵੀ ਨਿਭਾਉਂਦੇ ਰਹੇ।

15. ਜਥੇਦਾਰ ਗਿਆਨੀ ਸਾਧੂ ਸਿੰਘ ਜੀ ਭੌਰਾ (1965 ਤੋਂ 10-03-1980 ਈ: ਤੱਕ)
16. ਜਥੇਦਾਰ ਗਿਆਨੀ ਗੁਰਦਿਆਲ ਸਿੰਘ ਜੀ ਅਜਨੋਹਾ (12-03-1980 ਤੋਂ 18-03-1982 ਈ: ਤੱਕ)
17. ਜਥੇਦਾਰ ਗਿਆਨੀ ਪ੍ਰੀਤਮ ਸਿੰਘ ਜੀ (ਕੇਵਲ ਦੋ ਦਿਨ)
18. ਜਥੇਦਾਰ ਗਿਆਨੀ ਕ੍ਰਿਪਾਲ ਸਿੰਘ ਜੀ (21-03-1982 ਤੋਂ 24-12-1986 ਈ: ਤੱਕ)
19. ਜਥੇਦਾਰ ਪ੍ਰੋ: ਦਰਸ਼ਨ ਸਿੰਘ ਜੀ (24-12-1986 ਤੋਂ 08-03-1988 ਈ: ਤੱਕ)
20. ਜਥੇਦਾਰ ਭਾਈ ਜਸਬੀਰ ਸਿੰਘ ਜੀ ਰੋਡੇ (09-03-1988 ਤੋਂ 30-05-88 ਈ: ਤੱਕ)
21. ਜਥੇਦਾਰ ਗਿ: ਮੋਹਨ ਸਿੰਘ ਜੀ ਐਕਟਿੰਗ ਜਥੇਦਾਰ (11-06-1988 ਤੋਂ 13-08-1988 ਈ: ਤੱਕ)
22. ਜਥੇਦਾਰ ਪ੍ਰੋ: ਦਰਸ਼ਨ ਸਿੰਘ ਜੀ (13-08-1988 ਤੋਂ 09-06-1990 ਈ: ਤੱਕ)
23. ਜਥੇਦਾਰ ਗਿਆਨੀ ਭਗਵਾਨ ਸਿੰਘ ਜੀ ਹੈੱਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ, ਕਾਰਜਕਾਰੀ ਜਥੇਦਾਰ (09-06-1990 ਤੋਂ 04-02-1993 ਈ: ਤੱਕ)
24. ਜਥੇਦਾਰ ਪ੍ਰੋ:ਮਨਜੀਤ ਸਿੰਘ ਜੀ ਐਕਟਿੰਗ ਜਥੇਦਾਰ (04-02-1993 ਤੋਂ 31-12-1996 ਈ: ਤੱਕ)
25. ਜਥੇਦਾਰ ਭਾਈ ਰਣਜੀਤ ਸਿੰਘ ਜੀ (31-12-1996 ਤੋਂ 28-04-1999 ਈ: ਤੱਕ)
26. ਜੱਥੇਦਾਰ ਗਿਆਨੀ ਪੂਰਨ ਸਿੰਘ ਜੀ ਐਕਟਿੰਗ ਜੱਥੇਦਾਰ (28-04-1999 ਤੋਂ 29-03-2000 ਈ: ਤੱਕ)
27. ਜਥੇਦਾਰ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ (29-03-2000 ਤੋਂ 06-08-2008 ਈ: ਤੱਕ)
28. ਜਥੇਦਾਰ ਗਿਆਨੀ ਗੁਰਬਚਨ ਸਿੰਘ ਜੀ ਜਥੇਦਾਰ (07-08-2008)



# 18ਵੀਂ ਸਦੀ ਦੇ ਸੂਰਵੀਰ ਯੋਧੇ

## ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ

**ਸ਼੍ਰੋਮਣੀ ਸੇਵਾ ਰਤਨ ਜਥੇਦਾਰ ਬਾਬਾ ਬਲਬੀਰ ਸਿੰਘ ਜੀ ਅਕਾਲੀ 96 ਕਰੋੜੀ ਮੁਖੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ (ਪੰਜਵਾਂ ਤਖ਼ਤ) ਚਲਦਾ ਵਹੀਰ ਚੱਕ੍ਰਵਰਤੀ ਨਿਹੰਗ ਸਿੰਘਾਂ, ਪੰਜਾਬ (ਹਿੰਦੁਸਤਾਨ) ਵਿਸ਼ਵ।**

ਖ਼ਾਲਸਾ ਪੰਥ ਦੇ ਇਤਿਹਾਸ ਦੇ ਸੁਨਿਹਰੀ ਪੱਤਿਰਆਂ 'ਤੇ ਦਰਜ 18ਵੀਂ ਸਦੀ ਦੇ ਮਹਾਨ ਸੂਰਵੀਰ ਅਤੇ ਧਰਮਵੀਰ ਯੋਧੇ ਸ੍ਰੀ ਅਕਾਲ ਤਖਤ ਸਾਹਿਬ ਅਤੇ ਖ਼ਾਲਸਾ ਪੰਥ ਬੁੱਢਾ ਦਲ ਦੇ ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਜਿਹਨਾਂ ਦੀ ਸੂਰਬੀਰਤਾ ਅਤੇ ਪੰਥ ਲਈ ਕੀਤੀ ਕੁਰਬਾਨੀ ਦੀ ਗਾਥਾ ਭੁਲਾਈ ਨਹੀਂ ਜਾ ਸਕਦੀ। ਬੰਦੀ-ਛੋੜ ਅਤੇ ਸੁਲਤਾਨ-ਉਲ-ਕੌਮ ਵਜੋਂ ਮਾਣ ਪ੍ਰਾਪਤ ਕਰਨ ਵਾਲੇ ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਜਨਮ 3 ਮਈ 1718 ਈਸਵੀ ਨੂੰ ਸਰਦਾਰ ਬਦਰ ਸਿੰਘ ਦੇ ਘਰ ਪਿੰਡ ਆਹਲੂ ਵਿਖੇ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਬਚਨਾਂ ਦੁਆਰਾ ਹੋਇਆ। ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਕੇਵਲ 4 ਸਾਲ ਦੀ ਅਵਸਥਾ ਵਿਚ ਸਨ ਕਿ ਉਹਨਾਂ ਦੇ ਪਿਤਾ ਸਰਦਾਰ ਬਦਰ ਸਿੰਘ ਜੀ ਅਕਾਲ ਪੁਰਖ ਵਾਹਿਗੁਰੂ ਦੇ ਚਰਨਾਂ ਚ ਜਾ ਬਿਰਾਜੇ। ਇਸ ਉਪਰੰਤ ਆਪ ਜੀ ਦੇ ਮਾਮਾ ਭਾਈ ਬਾਘ ਸਿੰਘ ਜੀ ਆਪ ਜੀ ਦੀ ਮਾਤਾ ਸਮੇਤ ਦਿੱਲੀ ਮਾਤਾ ਸੁੰਦਰ ਕੌਰ ਜੀ ਪਾਸ ਦਰਸ਼ਨਾਂ ਲਈ ਪਹੁੰਚੇ। ਆਪ ਜੀ ਦੇ ਮਾਤਾ ਜੀ ਪੱਕੇ ਨਿਤਨੇਮੀ ਅਤੇ ਸਿੱਖੀ ਨੂੰ ਪ੍ਰਨਾਏ ਹੋਏ ਸਨ। ਆਪ ਜੀ ਛੋਟੀ ਉਮਰ ਤੋਂ ਹੀ ਆਪਣੀ ਮਾਤਾ ਜੀ ਨਾਲ ਸੰਗਤ ਵਿਚ ਬੈਠ ਦੁਤਾਰੇ ਨਾਲ ਕੀਰਤਨ ਕਰਦੇ ਸਨ। ਜਿਸ ਤੋਂ ਪ੍ਰਸੰਨ ਹੋ ਕੇ ਆਪ ਜੀ ਨੂੰ ਮਾਤਾ ਸੁੰਦਰ ਕੌਰ ਜੀ ਨੇ ਧਾਰਮਿਕ ਵਿਦਿਆ ਦੇਣ ਲਈ ਆਪਣੇ ਪਾਸ ਦਿੱਲੀ ਵਿਖੇ ਹੀ ਰੱਖ ਲਿਆ। ਮਾਤਾ ਸੁੰਦ ਕੌਰ ਤੋਂ ਆਗਿਆ ਲੈ ਜਦੋਂ ਦਿੱਲੀ ਤੋਂ ਚਲਣ ਲੱਗੇ ਤਾਂ ਆਪ ਜੀ ਨੂੰ ਯੋਗ ਜਾਣਦਿਆਂ ਹੋਇਆ ਮਾਤਾ ਸੁੰਦਰੀ ਜੀ ਨੇ ਇਕ ਗੁਰਜ, ਇਕ ਢਾਲ, ਇਕ ਤੀਰਾਂ ਦਾ ਭੱਥਾ, ਇਕ ਚਾਂਦੀ ਦੀ ਚੌਬ, ਇਕ ਪੁਸ਼ਾਕਾ ਬਖ਼ਸ਼ਿਸ ਵਜੋਂ ਦਿੱਤੇ ਅਤੇ ਬਚਨ ਕੀਤੇ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਵਰੋਸਾਏ ਬ੍ਰਹਮ ਗਿਆਨੀ ਬਾਬਾ ਬੁੱਢਾ ਸਾਹਿਬ ਦੇ ਨਾਮ 'ਤੇ ਵਿਚਰ ਰਹੇ ਖ਼ਾਲਸਾ ਪੰਥ ਬੁੱਢਾ ਦਲ ਦੇ ਜਥੇਦਾਰ ਨਵਾਬ ਕਪੂਰ ਸਿੰਘ ਜੀ ਹੋਰਾਂ ਪਾਸ ਰਹਿ ਕੇ ਪੰਥ ਦੀ ਸੇਵਾ ਕਰਨੀ। ਮਾਮਾ ਬਾਘ ਸਿੰਘ ਅਤੇ ਮਾਤਾ ਜੀ ਨਾਲ ਆਪ ਨਵਾਬ ਕਪੂਰ ਸਿੰਘ ਕੋਲ ਆ ਗਏ। ਸਵੇਰ ਵੇਲੇ ਸਜੇ ਦੀਵਾਨ ਵਿਚ ਬਾਲਕ ਜੱਸਾ ਸਿੰਘ ਨੇ ਆਪਣੇ ਮਾਤਾ ਜੀ ਨਾਲ ਦੋਧਾਰੇ ਤੇ 'ਆਸਾ ਦੀ ਵਾਰ' ਕੀਰਤਨ ਕੀਤਾ। ਸਿੱਖੀ ਸਿਦਕ ਸੇਵਾ ਭਾਵ ਅਤੇ ਸੁਰੀਲੀ ਅਵਾਜ ਦਾ ਨਵਾਬ ਕਪੂਰ ਸਿੰਘ ਤੇ ਗਹਿਰਾ ਅਸਰ ਪਿਆ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਜਿਕਰ ਕਰਦਿਆਂ ਲ਼ਿਖਦੇ ਹਨ:

**ਅੰਮ੍ਰਤ ਵੇਲੇ ਵਾਇ ਦੁਤਾਰਾ ਆਸਾ ਵਾਰ ਲਗਾਈ।**<br>
**ਮਾਤਾ ਸੁਤ ਕੀ ਸੁਰ ਰਾਸੀਲੀ ਭਰੀ ਪਰੇਮ ਰਸ ਗਾਈ।**<br>
**ਸੁਨਕੈ ਸਿੰਘ ਸਰਬ ਖੁਸ਼ਿ ਥੀਏ ਅਰ ਹਵਾਲ ਸੁਨ ਸਾਰਾ।**<br>
**ਸਿੰਘ ਕਪੂਰ ਨਵਾਬ ਕੁਸ਼ੀ ਹੋ ਬਾਲਕ ਤਈ ਹਕਾਰਾ।**

(ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼)

ਨਵਾਬ ਕਪੂਰ ਸਿੰਘ ਅਤੇ ਬਾਕੀ ਜਥੇਦਾਰ

ਰਸਭਿੰਨੇ ਕੀਰਤਨ ਤੋਂ ਇਨ੍ਹੇ ਪ੍ਰਭਾਵਤ ਹੋਏ ਕਿ ਉਨ੍ਹਾਂ ਨੇ ਆਪ ਜੀ ਨੂੰ ਆਪਣੇ ਪਾਸ ਹੀ ਰੱਖ ਲਿਆ। ਆਪ ਜੀ ਨੂੰ ਖ਼ਾਲਸਾ ਪੰਥ ਬੁੱਢਾ ਦਲ ਦੇ ਘੋੜਿਆਂ ਦੀ ਸੇਵਾ ਸੌਂਪੀ ਗਈ। ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਇਹ ਸੇਵਾ ਪੂਰੀ ਨਿਸ਼ਠਾ ਨਾਲ ਨਿਭਾਈ। ਇਥੇ ਆਪ ਸ਼ਾਸਤਰ ਦੇ ਨਾਲ-ਨਾਲ ਸ਼ਸਤਰ ਵਿਦਿਆ ਵਿਚ ਵੀ ਨਿਪੁੰਨ ਹੋ ਗਏ। ਜਥੇਦਾਰ ਜੱਸਾ ਸਿੰਘ ਦੀ ਬਹਾਦਰੀ ਅਤੇ ਸੂਝ-ਬੂਝ ਨੇ ਜਲਦੀ ਹੀ ਉਨ੍ਹਾਂ ਨੂੰ ਮੋਹਰੀ ਜਥੇਦਾਰਾਂ ਵਿਚ ਖੜਾ ਕਰ ਦਿੱਤਾ। ਨਵਾਬ ਕਪੂਰ ਸਿੰਘ ਨੇ ਆਪ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਖੰਡੇ-ਬਾਟੇ ਦੀ ਪਾਹੁਲ ਦਿੱਤੀ। ਅਕਤੂਬਰ 1753 ਈ: ਨੂ ਨਵਾਬ ਕਪੂਰ ਸਿੰਘ ਚਲਾਣਾ ਕਰ ਗਏ। ਇਸ ਪਿਛੋਂ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਕੌਮ ਦਾ ਜਥੇਦਾਰ ਥਾਪਿਆ ਗਿਆ।

ਭਾਵੇਂ ਇਹ ਸਮਾਂ ਜੰਗਾਂ-ਯੁੱਧਾਂ ਦਾ ਸੀ, ਪਰੰਤੂ ਜਥੇਦਾਰ ਬਾਬਾ ਜੱਸਾ ਸਿੰਘ ਨੇ ਅੰਮ੍ਰਿਤ ਦੇ ਪ੍ਰਚਾਰ ਵੱਲ ਵਿਸ਼ੇਸ ਧਿਆਨ ਦਿੱਤਾ। ਉਹ ਸੰਗਤ ਵਿਚ ਆਪ ਕੀਰਤਨ ਕਰਦੇ ਸਨ। ਪਟਿਆਲਾ ਪਤਿ ਰਾਜਾ ਅਮਰ ਸਿੰਘ ਵੀ ਆਪ ਜੀ ਤੋਂ ਖੰਡੇ ਦੀ ਪਾਹੁਲ ਲੈ ਕੇ ਸਿੰਘ ਸਜੇ। ਬੁੱਢਾ ਜੋਹੜ ਦੀ ਧਰਤੀ ਤੋਂ ਆਪ ਜੀ ਨੇ ਹੀ ਬਾਬਾ ਸੁੱਖਾ ਸਿੰਘ, ਬਾਬਾ ਮਹਿਤਾਬ ਸਿੰਘ ਹੋਰਾਂ ਨੂੰ ਮੱਸੇ ਰੰਗੜ ਦਾ ਸੋਧਾ ਲਾਉਣ ਲਈ ਅੰਮ੍ਰਿਤਸਰ ਦੀ ਧਰਤੀ 'ਤੇ ਭੇਜਿਆ। ਪੰਥ ਵਿਚ ਰਹਿ ਕੇ ਆਪ ਜੀ ਨੇ ਅਨੇਕਾਂ ਮੱਲਾਂ ਮਾਰੀਆਂ। ਸੰਨ 1748 ਵਿਚ ਅੰਮ੍ਰਿਤਸਰ ਦੇ ਹਾਕਮ ਸਲਾਬਤ ਖਾਨ ਨੂੰ ਕਤਲ ਕਰਕੇ ਬਹੁਤ ਸਾਰੇ ਇਲਾਕਿਆਂ ਨੂੰ ਫ਼ਤਹਿ ਕਰ ਖ਼ਾਲਸਾ ਪੰਥ ਦੇ ਨਿਸ਼ਾਨ ਲਹਿਰਾਏ। ਸੰਨ 1749 ਵਿਚ ਸ਼ਾਹਨਵਾਜ ਨੂੰ ਮੁਲਤਾਨੋਂ ਖਿਰਜ ਕਰਨ ਲਈ ਦੀਵਾਨ ਕੌੜਾਮਲ ਨੂੰ ਭਾਰੀ ਸਹਾਇਤਾ ਕੀਤੀ। ਸੰਨ 1753 ਵਿੱਚ ਜਲੰਧਰ ਦੇ ਹਾਕਮ ਅਦੀਨਾ ਬੇਗ ਨੂੰ ਜਿੱਤ ਕੇ ਫਤਹਿਬਾਦ ਪਰਗਣੇ 'ਤੇ ਖ਼ਾਲਸਾ ਪੰਥ ਦੇ ਨਿਸ਼ਾਨ ਲਿਹਰਾਏ। ਇਤਿਹਾਸ ਵਿਚ ਮਿਲਦਾ ਹੈ ਕਿ ਅਹਿਮਦ ਸ਼ਾਹ ਦੁਰਾਨੀ ਵੱਲੋਂ ਹਰਿਮੰਦਰ ਸਾਹਿਬ ਨੂੰ ਬਾਰੂਦ ਨਾਲ ਉਡਵਾ ਕੇ ਤਾਲ ਭਰਵਾ ਦਿੱਤਾ ਤਾਂ ਖ਼ਾਲਸਾ ਪੰਥ ਨੇ ਜਥੇਦਾਰ ਬਾਬਾ ਜੱਸਾ ਸਿੰਘ ਆਹਲੂਵਾਲੀਆ ਜੀ ਦੇ ਹੱਥੋਂ ਨੀਂਹ ਰਖਵਾ ਕੇ ਕੁਝ ਵਰਿਆਂ ਵਿਚ ਪਹਿਲੇ ਤੁਲ ਹੀ ਹਰਿਮੰਦਰ ਸਾਹਿਬ ਦੀ ਇਮਾਰਤ ਤਿਆਰ ਕਰਵਾ ਦਿੱਤੀ।

ਸੰਨ ਮਈ 1746 ਵਿਚ ਦੀਵਾਨ ਲਖਪਤ ਰਾਇ ਨਾਲ ਕਾਹਨੂੰਵਾਨ ਦੇ ਛੰਬ ਪਾਸ ਖ਼ਾਲਸੇ ਦਾ ਮੋਰਚਾ ਲੱਗਿਆ ਜਿਸ ਨੂੰ ਛੋਟਾ ਘਲੂਘਾਰਾ ਕਹਿ ਕੇ ਯਾਦ ਕੀਤਾ ਜਾਂਦਾ ਹੈ, 5 ਫਰਵਰੀ ਸੰਨ 1762 ਵਿਚ ਅਹਿਮਦ ਸ਼ਾਹ ਦੁਰਾਨੀ ਨਾਲ ਰਾਇਪੁਰ ਗੁੱਜਰਾਵਾਲ ਪਾਸ ਕੁੱਪਰਹੀੜੇ ਖ਼ਾਲਸਾ ਦਾ ਮੋਰਚਾ ਲਗਿਆ ਜਿਸ ਵਿਚ ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਜੀ ਦੇ 22 ਜ਼ਖ਼ਮ ਸਰੀਰ 'ਤੇ ਹੋ ਚੁੱਕੇ ਸਨ ਪਰੰਤੂ ਫਿਰ ਵੀ ਬਹੁਤ ਦਲੇਰੀ ਨਾਲ ਲੜਦੇ ਰਹੇ ਜਿਸ ਨੂੰ ਵੱਡਾ ਘੱਲੂਘਾਰਾ ਦੇ ਨਾਮ ਨਾਲ ਸਿੱਖ ਇਤਿਹਾਸ ਦੇ ਪੰਨਿਆ 'ਤੇ ਯਾਦ ਕੀਤਾ ਜਾਂਦਾ ਹੈ। ਭਾਈ ਰਤਨ ਸਿੰਘ ਭੰਗੂ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਇਸ ਦਾ ਜਿਕਰ ਇੰਜ ਕਰਦੇ ਹਨ:

**ਜੱਸਾ ਸਿੰਘ ਖਾਇ ਬਾਈ ਘਾਇ।**
**ਤੌ ਭੀ ਸਿੰਘ ਜੀ ਲੜਤੋ ਜਾਇ।**

ਅੰਮ੍ਰਿਤਸਰ ਦੇ ਪਾਸ ਇਕ ਕਿਲ੍ਹਾ ਵੈਰੀ ਦੇ ਹੱਲ੍ਹੇ ਨੂੰ ਰੋਕਣ ਲਈ ਬਣਾਯਾ ਜਿਸ ਦਾ ਨਾਮ ਚੌਥੇ ਪਾਤਸ਼ਾਹ ਦੇ ਨਾਮ ਤੇ ਰਾਮ ਰਾਉਣੀ ਦਾ ਕਿਲ੍ਹਾ ਰੱਖਿਆ। ਆਪ ਜੀ ਨੇ ਅਹਿਮਦ ਸ਼ਾਹ ਦੁਰਾਨੀ ਦੀ ਕੈਦ ਤੋਂ ਭਾਰਤ ਦੀਆ ਧੀਆਂ ਭੈਣਾਂ ਨੂੰ ਰਿਹਾ ਕਰਵਾ ਕੇ ਘਰ-ਘਰ ਪਹੁੰਚਾਇਆ ਜਿਥੋਂ ਪੰਥ ਨੇ ਆਪ ਜੀ ਨੂੰ ਬੰਦੀ-ਛੋੜ ਦੇ ਖਿਤਾਬ ਨਾਲ ਨਿਵਾਜਿਆ। ਭਾਈ ਰਤਨ ਸਿੰਘ 'ਭੰਗੂ' ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਇਸ ਦਾ ਜ਼ਿਕਰ ਵੀ ਕਰਦੇ ਹਨ ਕਿ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਦੇ ਬਚਨ ਸਨ ਕਿ ਮੇਰੇ ਖ਼ਾਲਸਾ ਜੀ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਕੇ ਸਤਲੁੱਜ ਦਰਿਆ ਵਿਚ ਰੋੜ ਦੇਣਾ ਅਤੇ ਸਰਹੰਦ ਦੇ ਕਿਲ੍ਹਿਆਂ ਨੂੰ ਢਾਹ ਕੇ ਏਥੇ ਗਧਿਆਂ ਨਾਲ ਹਲ ਚਲਾਉਣੇ ਤਾਂ ਖ਼ਾਲਸਾ ਪੰਥ

ਬੁੱਢਾ ਦਲ ਦੇ ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਜੀ ਨੇ ਇਹ ਬਚਨ ਪੁਗਾਏ। 1783 ਈ. ਵਿਚ ਆਪ ਜੀ ਨੇ ਲਾਲ ਕਿਲ੍ਹੇ ਦੇ ਉਪਰ ਗੁਰੂ ਖ਼ਾਲਸਾ ਪੰਥ ਦਾ ਨਿਸ਼ਾਨ ਸਾਹਿਬ ਝੁਲਾਇਆ ਇਸ ਤੋਂ ਬਾਦ ਪੰਥ ਨੇ 19 ਵਾਰ ਨਿਸ਼ਾਨ ਸਾਹਿਬ ਲਾਲ ਕਿਲ੍ਹੇ ਦੇ ਉਪਰ ਝੁਲਾਇਆ। ਸੰਨ 1774 ਵਿਚ ਕਪੂਰਥਲਾ ਕਬਜੇ 'ਚ ਲੈ ਕੇ ਆਪਣੀ ਰਾਜਧਾਨੀ ਕਾਇਮ ਕੀਤੀ ਅਤੇ ਆਪਣਾ ਸਿੱਕਾ ਚਲਾਯਾ।

ਖ਼ਾਲਸਾ ਪੰਥ ਨੂੰ ਅਪੀਲ ਕਰਦਾ ਹਾਂ ਕਿ ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਜੋ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਅਤੇ ਸ਼੍ਰੋਮਣੀ ਪੰਥ ਅਕਾਲੀ ਪੰਥ ਬੁੱਢਾ ਦਲ ਦੇ ਚੌਥੇ ਮੁਖੀ ਸਨ, ਐਸੇ ਮਹਾਨ ਜਰਨੈਲ ਦੇ ਕਦਮ ਚਿਨ੍ਹਾਂ ਤੇ ਚੱਲਣ ਲਈ ਉਪਰਾਲਾ ਕਰੀਏ। ਜਿਸ ਤਰ੍ਹਾਂ ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਗੁਰੂ ਸਾਹਿਬਾਨ ਦੇ ਹੁਕਮ "ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥" ਦੇ ਅਨੁਸਾਰ ਸਮੁੱਚੀਆਂ ਮਿਸਲਾਂ, ਸਮੁੱਚੇ ਜਥੇ, ਇਕ ਨਿਸ਼ਾਨ ਦੀ ਤਾਬਿਆ 'ਚ ਇਕੱਤਰ ਕਰਕੇ ਗੁਰੂ ਗ੍ਰੰਥ ਅਤੇ ਗੁਰੂ ਪੰਥ ਦੇ ਸਿਧਾਂਤ ਨੂੰ ਘਰ-ਘਰ ਪਹੁੰਚਾਇਆ ਸੀ, ਆਓ! ਆਪਾਂ ਵੀ ਸਾਰੇ ਵਖਰੇਵੇਂ ਭੁਲਾ ਕੇ ਇਕੋ ਨਿਸ਼ਾਨ ਦੀ ਅਗਵਾਈ ਵਿਚ ਇਕਤਰ ਹੋ ਕੇ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਦੇ ਸਿਧਾਂਤ ਮੁਤਾਬਿਕ ਆਪਣੇ ਜੀਵਨ ਨੂੰ ਢਾਲੀਏ।

***

# ਪੰਥ ਦਾ ਜੱਥੇਦਾਰ ਨਵਾਬ ਜੱਸਾ ਸਿੰਘ ਜੀ

-ਡਾ. ਗੰਡਾ ਸਿੰਘ



ਅਸੂ ਸੁਦੀ 11, ਸੰਮਤ 1810, 7 ਅਕਤੂਬਰ ਸੰਨ 1753 ਨੂੰ ਨਵਾਬ ਕਪੂਰ ਸਿੰਘ ਜੀ ਬੰਦੂਕ ਦੇ ਇੱਕ ਪੁਰਾਣੇ ਜਖ਼ਮ ਦੇ ਕਾਰਣ ਸ੍ਰੀ ਅੰਮ੍ਰਿਤਸਰ ਚਲਾਣਾ ਕਰ ਗਏ। ਨਵਾਬ ਸਾਹਿਬ ਖ਼ਾਲਸਾ ਪੰਥ ਦੇ ਮੋਢੀ ਅਤੇ ਬੁੱਢਾ ਦਲ ਦੇ ਜੱਥੇਦਾਰ ਸਨ ਅਤੇ ਭਾਈ ਮਨੀ ਸਿੰਘ ਤੋਂ ਬਾਅਦ ਪੰਥ ਦੇ ਧਾਰਮਿਕ ਆਗੂ ਵੀ ਇਹੀ ਸਨ। ਜਥੇਦਾਰ ਜੱਸਾ ਸਿੰਘ ਜੀ ਇਨ੍ਹਾਂ ਦੇ ਅਨੁਸਾਰੀ ਸਨ ਅਤੇ ਜਦ ਤੋਂ ਜਥੇਦਾਰ ਜੱਸਾ ਸਿੰਘ ਜੀ ਦੀ ਮਾਤਾ ਜੀ ਇਨ੍ਹਾਂ ਨੂੰ ਨਵਾਬ ਸਾਹਿਬ ਦੀ ਸੇਵਾ ਵਿਚ ਛੱਡ ਗਏ ਸਨ, ਜਥੇਦਾਰ ਜੱਸਾ ਸਿੰਘ ਜੀ ਨਵਾਬ ਸਾਹਿਬ ਦੇ ਪੁਤ੍ਰੇਲਾ (ਧਰਮ-ਪੁੱਤਰ) ਕਰਕੇ ਪ੍ਰਸਿੱਧ ਸਨ। ਨਵਾਬ ਸਾਹਿਬ ਦੀ ਤਰ੍ਹਾਂ ਜਥੇਦਾਰ ਜੱਸਾ ਸਿੰਘ ਜੀ ਵੀ ਇੱਕ ਧਰਮ-ਮੂਰਤ ਸਨ, ਜਿਸ ਦੀ ਸਿੱਖਿਆ ਇਨ੍ਹਾਂ ਨੂੰ ਮਾਤਾ ਸੁੰਦਰ ਕੌਰ ਜੀ ਅਤੇ ਆਪਣੀ ਮਾਤਾ ਜੀ ਤੋਂ ਪ੍ਰਾਪਤ ਹੋਈ ਸੀ। ਇਹ ਵਿਦਵਾਨ ਅਤੇ ਸੋਚਵਾਨ ਵੀ ਬਹੁਤ ਸਨ ਅਤੇ ਸੱਚ ਤਾਂ ਇਹ ਹੈ ਕਿ ਉਸ ਬਿਖੜੇ ਸਮੇਂ ਵਿਚ ਸ਼ਾਇਦ ਇਹ ਇਕੱਲੇ ਹੀ ਸਨ ਜਿਨ੍ਹਾਂ ਨੂੰ ਉਰਦੂ ਪੜ੍ਹਨ ਦਾ ਅਵਸਰ ਪ੍ਰਾਪਤ ਹੋਇਆ ਹੈ। ਸੂਰਬੀਰਤਾ ਵਿਚ ਵੀ ਇਹ ਕਿਸੇ ਨਾਲੋਂ ਘੱਟ ਨਹੀਂ ਸਨ। ਇਸ ਲਈ ਨਵਾਬ ਸਾਹਿਬ ਇਨ੍ਹਾਂ ਨੂੰ ਬਹੁਤ ਚਾਹੁੰਦੇ ਸਨ। ਜਿਸ ਵੇਲੇ ਅਸੂ ਸੁਦੀ 10 ਨੂੰ ਨਵਾਬ ਕਪੂਰ ਸਿੰਘ ਆਖਰੀ ਸਵਾਸਾਂ 'ਤੇ ਆਏ। ਤਾਂ ਉਨ੍ਹਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਜੋ ਉਸ ਸਮੇਂ ਸ੍ਰੀ ਅੰਮ੍ਰਿਤਸਰ ਹੀ ਸਨ, ਬੁਲਾਇਆ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਫੌਲਾਦੀ ਚੋਬ ਦੇ ਕੇ ਖ਼ਾਲਸੇ ਦੀ ਸੇਵਾ ਕਰਨ ਦਾ ਬਚਨ ਕੀਤਾ। ਦੇਹਾਂਤ ਤੋਂ ਬਾਅਦ ਨਵਾਬ ਸਾਹਿਬ ਦਾ ਸਸਕਾਰ ਬਾਬਾ ਅਟੱਲ ਰਾਇ ਜੀ ਦੇ ਦੇਹੁਰੇ ਪਾਸ ਕੀਤਾ ਗਿਆ।

ਅਬਦੁਸਮੱਦ ਖ਼ਾਨ, ਜ਼ਕਰੀਆ ਖ਼ਾਨ, ਯਾਹੀਆ ਖ਼ਾਨ ਅਤੇ ਮੀਰ ਮੰਨੂੰ ਦੇ ਵੇਲੇ ਜਦ ਕਦੇ ਸਿੰਘਾਂ ਨੂੰ ਸ਼ਾਹੀ ਖ਼ਜ਼ਾਨਾ, ਕੋਈ ਕਾਫ਼ਲਾ, ਵਹੀਰ ਜਾਂ ਪਿੰਡ ਮਾਰਨਾ ਪੈਂਦਾ ਸੀ ਜਾਂ ਉਨ੍ਹਾਂ ਕਿਧਰੇ ਹੱਲਾ ਕਰਕੇ ਕੋਈ ਉਗਰਾਹੀ ਕੀਤੀ ਤਾਂ ਉਸ ਦਾ ਮਤਲਬ ਜਾਂ ਤਾਂ ਜੰਗਲਾਂ, ਬੇਲਿਆਂ, ਪਹਾੜਾਂ ਦੀਆਂ ਖੱਡਾਂ ਜਾਂ ਰੇਤ-ਥਾਲਿਆਂ ਵਿਚ ਦਿਨ ਕੱਟੀ ਕਰਨ ਲਈ ਖਾਣੇ-ਦਾਣੇ ਵਾਸਤੇ ਪ੍ਰਬੰਧ ਕਰਨਾ ਸੀ ਜਾਂ ਇਨ੍ਹਾਂ ਹਾਕਮਾਂ ਦੀ ਰਾਜਸੀ ਸੱਤਾ ਨੂੰ ਸਿਥਿਲ ਅਤੇ ਕਮਜ਼ੋਰ ਕਰ ਕੇ ਦੇਸ਼ ਨੂੰ ਜ਼ੁਲਮ ਤੋਂ ਛੁਟਕਾਰਾ ਦਿਵਾਉਣ ਲਈ ਲੋਕਾਂ ਨੂੰ ਹੱਲਾ-ਸ਼ੇਰੀ ਦੇਣਾ। ਮੰਨੂੰ ਦੇ ਆਖ਼ਰੀ ਦਿਨਾਂ ਤੱਕ ਮੁਗ਼ਲਾਂ ਦੀ ਤਾਕਤ ਏਨੀ ਜਿਆਦਾ ਸੀ ਕਿ ਬਿਨਾਂ ਚੰਗੇ ਅਤੇ ਚੋਖੇ ਹਥਿਆਰਾਂ ਦੇ ਉਸ ਨੂੰ ਤੋੜ ਸਕਣਾ ਬੜਾ ਔਖਾ ਸੀ ਪਰ ਤਾਂ ਵੀ ਜਿੱਥੇ ਇਸ ਬਿਖੜੇ ਅਤੇ ਤੰਗੀ ਦੇ ਸਮੇਂ ਸਿੰਘਾਂ ਦੇ ਹੱਠ ਅਤੇ ਆਪਣੇ ਰਾਜ ਲਈ ਜੋਸ਼ ਨੂੰ ਜੋ ਬਾਬਾ ਬੰਦਾ ਸਿੰਘ ਬਹਾਦਰ ਦੇ ਖ਼ਾਲਸਾ ਰਾਜ ਸਮੇਂ ਪੈਦਾ ਹੋਇਆ ਸੀ, ਕਾਇਮ ਰੱਖਿਆ, ਓਥੇ ਆਮ ਜਨਤਾ ਵਿਚ ਸਿੰਘਾਂ ਪ੍ਰਤੀ ਹਮਦਰਦੀ ਵੱਧਦੀ ਗਈ ਜੋ ਸੁਆਰਥਾਂ ਤੋਂ ਉੱਚੇ ਉੱਠ ਕੇ ਧਰਮ ਅਤੇ ਕੌਮ ਲਈ

ਦੁਖੜੇ ਸਹਾਰ ਰਹੇ ਸਨ। ਇਸ ਲਈ ਮੀਰ ਮੰਨੂੰ ਦੀ ਮੌਤ ਤੋਂ ਬਾਅਦ ਸਿੰਘਾਂ ਨੇ ਜੰਗਲਾਂ, ਬੇਲਿਆਂ ਅਤੇ ਪਹਾੜਾਂ ਤੋਂ ਨਿਕਲ ਕੇ ਆਪਣੇ ਪਿੰਡਾਂ ਅਤੇ ਘਰਾਂ ਨੂੰ ਮੋੜਾ ਪਾਇਆ ਤਾਂ ਮੁਲਖੱਈਆ ਵਹੀਰਾਂ ਘੱਤ ਕੇ ਇਨ੍ਹਾਂ ਦੇ ਨਾਲ ਆ ਰਲਿਆ। ਇਸ ਨਾਲ ਖ਼ਾਲਸੇ ਲਈ ਨਾ ਕੇਵਲ ਪੰਜਾਬ ਵਿਚ ਹੀ ਕਬਜ਼ੇ ਕਰਨੇ ਸੌਖੇ ਹੋ ਗਏ ਸਨ ਸਗੋਂ ਓਨ੍ਹਾਂ ਨੇ ਅਫ਼ਗਾਨਿਸਤਾਨ ਤੋਂ ਇੱਥੋਂ ਕਬਜ਼ਾ ਜਾਂ ਲੁਟ-ਮਾਰ ਕਰਨ ਆਏ ਅਹਿਮਦ ਸ਼ਾਹ ਦੁੱਰਾਨੀ ਅਤੇ ਉਸ ਦੇ ਪੁੱਤਰ ਤੈਮੂਰ ਸ਼ਾਹ ਦੇ ਪੈਰ ਨਾ ਲੱਗਣ ਦਿੱਤੇ, ਬਲਕਿ ਵੇਲੇ-ਕੁਵੇਲੇ ਖ਼ਾਲਸੇ ਨੇ ਪੰਜਾਬ ਤੋਂ ਬਾਹਰ ਵੀ ਜਾਂ ਮੱਲਾਂ ਮਾਰੀਆਂ, ਭਰਤ ਪੁਰੀਏ ਜਾਟ ਰਾਜਿਆਂ ਦੀ ਸਹਾਇਤਾ ਜਾ ਕੀਤੀ ਅਤੇ ਮਰਾਠਾ ਸਰਦਾਰਾਂ ਦੇ ਪੰਜਾਬ ਉਤੇ ਹੱਕ ਜਮਾਉਣ ਦੇ ਯਤਨਾਂ ਨੂੰ ਨਿਸਫਲ ਕਰ ਦਿੱਤਾ।

ਮੀਰ ਮੰਨੂੰ ਦੀ ਮੌਤ ਵਾਲੇ ਵਾਕੇ ਸਬੰਧੀ ਜਥੇਦਾਰ ਜੱਸਾ ਸਿੰਘ ਜੀ ਦਾ ਜ਼ਿਕਰ ਇਤਿਹਾਸ ਵਿਚ ਨਹੀਂ ਆਉਂਦਾ ਅਤੇ ਨਾ ਹੀ ਨਵਾਬ ਕਪੂਰ ਸਿੰਘ ਜੀ ਦਾ। ਇਸ ਵਾਕੇ ਤੋਂ ਅੱਠ ਦਿਨ ਪਹਿਲਾਂ ਦੀਵਾਲੀ ਸੀ। ਮਾਲੂਮ ਹੁੰਦਾ ਹੈ ਇਸ ਮੌਕੇ 'ਤੇ ਬਹੁਤ ਸਾਰੇ ਵੱਡੇ-ਵੱਡੇ ਸਰਦਾਰ ਅੰਮ੍ਰਿਤਸਰ ਪੁੱਜੇ ਹੋਏ ਸਨ। ਜਿਵੇਂ ਅਜਿਹੇ ਮੌਕਿਆਂ 'ਤੇ ਕਈ ਵਾਰੀ ਲੋਕੀਂ ਖ਼ਾਲਸੇ ਪਾਸ ਆਪਣੇ ਦੁੱਖਾਂ ਦੀ ਨਵਿਰਤੀ ਲਈ ਬੇਨਤੀਆਂ ਕਰਿਆ ਕਰਦੇ ਸਨ, ਲਾਹੌਰ ਦੇ ਹਿੰਦੂਆਂ ਨੇ ਆ ਕੇ ਫਰਿਆਦ ਕੀਤੀ ਕਿ ਓਥੇ ਸ਼ਹਿਰ ਵਿਚ ਖੁੱਲ੍ਹਮ-ਖੁੱਲ੍ਹਾ ਗਊਆਂ ਮਾਰੀਆਂ ਜਾਂਦੀਆਂ ਹਨ ਅਤੇ ਕਸਾਈ ਲੋਕ ਹਿੰਦੂਆਂ ਨੂੰ ਬਹੁਤ ਤੰਗ ਕਰ ਰਹੇ ਸਨ। ਸ਼ਾਇਦ ਸਰਕਾਰੀ ਕਰਿੰਦਿਆਂ ਵੱਲੋਂ ਉਨ੍ਹਾਂ ਨੂੰ ਸ਼ਹਿ ਮਿਲ ਰਹੀ ਹੋਵੇ। ਸਿੰਘ ਆਪ ਦੁੱਖਾਂ ਦੀ ਭੱਠੀ ਵਿਚ ਦੀ ਲੰਘੇ ਸਨ ਇਸ ਲਈ ਦੁਖੀ ਲੋਕਾਂ ਦੀਆਂ ਤਕਲੀਫਾਂ ਨੂੰ ਚੰਗੀ ਤਰ੍ਹਾਂ ਮਹਿਸੂਸ ਕਰਦੇ ਹੋਏ ਉਨ੍ਹਾਂ ਦੀ ਸਹਾਇਤਾ ਕਰਨ ਲਈ ਹਰ ਸਮੇਂ ਤਿਆਰ-ਬਰ-ਤਿਆਰ ਰਹਿੰਦੇ ਸਨ। ਇਸ ਲਈ ਮੀਰ ਮੰਨੂੰ ਦੀ ਮੌਤ ਦੇ ਦਿਨ੍ਹਾਂ ਵਿਚ ਸਿੰਘਾਂ ਨੂੰ ਚੰਗਾ ਮੌਕਾ ਹੱਥ ਆ ਗਿਆ। ਇਹ ਖਿਆਲ ਕਰਕੇ ਕਿ ਜਦ ਉਨ੍ਹਾਂ ਨੇ ਕਸਾਈਪੁਰੇ ਪਰ ਧਾਵਾ ਬੋਲਿਆ ਤਾਂ ਲਾਹੌਰੀ ਫ਼ੌਜ ਉਨ੍ਹਾਂ ਦੇ ਪਿੱਛੇ ਅੰਮ੍ਰਿਤਸਰ ਆਏਗੀ ਅਤੇ ਬਹੁਤੇ ਇਕੱਠ ਵਿਚ ਨੁਕਸਾਨ ਜਿਆਦਾ ਹੋਵੇਗਾ, ਮੇਲੇ ਆਈਆਂ ਸੰਗਤਾਂ ਅਤੇ ਜਥਿਆਂ ਨੂੰ ਤਾਂ ਸਰਦਾਰ ਸ਼ਾਮ ਸਿੰਘ ਹੋਰਾਂ ਨਾਲ ਤੋਰ ਦਿੱਤਾ ਅਤੇ ਕੁਝ ਚੋਣਵੇਂ ਭੁਝੰਗੀਆਂ ਨੇ ਲਾਹੌਰ ਕਸਾਈਪੁਰੇ ਝਪਟ ਮਾਰਨ ਦੀ ਤਿਆਰੀ ਕਰ ਲਈ।

ਰਾਤ ਰਣੀਏ (ਰਣਗੜ੍ਹ) ਡੇਰਾ ਕੀਤਾ ਅਤੇ ਸਵੇਰੇ ਪਹਿਰ ਰਾਤ ਰਹਿੰਦੀ ਸਵਾਰ ਹੋ ਪਏ ਅਤੇ ਤੁਰਨ ਲੱਗਿਆਂ ਆਖਿਆ ਕਿ ਇਥੇ ਜਾਣ ਦਾ ਮਤਲਬ ਕੇਵਲ ਕਸਾਈਆਂ ਨੂੰ ਸੋਧਣਾਂ ਅਤੇ ਡਰ ਦੇਣਾ ਹੀ ਹੈ ਕੋਈ ਮਾਲ, ਜ਼ੇਵਰ ਆਦਿ ਹੋਰ ਕੋਈ ਚੀਜ਼ ਨਹੀਂ ਛੇੜਨੀ। ਦਿਨ ਚੜ੍ਹਨ ਤੋਂ ਪਹਿਲਾਂ ਹੀ ਕਸਾਈਪੁਰੇ ਪੁੱਜ ਗਏ ਅਤੇ ਹੱਲਾ ਕਰ ਦਿੱਤਾ। ਝਟਾ ਪਟ ਇਕ ਮਾਰ, ਮਾਰ ਕੇ ਤੇ ਸ਼ਹਿਰ ਵਿਚ ਰੋਲਾ ਪੈਂਦੇ ਸਾਰ ਹੀ ਉਡੰਤ ਹੋ ਗਏ ਅਤੇ ਇਥੋਂ ਸਿੱਧੇ ਗੋਇੰਦਵਾਲ ਦੇ ਦੱਖਣ ਨੂੰ ਹੋ ਪਏ। ਦਰਿਆਉਂ ਦੱਖਣ ਨੂੰ ਪਾਰਲੇ ਤਲਵੰਡੀ ਪਿੰਡ ਦੇ ਸ਼ੇਰ ਖ਼ਾਨ ਨੇ, ਜਿਸ ਨਾਲ ਜਥੇਦਾਰ ਜੱਸਾ ਸਿੰਘ ਜੀ ਦੀ ਸਾਂਝ ਸੀ, ਆਪਣੇ ਪਿੰਡ ਦੇ ਬਰਾਬਰ ਇਕ ਸੌਖੇ ਗਾਹਣ ਦਾ ਪਤਾ ਦੇ ਦਿੱਤਾ ਜਿਥੋਂ ਬਿਆਸਾ ਪਾਰ ਕਰਕੇ ਮਸੀਤਾਂ ਦੇ ਪਾਸ ਦੀ ਸਤਲੁਜ ਜਾਂ ਟੱਪੇ ਅਤੇ ਸੱਭੇ ਸਰਦਾਰ ਡਰੋਲੀ ਪਿੰਡ ਮਾਤਾ ਜੀਤੋ ਜੀ ਦੇ ਡੇਰੇ ਜਾ ਉਤਰੇ।

ਇਨ੍ਹਾਂ ਦਿਨਾਂ ਵਿਚ ਮੌਕਾ ਦੇਖ ਕੇ ਜਥੇਦਾਰ ਜੱਸਾ ਸਿੰਘ ਜੀ ਨੇ ਬਿਆਸਾ ਦੇ ਸੱਜੇ ਕੰਢੇ ਗੋਇੰਦਵਾਲ ਉੱਤਰ ਨੂੰ ਖਵਾਸਪੁਰ ਅਤੇ ਉਸ ਦੇ ਲਾਗੇ ਫ਼ਤਿਹਾਬਾਦ ਦੇ ਕਿਲ੍ਹੇ ਸਰ ਕਰ ਲਏ ਤਾਂ ਕਿ ਅੱਗੇ ਨੂੰ ਇਥੋਂ ਦੀ ਬਿਆਸਾ ਪਾਰ ਕਰਨ ਵਿਚ ਕੋਈ ਰੁਕਾਵਟ ਨਾ ਹੋਇਆ ਕਰੇ। ਖੁਆਸਪੁਰ ਪੁਰ ਪਰ ਹੱਲੇ ਦਾ ਹੁਕਮ ਸੁਣਦੇ ਹੀ ਸ. ਜੈ ਸਿੰਘ ਲੋਹਾਰਾਂ ਵਾਲਾ ਸਾਰਿਆਂ ਨਾਲੋਂ ਪਹਿਲਾਂ ਪੌੜੀ ਲਾ ਕੇ ਕਿਲ੍ਹੇ 'ਤੇ ਜਾ ਚੜ੍ਹਿਆ ਅਤੇ ਉਸ ਦੇ ਪਿੱਛੇ ਸ. ਗੁਰਬਖਸ਼ ਸਿੰਘ ਮੁੰਡੇਵਾਲਾ ਅਤੇ ਸ. ਦੇਸਾ ਸਿੰਘ ਵਾਲੀਆ

ਦੇ ਚੜ੍ਹਦੇ ਸਾਰ ਹੋਰ ਜਵਾਨ ਵੀ ਜਾ ਪੁੱਜੇ। ਇਥੇ ਦੇ ਪਠਾਣ ਜਾਨਾਂ ਹੂਲ ਕੇ ਲੜੇ ਪਰ ਖ਼ਾਲਸੇ ਦਾ ਜ਼ੋਰ ਪੈ ਜਾਣ ਕਰਕੇ ਈਨ ਮੰਨ ਗਏ।

ਖੁਆਸਪੁਰ ਵਿਚ ਆਪਣਾ ਠਾਣਾ ਬਿਠਾ ਕੇ ਖ਼ਾਲਸਾ ਫ਼ਤਿਹਾਬਾਦ ਵੱਲ ਨੂੰ ਵਧਿਆ। ਪਿੰਡ ਸੌਖੇ ਹੀ ਮੱਲ ਲਿਆ। ਇਹ ਦੇਖ ਕੇ ਠਾਣੇ ਵਾਲਿਆਂ ਨੇ ਇਸ ਸ਼ਰਤ ਪਰ ਹਥਿਆਰ ਰੱਖ ਦਿੱਤੇ ਕਿ ਉਨ੍ਹਾਂ ਦੀ ਜਾਨ ਬਖ਼ਸ਼ ਦਿੱਤੀ ਜਾਏ। ਜਥੇਦਾਰ ਜੱਸਾ ਸਿੰਘ ਜੀ ਨੂੰ ਤਾਂ ਕੇਵਲ ਆਪਣੀ ਮੱਲ ਦੀ ਹੀ ਲੋੜ ਸੀ। ਇਸ ਲਈ ਇਹ ਗੱਲ ਝਟ ਮੰਨ ਲਈ ਗਈ ਅਤੇ ਥਾਨੇਦਾਰ ਨੇ ਠਾਣਾ ਖ਼ਾਲੀ ਕਰ ਦਿੱਤਾ ਪਰ ਕਿਲ੍ਹੇ ਵਿਚ ਸਰਦਾਰ ਫੂਲੇ ਖ਼ਾਨ ਆਕੀ ਹੋ ਬੈਠਾ। ਉਸ ਨੇ ਲਾਹੌਰੋਂ ਅਤੇ ਜਲੰਧਰੋਂ ਅਦੀਨਾ ਬੇਗ ਪਾਸੋਂ ਫ਼ੌਜ ਮੰਗ ਭੇਜੀ। ਇਹ ਦੇਖ ਕੇ ਜਥੇਦਾਰ ਜੱਸਾ ਸਿੰਘ ਜੀ ਨੇ ਆਪਣੇ ਬਖ਼ਸ਼ੀ ਸਰਦਾਰ ਨੱਥਾ ਸਿੰਘ ਨੂੰ ਹੁਕਮ ਕੀਤਾ ਕਿ ਫੂਲੇ ਖ਼ਾਨ ਨੂੰ ਸੋਧਣ ਵਿਚ ਛੇਤੀ ਕਰਨੀ ਚਾਹੀਦੀ ਹੈ। ਬਖ਼ਸ਼ੀ ਨੱਥਾ ਸਿੰਘ ਨੇ ਪਹਿਲਾਂ ਝਟ ਛਹੀਆਂ ਜਾ ਮਾਰੀਆਂ, ਫੇਰ ਮੋਰਚਿਆਂ 'ਤੇ ਜ਼ੋਰ ਪਾਇਆ ਅਤੇ ਫਸੀਲ ਟੱਪ ਕੇ ਸ਼ਹਿਰ ਵਿਚ ਜਾ ਵੜੇ। ਇਹ ਦੇਖ ਕੇ ਫੂਲੇ ਖ਼ਾਨ ਨੇ ਆਪਣੀ ਹਵੇਲੀ ਕਾਇਮ ਕਰ ਲਈ ਕਿ ਸ਼ਾਇਦ ਇਤਨੇ ਨੂੰ ਕਿਧਰੋਂ ਕੋਈ ਮਦਦ ਆ ਪੁੱਜੇ ਪਰ ਅੰਤ ਜਦ ਬਚਾਉ ਦੀ ਕੋਈ ਸੂਰਤ ਬਣਦੀ ਨਾ ਦਿਸੀ ਤਾਂ ਬਖ਼ਸ਼ੀ ਨੱਥਾ ਸਿੰਘ ਰਾਹੀਂ ਜਥੇਦਾਰ ਜੱਸਾ ਸਿੰਘ ਜੀ ਪਾਸ ਆ ਹਾਜ਼ਰ ਹੋਇਆ। ਜਥੇਦਾਰ ਜੱਸਾ ਸਿੰਘ ਜੀ ਨੂੰ ਭੀ ਬੱਸ ਇਸੇ ਗੱਲ ਦੀ ਲੋੜ ਸੀ ਕਿ ਫੂਲੇ ਖ਼ਾਨ ਖ਼ਾਲਸੇ ਦੀ ਤਾਬੇਦਾਰੀ ਪ੍ਰਵਾਨ ਕਰ ਲਵੇ। ਉਸ ਪਾਸੋਂ ਮਾਮਲਾ ਲੈਣ ਕਰਕੇ ਕਿਲ੍ਹਾ ਆਪਣੀ ਵੱਲੋਂ ਮੁੜ ਉਸੇ ਨੂੰ ਦੇ ਦਿੱਤਾ।

ਸੰਮਤ 1811 ਦੀ ਵੈਸਾਖੀ, 10 ਅਪ੍ਰੈਲ 1754 ਨੂੰ ਸ੍ਰੀ ਅੰਮ੍ਰਿਤਸਰ ਅਕਾਲ ਤਖ਼ਤ ਦੇ ਸਾਹਮਣੇ ਖ਼ਾਲਸਾ ਜੀ ਦਾ ਦੀਵਾਨ ਸਜਿਆ। ਇਸ ਵੇਲੇ ਤਕ ਸਿੰਘਾਂ ਨੇ ਰਾਮ ਰਾਉਣੀ ਮੁੜ ਉਸਾਰ ਲਈ ਸੀ ਜੋ ਮੀਰ ਮੰਨੂੰ ਨੇ ਢਾਹ ਦਿੱਤੀ ਸੀ ਅਤੇ ਇਸ ਦਾ ਨਵਾਂ ਨਾਉਂ ਰਾਮਗੜ੍ਹ ਰੱਖਿਆ। ਇਸ ਦੀ ਦੇਖ ਭਾਲ ਸਾਰਦਾਰ ਜੱਸਾ ਸਿੰਘ ਜੀ ਈਚੋਗਿੱਲੀਏ ਨੂੰ ਸੌਂਪੀ ਹੋਈ ਸੀ। ਖ਼ਾਲਸਾ ਪੰਥ ਦੇ ਬਹੁਤ ਸਾਰੇ ਸਰਦਾਰ ਇੱਥੇ ਪੁੱਜੇ ਹੋਏ ਸਨ। ਸਰਬਤ ਸੰਗਤ ਨੇ ਨਵਾਬ ਕਪੂਰ ਸਿੰਘ ਜੀ ਲਈ ਅਰਦਾਸ ਕੀਤੀ ਅਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੂੰ ਹਰ ਪ੍ਰਕਾਰ ਯੋਗ ਜਾਣ ਕੇ ਨਵਾਬ ਸਾਹਿਬ ਦੀ ਥਾਂ ਖ਼ਾਲਸੇ ਦਾ ਰਾਜਸੀ ਅਤੇ ਧਾਰਮਕ ਜੱਥੇਦਾਰ ਥਾਪਿਆ ਅਤੇ ਨਵਾਬ ਕਪੂਰ ਸਿੰਘ ਵਾਲਾ 'ਨਵਾਬ' ਦਾ ਖਿਤਾਬ ਦਿੱਤਾ। ਇਸ ਤਰ੍ਹਾਂ ਮਾਤਾ ਸੁੰਦਰ ਕੌਰ ਜੀ ਅਤੇ ਨਵਾਬ ਕਪੂਰ ਸਿੰਘ ਜੀ ਦੇ ਬਚਨ ਅਤੇ ਆਸ਼ੇ ਪੂਰੇ ਹੋ ਗਏ ਜਿਨ੍ਹਾਂ ਪਰ ਜਥੇਦਾਰ ਜੱਸਾ ਸਿੰਘ ਜੀ ਨੇ ਪੂਰੀ ਸ਼ਰਧਾ ਅਤੇ ਸੇਵਾ ਭਾਵ ਨਾਲ ਫੁੱਲ ਚੜ੍ਹਾਏ।

ਇਸ ਵੇਲੇ, ਜਿਵੇਂ ਪਿੱਛੇ ਦੱਸਿਆ ਜਾ ਚੁੱਕਾ ਹੈ, ਲਾਹੌਰ ਵਿਚ ਮੀਰ ਮੰਨੂੰ ਦਾ ਚਾਰ ਕੁ ਸਾਲ ਦਾ ਪੁੱਤਰ ਮੁਹੰਮਦ ਅਮੀਨ ਖ਼ਾਨ ਹਾਕਮ ਸੀ ਅਤੇ ਉਸ ਦਾ ਮੁੱਖ ਮੰਤਰੀ ਸੱਯਦ ਭਿਖਾਰੀ ਖ਼ਾਨ ਸੀ ਪਰ ਬਹੁਤੀ ਕਰਤਾ ਧਰਤਾ ਮੰਨੂੰ ਦੀ ਵਿਧਵਾ ਮੁਰਾਦ ਬੇਗਮ ਸੀ। ਇਹ ਸੋਚ ਕੇ ਕਿ ਇਸ ਵੈਸਾਖੀ ਪਰ ਸਿੰਘਾਂ ਦਾ ਇਕ ਭਾਰੀ ਇਕੱਠ ਹੋਵੇਗਾ ਲਾਹੌਰੋ ਇਕ ਫ਼ੌਜ ਅਜ਼ੀਜ਼ ਬੇਗ ਅਤੇ ਬਖਸ਼ਿੰਦਾ ਬੇਗ ਦੇ ਤਹਿਤ ਵਿਚ ਅੰਮ੍ਰਿਤਸਰ ਭੇਜੀ ਗਈ ਤਾਂ ਕਿ ਸਿੰਘਾਂ ਦੇ ਇਕੱਠ ਨੂੰ ਖਿਦੇੜ ਦੇਵੇ ਅਤੇ ਲੋੜ ਅਨੁਸਾਰ ਹੋਰ ਕਾਰਵਾਈ ਕਰੇ ਪਰ ਜਥੇਦਾਰ ਜੱਸਾ ਸਿੰਘ ਜੀ ਨੇ ਇਕ ਅਜਿਹਾ ਜੋਰਦਾਰ ਅਤੇ ਅਚਨਚੇਤ ਹੱਲਾ ਕੀਤਾ ਕਿ ਲਾਹੌਰੋਂ ਫ਼ੌਜ ਸਿੰਘਾਂ ਦਾ ਟਾਕਰਾ ਨਾ ਕਰ ਸਕੀ ਅਤੇ ਭੱਜ ਨਿਕਲੀ। ਅਜੀਜ਼ ਬੇਗ ਨੂੰ ਹੋਈ ਇਸ ਹਾਰ ਨਾਲ ਜਿੱਥੇ ਲਾਹੌਰ ਦੀ ਹਕੂਮਤ ਨੂੰ ਇਕ ਤਕੜੀ ਸੱਟ ਵਜੀ, ਉਥੇ ਸਿੱਖ ਸਰਦਾਰਾਂ ਦੇ ਹੌਸਲੇ ਦੂਣੇ-ਚੌਣੇ ਹੋ ਗਏ ਅਤੇ ਉਹ ਅਗਲੀਆਂ ਮੱਲਾਂ-ਮਾਰਾਂ ਲਈ ਸ਼ੇਰ ਹੋ ਗਏ।

***

# ਸੁਲਤਾਨ-ਉਲ-ਕੌਮ : ਬਾਦਿਸ਼ਾਹਿ-ਪੰਥ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਪ੍ਰਿੰ: ਸਤਿਬੀਰ ਸਿੰਘ



ਸਿੱਖ ਇਤਿਹਾਸ ਵਿੱਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਤੋਂ ਸਿਵਾ ਕੋਈ ਹੋਰ ਅਜਿਹਾ ਵਿਅਕਤੀ ਦੇਖਣ ਨੂੰ ਨਹੀਂ ਮਿਲਦਾ, ਜਿਸ ਨੇ ਚਾਲੀ ਸਾਲ ਦਿਨ ਰਾਤ ਇਕ ਕਰ ਬਿਖੜੇ ਸਮੇਂ ਕੌਮ ਦੀ ਅਗਵਾਈ ਕੀਤੀ ਹੋਏ। ਕੌਮ ਦਾ ਪਿਆਰ ਲਿਆ ਤੇ ਸਤਿਕਾਰ ਮਾਣਿਆ ਹੋਵੇ। ਫਿਰ ਉਹ ਹੀ ਇਕੋ ਇਕ ਸਿੱਖ ਹੈ, ਜਿਸ ਨੂੰ ਸਮੁੱਚੀ ਕੌਮ ਨੇ 'ਸੁਲਤਾਨ-ਉਲ-ਕੌਮ' ਕਹਿਆ। ਠੀਕ ਗੱਲ ਤਾਂ ਇਹ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਵੀ ਸਮੁੱਚੀ ਕੌਮ ਦਾ ਮਾਣ ਲੈਣ ਤੋਂ ਅਸਮਰਥ ਰਹੇ, ਕਿਉਂਕਿ ਕੁਝ ਰਿਆਸਤਾਂ ਨੇ ਅੰਗਰੇਜ਼ੀ ਸਰਪ੍ਰਸਤੀ ਹੇਠਾਂ ਜਾਣਾ ਠੀਕ ਜਾਣ ਲਿਆ ਸੀ। ਜਥੇਦਾਰ ਜੱਸਾ ਸਿੰਘ ਜੀ ਐਸੀ ਸ਼ਖ਼ਸੀਅਤ ਹੈ, ਜਿਸ ਦਾ ਜਨਮ ਹੀ ਦਸਮੇਸ਼ ਪਿਤਾ ਦੀ ਅਸੀਸ ਨਾਲ ਹੋਇਆ। ਉਹ ਭਾਵੇਂ 4 ਸਾਲ ਦੇ ਹੀ ਯਤੀਮ ਹੋ ਗਏ ਪਰ ਮਾਂ ਨੇ, ਜਿਸ ਵਿੱਚ ਸਿੱਖੀ ਕੁੱਟ-ਕੁੱਟ ਕੇ ਭਰੀ ਹੋਈ ਸੀ, ਬੱਚੇ ਨੂੰ ਓਝੜੇ ਨਾ ਪੈਣ ਦਿੱਤਾ। ਮਾਂ ਨੇ ਬੱਚੇ ਨੂੰ ਗੁਰਬਾਣੀ ਦੀ ਐਸੀ ਗੁੜ੍ਹਤੀ ਦਿੱਤੀ ਤੇ ਕੀਰਤਨ ਦੀ ਅਜਿਹੀ ਘੁੱਟੀ ਪਿਲਾਈ ਕਿ ਸਾਰੀ ਉਮਰ ਗੁਰਬਾਣੀ ਉਸ ਦਾ ਅਧਾਰ ਬਣੀ ਰਹੀ। ਗੁਰਬਾਣੀ ਰਾਹੀਂ ਉਨ੍ਹਾਂ ਵਿਚ ਇਤਨੀ ਰਵਾਦਾਰੀ ਭਰੀ ਗਈ ਕਿ ਮੁਸਲਮਾਨਾਂ ਤੱਕ ਨੂੰ ਉਠਾਲਣ ਵੇਲੇ ਇਹ ਹੀ ਕਹਿੰਦੇ: 'ਉਠੋ, ਸੁਬਹ ਸੌਣ ਲਈ ਨਹੀਂ, ਉਸ ਦੀ ਯਾਦ ਵਿਚ ਜੁੜਣ ਲਈ ਹੈ।' ਜਥੇਦਾਰ ਜੱਸਾ ਸਿੰਘ ਜੀ ਐਸੇ ਖੁਸ਼-ਕਿਸਮਤ ਹਨ ਜਿਨ੍ਹਾਂ ਨੂੰ ਮਾਤਾ ਸੁੰਦਰ ਕੌਰ ਜੀ ਨੇ ਆਪਣੇ ਪਾਸ ਦਿੱਲੀ ਸੱਤ ਸਾਲ ਰੱਖ ਸਵਾਰਿਆ ਤੇ ਗੋਦ ਲੈ 'ਬਾਦਸ਼ਾਹਿ-ਪੰਥ ਤੇ ਹਰ ਸਮੇਂ ਤੇਰੇ ਗਿਰਦੇ ਆਸਿਆਂ ਵਾਲੇ ਫਿਰਨਗੇ' ਦੀ ਅਸੀਸ ਦਿੱਤੀ। ਫਿਰ ਉਹ ਹੀ ਐਸੇ ਜਰਨੈਲ ਹਨ, ਜਿਨ੍ਹਾਂ ਨੂੰ ਨਵਾਬ ਕਪੂਰ ਸਿੰਘ ਜੀ ਨੇ ਘੜ ਅਜਿਹਾ ਸੰਵਾਰਿਆ ਕਿ ਸਮੁੱਚੀ ਕੌਮ ਦੀ ਵਾਗਡੋਰ ਹੀ ਸੰਨ 1748 ਨੂੰ ਉਨ੍ਹਾਂ ਦੇ ਹੱਥ ਸੌਂਪ ਦਿੱਤੀ। ਜਥੇਦਾਰ ਜੱਸਾ ਸਿੰਘ ਜੀ ਨੇ ਜ਼ਿੰਮੇਵਾਰੀ ਨੂੰ ਅੰਤਮ ਸਵਾਸਾਂ ਤੱਕ ਅਜਿਹਾ ਨਿਭਾਇਆ ਕਿ ਉਨ੍ਹਾਂ ਦੇ ਅਕਾਲ ਚਲਾਣੇ ਤੇ ਭਾਵੇਂ ਉਨ੍ਹਾਂ ਦੇ ਹੁਕਮ ਮੁਤਾਬਿਕ ਕਿਸੇ ਅੱਥਰੂ ਨਾ ਵਗਾਇਆ ਪਰ ਸਸਕਾਰ ਹੋ ਜਾਣ ਉਪਰੰਤ ਕੋਈ ਸਿੱਖ ਅਜਿਹਾ ਨਹੀਂ ਸੀ, ਜਿਸ ਦੀ ਅੱਖ ਸੱਜਲ ਨਾ ਹੋਈ ਹੋਵੇ ਤੇ ਕੋਈ ਅਜਿਹਾ ਪੁਰਸ਼ ਨਹੀਂ ਸੀ ਜੋ ਇਹ ਨਾ ਕਹਿ ਰਿਹਾ ਹੋਵੇ ਕਿ 'ਧਰਮ ਰਾਜ! ਇਹ ਤੂੰ ਕੀ ਕੀਤਾ?'

ਜਥੇਦਾਰ ਜੱਸਾ ਸਿੰਘ ਜੀ ਦਾ ਜਨਮ 3 ਮਈ, 1718 ਈ. ਸਰਦਾਰ ਬਦਰ ਸਿੰਘ ਜੀ ਦੇ ਘਰ ਪਿੰਡ ਆਹਲੂ ਜ਼ਿਲ੍ਹਾ ਲਾਹੌਰ ਵਿਖੇ ਹੋਇਆ ਸੀ। ਕਈ ਸਾਲ ਲੰਘ ਜਾਣ 'ਤੇ ਵੀ ਜਦ ਸ. ਬਦਰ ਸਿੰਘ ਜੀ ਦੇ ਘਰ ਸੰਤਾਨ ਨਾ ਹੋਈ ਤਾਂ ਜੋੜੀ ਗੁਰੂ ਚਰਨਾਂ ਵਿਚ ਅਨੰਦਪੁਰ ਸਾਹਿਬ ਆਈ ਤੇ ਮਨੋ-ਦਸ਼ਾ ਦਸਮੇਸ਼ ਪਿਤਾ ਜੀ ਨੂੰ ਦੱਸੀ। ਕਲਗੀਆਂ ਵਾਲੇ ਗੁਰੂ ਪਿਤਾ ਜੀ ਨੇ ਬਖਸ਼ਿਸ਼ ਦੇ ਘਰ ਆ ਕੇ ਕਿਹਾ-"ਸੇਵਾ ਵਿਚ ਜੁਟੇ ਰਹੋ, ਨਾਮ ਨਾ

ਵਿਸਾਰੋ! ਤੁਹਾਡੇ ਘਰ ਗੁਰੂ ਕਾ ਲਾਲ ਜਨਮ ਲੇਵੇਗਾ।" ਇਹ ਗੁਰੂ ਕਾ ਲਾਲ ਹੀ ਜਥੇਦਾਰ ਜੱਸਾ ਸਿੰਘ ਜੀ ਸੀ। ਜਥੇਦਾਰ ਜੱਸਾ ਸਿੰਘ ਜੀ ਅਜੇ ਚਾਰ ਸਾਲਾਂ ਦਾ ਹੀ ਸੀ ਕਿ ਪਿਤਾ ਭਾਈ ਬਦਰ ਸਿੰਘ ਜੀ ਅਕਾਲ ਚਲਾਣਾ ਕਰ ਗਏ। ਐਸੀ ਘਾਤਕ ਸੱਟ ਪੈਣ 'ਤੇ ਵੀ ਬਾਲ ਜੱਸਾ ਸਿੰਘ ਜੀ ਦੀ ਮਾਤਾ ਜੀ ਜ਼ਰਾ ਨਾ ਡੋਲੇ। ਮਾਤਾ ਜੀ ਸਿੱਖੀ ਦਾ ਪੂਰਾ ਰੂਪ ਸਨ। ਗੁਰਬਾਣੀ ਬਹੁਤ ਕੰਠ ਸੀ। ਕੀਰਤਨ ਇਤਨਾ ਸੁੰਦਰ ਕਰਦੇ ਕਿ ਸੰਗਤਾਂ ਸਦਾ ਸੁਣਨਾ ਲੋਚਦੀਆਂ। ਬੇਟੇ ਸ. ਜੱਸਾ ਨੂੰ ਨਾਲ ਲੈ ਕੇ, ਜਿਥੇ ਵੀ ਸਿੰਘਾਂ ਦਾ ਦੀਵਾਨ ਲੱਗਾ ਸੁਣਦੇ, ਆਪੂੰ ਜ਼ਫਰ-ਜਾਲ ਪੁੱਜਦੇ। ਆਸਾ ਦੀ ਵਾਰ ਦੀ ਚਉਕੀ ਲਗਾਂਦੇ। ਇਹ ਯਾਦ ਰਵ੍ਹੇ ਕਿ ਇਹ ਉਹ ਸਮਾਂ ਸੀ ਜਦ ਪੱਤਾ-ਪੱਤਾ, ਝਾੜ-ਝਾੜ ਸਿੰਘਾਂ ਦਾ ਵੈਰੀ ਸੀ। ਸਿੱਖ ਹੋਣਾ ਹੀ ਮੌਤ ਸਹੇੜਨਾ ਸੀ। ਆਪਣੇ ਬੱਚੇ ਨੂੰ ਨਾਲ ਲੈ ਕੇ ਜੰਗਲਾਂ ਤੇ ਜੂਹਾਂ ਵਿੱਚ ਜਾ ਕੇ ਕੀਰਤਨ ਕਰਨਾ ਮੌਤ ਨੂੰ ਹੀ ਆਵਾਜ਼ਾਂ ਮਾਰਨੀਆਂ ਸਨ। ਇਕ ਸਮੇਂ ਸਰਦਾਰ ਬਾਘ ਸਿੰਘ ਜੀ ਨੇ ਆਪਣੀ ਭੈਣ ਨੂੰ ਕਿਹਾ ਕਿ ਜਥੇਦਾਰ ਜੱਸਾ ਸਿੰਘ ਜੀ ਦਾ ਜਨਮ ਕਲਗੀਧਰ ਜੀ ਦੀ ਬਖਸ਼ਿਸ਼ ਸਦਕਾ ਹੋਇਆ ਹੈ ਅਤੇ ਅਜੇ ਤੱਕ ਉਹ 'ਸ਼ੁਕਰ ਵੀ ਨਹੀਂ ਕਰ ਸਕੇ। ਚੰਗਾ ਇਹ ਹੀ ਬਣ ਆਉਂਦਾ ਹੈ ਕਿ ਹੁਣ ਮਾਤਾ ਸੁੰਦਰ ਕੌਰ ਜੀ ਪਾਸ ਜਾ ਕੇ ਅਸੀਸ ਲਈ ਜਾਏ।

ਜਦ ਅਸੀਸਾਂ ਲੈਣ ਅਤੇ ਸ਼ੁਕਰ ਮਨਾਉਣ ਲਈ ਦਿੱਲੀ ਮਾਤਾ ਸੁੰਦਰ ਕੌਰ ਜੀ ਪਾਸ ਮਾਂ-ਪੁੱਤ ਤੇ ਮਾਮਾ ਸ. ਬਾਘ ਸਿੰਘ ਪੁੱਜੇ ਤਾਂ ਉਥੇ ਇਕ ਦਿਨ ਮਾਂ ਪੁੱਤਰ ਨੇ ਰਲ ਕੇ ਜਦ ਕੀਰਤਨ ਕੀਤਾ ਤਾਂ ਮਾਤਾ ਸੁੰਦਰ ਕੌਰ ਜੀ ਨੇ ਉਥੇ ਹੀ ਟਿਕਣ ਲਈ ਕਿਹਾ। 'ਇਸ ਤੋਂ ਵੱਧ ਵੱਡੇ ਭਾਗ ਸਾਡੇ ਕੀ ਹੋ ਸਕਦੇ ਹਨ' ਕਹਿ ਕੇ ਮਾਮਾ ਸ. ਬਾਘ ਸਿੰਘ ਮਾਂ-ਬੇਟਾ ਨੂੰ ਦਿੱਲੀ ਟਿਕਾ ਗਏ। ਮਾਂ-ਬੇਟਾ ਕੀਰਤਨ ਕਰਦੇ। ਸੰਗਤਾਂ ਦੀ ਸੇਵਾ ਕਰ ਖੁਸ਼ੀਆਂ ਲੈਂਦੇ। ਮਾਤਾ ਜੀ ਨੇ ਬਾਲਕ ਜਥੇਦਾਰ ਜੱਸਾ ਸਿੰਘ ਜੀ ਦੀ ਪੜ੍ਹਾਈ-ਲਿਖਾਈ ਦਾ ਪ੍ਰਬੰਧ ਇਕ ਪ੍ਰਸਿੱਧ ਮਕਤਬ ਵਿਚ ਕਰਾ ਦਿੱਤਾ। ਫ਼ਾਰਸੀ ਤੇ ਗਣਿਤ ਵਿੱਦਿਆ ਜਥੇਦਾਰ ਜੱਸਾ ਸਿੰਘ ਜੀ ਨੇ ਛੇਤੀ ਹੀ ਸਿੱਖ ਲਈ। ਗੁਰਬਾਣੀ ਦੇ ਰਹੱਸ ਮਾਤਾ ਜੀ ਦੇ ਚਰਨਾਂ ਵਿਚ ਬੈਠ ਕੇ ਸਮਝੇ। ਪੁਤਰਾਂ ਵਾਂਗ ਹੀ ਮਾਤਾ ਸੁੰਦਰ ਕੌਰ ਜੀ ਪਾਲ ਰਹੇ ਸਨ ਅਤੇ ਲੋਕਾਂ ਵਿਚ ਇਹ ਪ੍ਰਸਿੱਧ ਵੀ ਹੋਇਆ ਕਿ ਜਥੇਦਾਰ ਜੱਸਾ ਸਿੰਘ ਜੀ ਮਾਤਾ ਸੁੰਦਰ ਕੌਰ ਜੀ ਦਾ 'ਪੁਤਰੇਲਾ' ਹੈ। ਮੁਗਲ ਨੀਤੀ ਨੂੰ ਵੀ ਜਥੇਦਾਰ ਜੱਸਾ ਸਿੰਘ ਜੀ ਨੇੜੇ ਤੋਂ ਤੱਕ ਰਹੇ ਸਨ। ਐਸੀਆਂ ਸੁਲਝੀਆਂ ਵਿਚਾਰਾਂ ਕਰਦੇ ਕਿ ਮਾਤਾ ਸੁੰਦਰ ਕੌਰ ਜੀ ਨੇ ਇਕ ਵਾਰ ਗੋਦ ਲੈ ਕੇ ਫ਼ੁਰਮਾਇਆ ਵੀ: *'ਯਹਿ ਬਾਦਸ਼ਾਹਿ-ਪੰਥ'* ਹੈ।

ਸੱਤ ਕੁ ਸਾਲ ਦਿੱਲੀ ਰਾਜ-ਸਾਜ , ਧਰਮ-ਕਰਮ ਦੀ ਸਿੱਖਿਆ ਲੈਣ ਉਪਰੰਤ ਮਾਮਾ ਸ. ਬਾਘ ਸਿੰਘ ਜੀ ਪੰਜਾਬ ਆਪਣੇ ਕੋਲ ਲੈ ਆਏ। ਮਾਤਾ ਸੁੰਦਰ ਕੌਰ ਜੀ ਨੇ ਰੁੱਖਸਤੀ ਵੇਲੇ ਜਥੇਦਾਰ ਜੱਸਾ ਸਿੰਘ ਜੀ ਨੂੰ ਲਿਬਾਸ-ਫ਼ਾਖਰਹ (ਕੀਮਤੀ ਪੋਸ਼ਾਕਾ) ਆਪਣੇ ਹੱਥੀਂ ਪਹਿਨਾਇਆ ਤੇ ਫਿਰ ਅਸੀਸਾਂ ਦਿੱਤੀਆਂ ਕਿ 'ਬੇਟਾ ਸਾਹਿਬ-ਇਕਬਾਲ ਹੋਗਾ' ਅਤੇ ਆਪਣੇ ਕੋਲੋਂ ਇਕ ਚਾਂਦੀ ਦਾ ਆਸਾ ਦੇਂਦੇ ਫਿਰ ਕਿਹਾ-ਤੇਰੇ ਤੇ ਤੇਰੀ ਸੰਤਾਨ ਗਿਰਦੇ ਆਸਿਆਂ ਵਾਲੇ ਸਦਾ ਰਹਿਣਗੇ। ਪੰਜਾਬ ਪੁੱਜ ਸ਼ਸਤਰ ਵਿੱਦਿਆ, ਘੋੜ ਸਵਾਰੀ ਤੇ ਤੀਰ-ਅੰਦਾਜ਼ੀ ਦੇ ਜੌਹਰ ਸਿੱਖੇ। ਕੱਦ-ਕਾਠ ਚੰਗਾ ਨਿਕਲ ਆਇਆ ਸੀ। ਅਵਾਜ਼ ਵੀ ਭਰਵੀਂ ਸੀ। ਫੁਰਤੀਲੇ ਬੜੇ ਸਨ। ਕਦੇ ਸੰਜੋਅ ਜਾਂ ਜ਼ਰਹ-ਬਕਤਰ ਤੱਕ ਸਾਰੀ ਉਮਰ ਨਹੀਂ ਸੀ ਪਹਿਨਿਆ। ਪਿੱਛੋਂ ਰਣਨੀਤੀ ਸਮਝਾਂਦੇ ਸਿੱਖਾਂ ਨੂੰ ਕਿਹਾ ਵੀ ਕਰਦੇ ਸਨ ਕਿ *'ਸੰਜੋਅ ਪਹਿਨਣ ਨਾਲ ਲੜਨ ਵਿਚ ਦਿੱਕਤ ਹੁੰਦੀ ਹੈ। ਵਾਰ ਕਰਨ ਵਿਚ ਔਖਿਆਈ ਹੁੰਦੀ ਹੈ। ਸੰਜੋਅ ਤਾਂ ਬਚ ਕੇ ਲੜਨ ਵਾਲਿਆਂ ਲਈ ਹੁੰਦਾ ਹੈ। ਸਿੰਘ ਲਲਕਾਰ ਲੜਦਾ ਹੈ।'* ਕਿਤਨੇ ਹੀ ਜ਼ਖ਼ਮ ਸਰੀਰ 'ਤੇ ਸਨ ਪਰ ਰਤਾ ਭਰ ਪ੍ਰਵਾਹ ਨਹੀਂ ਸਨ ਕਰਦੇ। ਪੁਰਾਤਨ ਸਿੰਘ ਤਾਂ ਕਹਿੰਦੇ ਹੀ ਇਹ ਸਨ ਕਿ 'ਸਰੀਰ ਪਵਿੱਤਰ ਹੀ ਤਾਂ ਹੁੰਦਾ ਹੈ, ਜਦ ਸ਼ਸਤਰ ਸਰੀਰ ਨੂੰ ਲੱਗੇ।'

ਪੰਜਾਬ ਵਿਚ ਰਾਜ ਨਵਾਬ ਜ਼ਕਰੀਆ ਖਾਨ ਦਾ ਸੀ, ਜਿਸ ਦੋ-ਅਮਲੀ ਅਪਣਾਈ ਹੋਈ ਸੀ। ਇਕ ਪਾਸੇ ਤਾਂ ਸਿੱਖਾਂ 'ਤੇ ਅਤਿ ਦੇ ਜ਼ੁਲਮ ਢਾਹ ਰਿਹਾ ਸੀ ਤੇ ਦੂਜੇ ਪਾਸੇ ਆਦਰ ਵਾਲੀਆਂ ਥਾਵਾਂ ਦੇਂਦਾ ਸੀ। ਨਵਾਬੀ ਵੀ ਉਸ ਨੇ ਇਸੇ ਦੋ-ਅਮਲੀ ਮੁਤਾਬਿਕ ਭੇਜੀ ਸੀ। ਨਵਾਬੀ ਆਉਣ 'ਤੇ ਪਹਿਲਾਂ ਤਾਂ ਸਿੰਘਾਂ ਨੇ ਖਰਾਬੀ ਆਖ ਪਰਤਾ ਦਿੱਤੀ, ਪਰ ਸਰਦਾਰ ਸੁਬੇਗ ਸਿੰਘ ਜੀ ਦੇ ਕਹਿਣ 'ਤੇ ਕਿ 'ਦਾਹਵਾ ਪਾਤਸ਼ਾਹੀ ਕਾਇਮ ਰੱਖੋ ਤੇ ਇਸ ਨੂੰ ਵਰਤ ਕੇ ਲੋਕਾਂ ਨੂੰ ਦੱਸੋ ਕਿ ਜੇ ਸਾਡਾ ਰਾਜ ਆਇਆ ਤਾਂ ਐਸਾ ਹਲੀਮੀ ਰਾਜ ਹੋਵੇਗਾ, ਜਿੱਥੇ ਸਭ ਸੁਖੀ ਵਿਚਰਨਗੇ।'

ਇਸੇ ਦੌਰਾਨ, ਜਥੇਦਾਰ ਜੱਸਾ ਸਿੰਘ ਜੀ ਤੇ ਮਾਤਾ ਜੀ ਜਦ ਸੰਗਤ ਵਿਚ ਕੀਰਤਨ ਕੀਤਾ ਤਾਂ ਨਵਾਬ ਕਪੂਰ ਸਿੰਘ ਜੀ ਨੂੰ ਐਸਾ ਭਾਇਆ ਕਿ ਮਾਂ-ਮਾਮਾ ਅੱਗੇ ਜਥੇਦਾਰ ਜੱਸਾ ਸਿੰਘ ਜੀ ਨੂੰ ਕੋਲ ਹੀ ਰੱਖਣ ਲਈ ਇੱਛਾ ਪ੍ਰਗਟਾਈ। ਉਨ੍ਹਾਂ ਨੇ ਖੁਸ਼ੀ ਨਾਲ ਸਵੀਕਾਰ ਕੀਤਾ। ਨਵਾਬ ਕਪੂਰ ਸਿੰਘ ਜੀ ਨੇ ਦਿਨਾਂ ਵਿਚ ਹੀ ਤੱਕ ਲਿਆ ਕਿ ਨੌਜੁਆਨ ਵਿਚ ਜ਼ਿੰਮੇਵਾਰੀ ਦਾ ਅਹਿਸਾਸ ਹੈ। ਪੜ੍ਹਿਆ-ਲਿਖਿਆ ਜਾਣ ਸਿੰਘਾਂ ਨੂੰ ਰਸਦ ਅਤੇ ਘੋੜਿਆਂ ਨੂੰ ਦਾਣਾ ਫੱਕਾ ਦੇਣ 'ਤੇ ਲਗਾ ਦਿੱਤਾ।

ਜਥੇਦਾਰ ਜੱਸਾ ਸਿੰਘ ਜੀ ਦੀ ਬੋਲੀ ਵਿਚ ਦਿੱਲੀ ਵਿਖੇ ਸਿੱਖਿਆ ਪ੍ਰਾਪਤ ਕਰਨ ਕਰਕੇ, ਹਿੰਦੀ ਦੀ ਮਿਲਾਵਟ ਸੀ ਤੇ ਗੱਲਾਂ-ਗੱਲਾਂ ਵਿਚ 'ਹਮ ਕੋ ਤੁਮ ਕੋ' ਵੀ ਕਹਿ ਜਾਂਦਾ ਸੀ। ਸਿੰਘਾਂ ਅੱਲ ਹੀ ਹਮ ਕੋ ਤੁਮ ਕੋ' ਪਾ ਦਿੱਤੀ। ਜਥੇਦਾਰ ਜੱਸਾ ਸਿੰਘ ਜੀ ਨੇ ਰੋਣ-ਹਾਕਾ ਹੋ ਜਦ ਨਵਾਬ ਸਾਹਿਬ ਨੂੰ ਦੱਸਿਆ ਕਿ ਸਿੰਘ ਧੌਲ-ਧਪਾ ਕਰਦੇ ਹਨ ਤੇ 'ਹਮ ਕੋ ਤੁਮ ਕੋ' ਕਹਿ ਛੇੜਦੇ ਹਨ ਤਾਂ ਦਿਲਾਸਾ ਦੇਂਦੇ, ਨਵਾਬ ਕਪੂਰ ਸਿੰਘ ਜੀ ਨੇ ਕਿਹਾ-

**"ਇਸ ਤੋਂ ਨਾਂਹ ਘਬਰਾਈਂ। ਇਹ ਗੁਰ-ਖ਼ਾਲਸਾ ਹੈ ਜੋ ਮੇਰੇ ਵਰਗੇ, ਲਿੱਦ ਚੁੱਕਣ ਵਾਲੇ ਨੂੰ ਨਵਾਬ ਬਣਾ ਸਕਦੇ ਹਨ ਤਾਂ ਤੇਰੇ ਵਰਗੇ ਦਾਣਾ ਫੱਕਾ ਵੰਡਣ ਵਾਲੇ ਨੂੰ ਪਾਤਸ਼ਾਹ ਬਣਾਉਣਾ ਇਨ੍ਹਾਂ ਲਈ ਕੀ ਔਖਾ ਹੈ।"**

ਨਵਾਬ ਕਪੂਰ ਸਿੰਘ ਜੀ ਨੇ ਪੰਜਾਂ ਪਿਆਰਿਆਂ ਵਿਚ ਆਪ ਸ਼ਾਮਿਲ ਹੋ ਕੇ ਅੰਮ੍ਰਿਤ ਛਕਾਇਆ। ਫਿਰ ਦਸਤਾਰ ਵੀ ਹੱਥੀਂ ਬੱਧੀ।

ਜਥੇਦਾਰ ਜੱਸਾ ਸਿੰਘ ਜੀ ਨੇ ਨਿਮਰਤਾ ਨਾਲ ਸਿੰਘਾਂ ਦੀ ਸੇਵਾ ਜਾਰੀ ਰੱਖੀ ਤੇ ਕਦੇ ਉਲਾਹਮਾ ਆਉਣ ਨਾ ਦਿੱਤਾ ਤੇ ਆਪੂੰ ਫੇਰ ਕਦੇ ਗਿਲਾ ਨਾ ਕੀਤਾ। ਰਸਦ ਵਰਤਾਉਣ ਦਾ ਪ੍ਰਬੰਧ ਵੀ ਅਜਿਹਾ ਕੀਤਾ ਕਿ ਜੁਦਾ-ਜੁਦਾ ਮੋਦੀਖਾਨੇ ਬਣਾ ਦਿੱਤੇ। ਦੋਹਾਂ ਤਰਫ ਪਹਿਰਾ ਲਗਾ ਦਿੱਤਾ ਅਤੇ ਕਿਹਾ ਕਿ ਹਰ ਇਕ ਜਥਾ ਕਤਾਰ ਵਿਚ ਆਵੇ ਤੇ ਦੂਜੀ ਕਤਾਰ ਵਿਚ ਵਾਪਸ ਜਾਵੇ। ਜਿਹੜਾ ਰਸਦ ਲੈਣ ਲਈ ਪਹਿਲੇ ਆਵੇਗਾ, ਉਸ ਨੂੰ ਪਹਿਲਾਂ ਮਿਲੇਗੀ। ਕੋਈ ਪੇਸ਼ ਦਸਤੀ ਨਾ ਕਰੇ। ਐਸਾ ਇੰਤਜ਼ਾਮ ਹੋਇਆ ਕਿ ਸਭ ਰਾਜ਼ੀ ਹੋਏ। ਸਿੰਘ ਹੈ ਹੀ ਸਨ ਜਤੀ ਸਤੀ, ਭੋਲੇ ਭੰਡਾਰੇ, ਸਬਰ ਦੀਆਂ ਮੂਰਤਾਂ। ਇਤਨਾ ਇਕ ਦੂਜੇ ਨਾਲ ਪਿਆਰ ਕਰਦੇ ਕਿ ਸਭ ਸਕੇ ਭਰਾ ਲੱਗਦੇ। ਸ਼ਿਕਵੇ-ਸ਼ਿਕਾਇਤਾਂ ਤੇ ਗਿਲੇ-ਗੁਜ਼ਾਰੀਆਂ ਦਾ ਨਾਂ ਤੱਕ ਨਹੀਂ ਸੀ:

**ਕੋ ਨਾ ਕਰੇ ਕਿਸੇ ਸ਼ਰੀਕਾ।**
**ਕੋਈ ਨਾ ਸੁਣਾਵੇ ਦੁਖ ਨਿਜ ਜੀ ਕਾ।**

ਇਤਨੇ ਸੁਚੇਤ ਤੇ ਜਾਗਤ ਸੁਭਾਅ ਵਾਲੇ ਜਥੇਦਾਰ ਜੱਸਾ ਸਿੰਘ ਜੀ ਬਣ ਗਏ ਸਨ ਕਿ ਇਕ ਵਾਰੀ ਰਾਤ ਨੂੰ ਨਵਾਬ ਕਪੂਰ ਸਿੰਘ ਜੀ ਨੇ ਕਈ ਵਾਰ ਆਵਾਜ਼ ਦਿੱਤੀ ਕਿ ਕੋਈ ਹਾਜ਼ਰ ਹੈ, ਤਾਂ ਹਰ ਵਾਰ ਜਥੇਦਾਰ ਜੱਸਾ ਸਿੰਘ ਜੀ 'ਜੀ ਆਇਆ' ਆਖ ਕੇ ਤੱਟ-ਫੱਟ ਸਾਹਮਣੇ ਆ ਖੜ੍ਹੇ ਹੁੰਦੇ। ਇਸ ਲਗਨ ਦੀ ਅਗਲੇ ਦਿਨ ਨਵਾਬ ਸਾਹਿਬ ਨੇ ਭਰੇ ਦੀਵਾਨ ਵਿਚ ਪ੍ਰਸੰਸਾ ਕੀਤੀ।

ਨਵਾਬ ਕਪੂਰ ਸਿੰਘ ਜੀ ਦੀ ਅਗਵਾਈ ਹੇਠਾਂ ਕੌਮ ਦੇ ਜਥੇ ਬਣ ਗਏ ਸਨ ਤੇ ਐਸੀ ਸੁਚੱਜੀ ਅਗਵਾਈ ਮਿਲ ਗਈ ਸੀ ਕਿ ਹਰ ਘਰੋਂ ਸਿਰ ਤੁਰਨੇ ਲੋਕ ਸਿੰਘ ਸਜ ਰਹੇ ਸਨ। ਇਤਨੇ ਨੂੰ ਨਾਦਰ ਦਾ ਹੱਲਾ ਹੋ ਗਿਆ। ਨਾਦਰ ਦੇ ਹੱਲੇ ਵੇਲੇ ਜਥੇਦਾਰ ਜੱਸਾ ਸਿੰਘ ਜੀ ਆਪਣੇ ਹੱਥ ਦਿਖਲਾਉਣ ਲੱਗ

ਪਏ ਸਨ। ਭਾਵੇਂ 20 ਕੁ ਸਾਲਾਂ ਦੇ ਮਸਾਂ ਹੋਏ ਸਨ, ਪਰ ਨਵਾਬ ਕਪੂਰ ਸਿੰਘ ਜੀ ਦੀ ਅਗਵਾਈ ਹੇਠਾਂ ਜਥੇਦਾਰ ਜੱਸਾ ਸਿੰਘ ਜੀ ਨੇ ਨਾਦਰ ਦੀ ਮੁੜਦੀ ਫ਼ੌਜ ਨੂੰ ਹਰ ਪੜਾਅ 'ਤੇ ਮਜ਼ਬੂਰੀ ਦਾ ਅਹਿਸਾਸ ਕਰਾਇਆ। ਨਾਦਰ ਨੇ ਗੁੱਸੇ ਵਿਚ ਆਪਣੇ ਸੁਭਾਅ ਮੁਤਾਬਿਕ ਜਦ ਜ਼ਕਰੀਆ ਖਾਨ ਨੂੰ ਕਿਹਾ, 'ਕਿ ਇਨ੍ਹਾਂ ਦੇ ਘਰ ਘਾਟ ਫੂਕ ਦਿਓ' ਤਾਂ ਜ਼ਕਰੀਆ ਖਾਨ ਨੇ ਕਿਹਾ, 'ਹਜ਼ੂਰ! ਇਨ੍ਹਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ 'ਤੇ ਹਨ।'

**"ਖਾਨਾਇ ਊਸ਼ਾਂ ਜ਼ੀਨ ਅਸਤ"**

ਤਾਂ ਨਾਦਰ ਨੇ ਮੰਦ-ਮੰਦ ਮੁਸਕਰਾ ਕੇ ਕਿਹਾ: *'ਅਜਿਹੇ ਲੋਕਾਂ ਤੋਂ ਡਰਨਾ ਚਾਹੀਦਾ ਹੈ। ਉਹ ਸਮਾਂ ਦੂਰ ਨਹੀਂ ਜਦ ਸਿਰ ਉਠਾਉਣਗੇ ਤੇ ਇਸ ਮੁਲਕ ਦੇ ਮਾਲਕ ਬਣਨਗੇ।'*

**"ਈਂ ਮੁਲਕ ਰਾ ਖ਼ਵਾਹਮਦ ਗ੍ਰਿਫ਼ਤ"**

ਪ੍ਰਚੀਨ ਪੰਥ ਪ੍ਰਕਾਸ਼ ਦੇ ਸ਼ਬਦਾਂ ਵਿਚ ਨਾਦਰ ਨੇ ਕਿਹਾ:

**ਮਾਰਤ ਹੈ ਤੁਮ ਆਪ ਹੀ ਆਪਣੇ ਪੈਰ ਕੁਠਾਰ।**
**ਕੁਛ ਦਿਨ ਕੋ ਸਿੰਘ ਹੋਇ ਹੈ ਭੂਪਤਿ ਮੁਲਕ ਮਝਾਰ।**

ਜ਼ਕਰੀਆ ਖਾਨ ਨੇ ਉਲਟ ਸਮਝਿਆ। ਜਗੀਰ ਜ਼ਬਤ ਕਰ ਲਈ। ਸਖ਼ਤੀ ਦਾ ਦੌਰ ਫਿਰ ਚਲਿਆ। ਭਾਈ ਤਾਰੂ ਸਿੰਘ ਜੀ, ਭਾਈ ਹਕੀਕਤ ਰਾਇ ਜੀ ਅਤੇ ਹੋਰ ਅਨੇਕਾਂ ਸਿੰਘ ਸ਼ਹੀਦ ਕੀਤੇ ਗਏ। ਸਿੰਘਾਂ ਨੂੰ ਘਰ-ਬਾਰ ਛੱਡ ਮਾਲਵੇ ਵੱਲ ਤੇ ਪਹਾੜਾਂ ਵੱਲ ਜਾਣਾ ਪਿਆ। ਜ਼ਕਰੀਆਂ ਖਾਨ ਦੀ ਮੌਤ ਪਿੱਛੋਂ ਸ਼ਾਹ ਨਿਵਾਜ਼ ਨੇ ਕੁਝ ਚਿਰ ਨਵਾਬੀ ਕੀਤੀ ਪਰ ਯਾਹੀਆ ਖਾਨ ਨੇ ਲਖਪਤ ਰਾਇ ਨੂੰ ਨਾਲ ਲੈ ਕੇ ਕਰੜਾ ਹੱਲਾ ਬੋਲ ਦਿੱਤਾ।

ਜਸਪਤ ਦੇ ਭਰਾ ਲਖਪਤ ਰਾਇ ਨੇ ਬਦਲੇ ਦੀ ਨੀਅਤ ਨਾਲ ਬੇ-ਦੋਸ਼ਿਆਂ ਸਿੰਘਾਂ ਦਾ ਕਤਲ-ਇ-ਆਮ ਲਾਹੌਰ ਵਿਚ ਆਰੰਭ ਕਰ ਦਿੱਤਾ। ਜਦ ਜਥੇਦਾਰ ਜੱਸਾ ਸਿੰਘ ਜੀ ਨੇ ਸੁਣਿਆ ਤਾਂ ਉਸ ਵੇਲੇ ਨਵਾਬ ਲਾਹੌਰ ਨੂੰ ਲਿਖਿਆ, ਜਿਸ ਨੂੰ ਸਿੱਖਾਂ ਦੀ ਜੰਗ-ਨੀਤੀ ਵੀ ਕਹਿ ਸਕਦੇ ਹਾਂ। ਜਥੇਦਾਰ ਜੱਸਾ ਸਿੰਘ ਜੀ ਨੇ ਲਿਖਿਆ:

*"ਸਾਨੂੰ ਮਾਤਾ ਸੁੰਦਰ ਕੌਰ ਜੀ ਨੇ ਮੱਤ ਦਿੱਤੀ ਸੀ ਕਿ ਕਿਸੇ ਨੂੰ ਬਿਨਾਂ ਵਜਹ ਤਕਲੀਫ਼ ਨਹੀਂ ਦੇਣੀ"*

ਅਸੀਂ ਰੋੜ੍ਹੀ ਸਾਹਿਬ ਅਬਾਦਤ ਲਈ ਗਏ ਸਾਂ। ਲਖਪਤ ਰਾਇ ਦੇ ਭਾਈ ਨੇ ਬੇ-ਸ਼ੁਮਾਰ ਫ਼ੌਜ ਭੇਜ ਦਿੱਤੀ ਤੇ ਸਿੰਘਾਂ ਨੂੰ ਤੰਗ ਕਰਨਾ ਆਰੰਭਿਆ। ਜੰਗ ਉਸ ਨੇ ਆਰੰਭੀ। ਫ਼ਤਹ ਅਖ਼ਤਯਾਰ ਅਕਾਲ ਪੁਰਖ ਦੇ ਹੈ। ਜਸਪਤ ਰਾਇ ਨੂੰ ਸ਼ਿਕਸਤ ਹੋਈ ਤੇ ਉਹ ਮਾਰਿਆ ਗਿਆ। ਜੰਗ ਵਿਚ ਕਿਸੇ ਨੂੰ ਮਾਰਨਾ ਕੋਈ ਗੁਨਾਹ ਨਹੀਂ ਹੈ ਅਤੇ ਖਾਸ ਕਰ ਉਸ ਨੂੰ ਜੋ ਪੇਸ਼-ਦਸਤੀ ਕਰੇ। ਲਖਪਤ ਰਾਇ ਨੂੰ ਆਖ ਕਿ-

*ਖ਼ੂਨ ਬੇ-ਗੁਨਾਹੋਂ ਕੇ ਬਾਜ਼ ਆਵੇ।*

*"ਜੇ ਉਸ ਨੂੰ ਆਪਣੇ ਭਾਈ ਦੇ ਮਰਨ ਦਾ ਰੰਜ ਹੈ ਤਾਂ ਉਹ ਮੇਰੇ ਹੱਥੋਂ ਮਰਿਆ ਹੈ। ਮੇਰੇ ਨਾਮ ਮੁਕਾਬਲੇ ਲਈ ਉਹ ਆਵੇ ਤੇ ਭਾਈ ਦਾ ਬਦਲਾ ਲਵੇ। ਮਗਰ ਆਜਿਜ਼, ਬੇ-ਗੁਨਾਹ ਸਿੱਖਾਂ ਦਾ ਕਤਲ ਕਰਨਾ ਕਿਸੀ ਤਰ੍ਹਾਂ ਵਾਜਬ ਨਹੀਂ।"*

ਇਹ ਚਿੱਠੀ ਨਵਾਬ ਨੇ ਪੜ੍ਹ ਕੇ ਲੱਖਪਤ ਰਾਇ ਨੂੰ ਸੁਣਾਈ, ਪਰ ਉਹ ਤਾਂ ਕੀਨੇ ਤੇ ਹੰਕਾਰ ਦੀ ਅੱਗ ਵਿਚ ਇਤਨਾ ਸੜ ਰਿਹਾ ਸੀ ਕਿ ਸਗੋਂ ਸਿਰੋਂ ਪਗੜੀ ਉਤਾਰ ਕਹਿਣ ਲੱਗਾ ਕਿ ਹੁਣ ਤਦ ਹੀ ਬੰਨ੍ਹਾਂਗਾ ਜਦ ਸਿੰਘਾਂ ਦਾ ਖੁਰਾ-ਖੋਜ ਮਿਟਾ ਲਵਾਂਗਾ, ਪਰ ਉਹ ਭੁੱਲ ਗਿਆ:

**ਕਿਸੈ ਨ ਬਦੈ ਆਪਿ ਹੰਕਾਰੀ॥**
**ਧਰਮ ਰਾਇ ਤਿਸੁ ਕਰੇ ਖੁਆਰੀ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 278)*

ਛੋਟਾ ਘੱਲੂਘਾਰਾ ਆਰੰਭ ਹੋਇਆ। ਇਸ ਛੋਟੇ ਘੱਲੂਘਾਰੇ ਵਿਚ ਸਿੰਘਾਂ ਦਾ ਇਹ ਹਾਲ ਸੀ ਕਿ ਸਿੰਘ ਚਾਰੇ ਪਾਸਿਓਂ ਹੀ ਘੇਰੇ ਗਏ। ਸੱਜੇ ਪਾਸੇ ਰਾਵੀ, ਪਿੱਛੇ ਮੁਗਲਈ ਫ਼ੌਜ, ਅੱਗੇ ਪਹਾੜੀਏ ਅਤੇ ਪਹਾੜ। ਨਾ ਰਸਦ, ਨਾ ਆਬ, ਨਾ ਤੋਪਾਂ, ਨਾ ਬਾਰੂਦ, ਘੋੜੇ ਥਕੇ-ਮਾਂਦੇ, ਸ਼ਸਤਰ ਖੁੰਢੇ, ਕਮਾਨਾਂ ਕਮਜ਼ੋਰ ,ਤੀਰ ਤੱਕ ਮੁੱਕ ਗਏ। ਨੇਜ਼ਿਆਂ ਦੇ ਫਾਲੇ ਲਾਸ਼ਾਂ ਦੇ ਤਨਾਂ ਵਿਚ ਰਹਿ ਗਏ ਤੇ ਹੋਰ ਤੇ ਹੋਰ

ਘੜੇ ਨਹੀਂ ਸਨ ਜਾ ਸਕਦੇ, ਪਰ ਫਿਰ ਵੀ ਸਿੰਘ ਚੜ੍ਹਦੀਆਂ ਕਲਾਂ ਵਿਚ ਸਨ।

**ਅੱਧੀ ਰਾਤ ਮੁਸਾਫਰੀ, ਅੱਧੀ ਮੌਤ ਭੁੱਖ।**

ਪਰ ਸਿੰਘਾਂ ਨੂੰ ਦੋਵੇਂ ਆ ਪਈਆਂ। ਅਗਵਾਈ ਨਵਾਬ ਕਪੂਰ ਸਿੰਘ ਜੀ ਆਪੂੰ ਕਰ ਰਹੇ ਸਨ। ਜਥੇਦਾਰ ਜੱਸਾ ਸਿੰਘ ਜੀ ਇਕ ਸਿਰੇ ਨੂੰ ਸਾਂਭੀ ਬੈਠੇ ਸਨ। ਸਰਦਾਰ ਸੁੱਖਾ ਸਿੰਘ ਜੀ ਅੱਗੇ ਹੋ ਕੇ ਲੜ ਰਹੇ ਸਨ। ਨੇੜੇ ਹੀ ਸੀ ਕਿ ਸਰਦਾਰ ਸੁੱਖਾ ਸਿੰਘ ਲਖਪਤ ਰਾਏ ਨੂੰ ਮਾਰ ਮੁਕਾਂਦੇ ਪਰ ਤੋਪ ਦਾ ਇਕ ਗੋਲਾ ਉਨ੍ਹਾਂ ਦੀ ਲੱਤ 'ਤੇ ਆਣ ਲੱਗਾ। ਜਥੇਦਾਰ ਜੱਸਾ ਸਿੰਘ ਜੀ ਦੇ ਪੱਟ 'ਤੇ ਵੀ ਗੋਲੀ ਲੱਗੀ। ਉਨ੍ਹਾਂ ਪੱਟ ਨੂੰ ਹੰਨੇ ਨਾਲ ਬੰਨ੍ਹ ਲਿਆ ਤੇ ਲੜਦੇ ਰਹੇ। ਜਦ ਕੋਈ ਰਾਹ ਨਿਕਲਦਾ ਨਾ ਦਿਸਿਆ ਤਾਂ ਇਹ ਵਿਚਾਰ ਕੇ ਜਿਥੇ ਵੀ ਜਾ ਸਕਦੇ ਹੋ, ਚਲੇ ਜਾਓ, ਪਰ ਅਜਾਈਂ ਮੌਤ ਨਾ ਮਰਨਾ। "ਮੁੜ-ਮੁੜ ਲੜੋ, ਲੜਦੇ, ਔਰ ਤੁਰਦੇ ਜਾਵੋ" ਦਾ ਤਰੀਕਾ ਅਪਣਾਇਆ। ਜੇਠ ਹਾੜ ਦੀ ਧੁੱਪ ਪਿੰਡਿਆਂ 'ਤੇ ਸਹਾਰ, ਭੁੱਖੇ ਤ੍ਰਿਹਾਏ ਦੁਆਬੇ ਪੁੱਜ ਗਏ।

ਉਧਰ ਸ਼ਾਹ ਨਿਵਾਜ਼ ਤੇ ਯਾਹੀਆ ਖਾਨ ਦੀ ਐਸੀ ਲੜਾਈ ਛਿੜੀ ਕਿ ਸਿੰਘਾਂ ਨੇ ਅੰਮ੍ਰਿਤਸਰ ਅਗਲੇ ਸਾਲ ਕਬਜ਼ਾ ਕਰ ਲਿਆ ਤੇ ਰਾਮ-ਰੌਣੀ ਬਣਾ ਲਈ। ਨਾਦਰ ਸ਼ਾਹ ਦੇ ਕਤਲ ਅਤੇ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਦਾ ਸੁਣ ਕੇ ਨਵਾਬ ਕਪੂਰ ਸਿੰਘ ਜੀ ਨੇ ਸਰਬੱਤ ਖ਼ਾਲਸੇ ਦਾ ਇੱਕਠ ਸੱਦ ਕੇ, ਸਰਦਾਰੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਸੋਂਪੀ। ਗੁਰੂ ਗੋਬਿੰਦ ਸਿੰਘ ਜੀ ਦਾ ਗੁਰਜ ਤੇ ਕ੍ਰਿਪਾਨ, ਜੋ ਨਵਾਬ ਕਪੂਰ ਸਿੰਘ ਜੀ ਸਦਾ ਆਪਣੇ ਪਾਸ ਰੱਖਦੇ ਸਨ, ਜਥੇਦਾਰ ਜੱਸਾ ਸਿੰਘ ਜੀ ਨੂੰ ਸੌਂਪ ਦਿੱਤੀਆਂ।

*'ਵਾਹਿਗੁਰੂ ਦਾ ਫ਼ਜ਼ਲ ਸ਼ਾਮਲ ਹਾਲ ਹੈ ਤਾਂ ਕਿੱਲਤ ਕੱਸ਼ਤ ਕਾ ਕਿਆ ਖਿਆਲ ਹੈ। ਜੋ ਕਸ਼ੀਰ ਹੈ, ਵਹ ਹਕੀਰ ਹੈ।'*

ਸਰਬੱਤ ਖ਼ਾਲਸੇ ਨੇ ਅਕਾਲ ਤਖ਼ਤ 'ਤੇ ਪਹਿਲਾ ਮਤਾ ਕੀਤਾ ਕਿ:

*'ਪੰਜਾਬ ਨੂੰ ਨਾ ਮੁਗ਼ਲ ਸਾਮਰਾਜ ਦਾ ਹਿੱਸਾ ਰਹਿਣ ਦੇਣਾ ਹੈ ਅਤੇ ਨਾ ਹੀ ਅਫ਼ਗਾਨ ਸਾਮਰਾਜ ਦਾ ਬਣਨ ਦੇਣਾ ਹੈ।'*

ਇਹ ਵੀ ਫੈਸਲਾ ਲਿਆ ਕਿ:

*'ਜੋ ਹੁਣ ਸਿੱਖਾਂ ਨੂੰ ਸਤਾਏ ਉਸ ਨੂੰ ਸਜ਼ਾ ਦੇਵੋ। ਹਰ ਹਮਲੇ ਦਾ ਮੂੰਹ ਤੋੜ ਉੱਤਰ ਦੇਣ ਲਈ ਤਿਆਰ ਹੋ ਜਾਓ।'*

ਗਾਰਡਨ ਨੇ ਠੀਕ ਲਿਖਿਆ ਹੈ ਕਿ ਸਰਬੱਤ ਖ਼ਾਲਸਾ ਬੁਲਾ ਕੇ ਜਥੇਦਾਰ ਜੱਸਾ ਸਿੰਘ ਜੀ ਨੂੰ ਸਾਰਿਆਂ ਸਾਹਮਣੇ ਜਥੇਦਾਰ ਥਾਪਣਾ ਸਿੱਖਾਂ ਦੀ ਸਭ ਤੋਂ ਵੱਡੀ ਸਿਆਣਪ ਸੀ। ਇਸ ਤਰ੍ਹਾਂ ਲੋਕ ਰਾਜ ਵਾਲੀ ਸ਼ਕਤੀ ਵੀ ਸਿੱਖਾਂ ਵਿਚ ਆ ਗਈ ਤੇ ਇਕ ਦਾ ਹੁਕਮ ਮੰਨਣ ਵਾਲੀ ਕ੍ਰਿਆ ਵੀ। ਇਸ ਤਰ੍ਹਾਂ ਕੌਮ ਵਿਚ ਕੁਰੀਤੀਆਂ ਵੀ ਨਹੀਂ ਆ ਸਕਦੀਆਂ ਸਨ। ਗ਼ਲਤ ਕਾਰਜ ਕਰਨ ਵਾਲੇ ਨੂੰ ਟੋਕ ਦਿੱਤਾ ਜਾਂਦਾ ਸੀ। ਗੰਗਾ-ਜਮਨੀ ਖਿਆਲਾਂ ਵਾਲੇ ਢਿੱਲੜ ਪੈਦਾ ਨਹੀਂ ਸਨ ਹੋ ਸਕਦੇ। ਐਸਾ ਦਲ ਤਿਆਰ ਹੋ ਗਿਆ ਸੀ ਜੋ ਰਾਵਾਂ ਦੇ ਲੈ ਕੇ, ਸੋਧ ਕਰ ਕੇ, ਅਗਵਾਈ ਦੇ ਕੇ, ਕੌਮ ਨੂੰ ਆਉਣ ਵਾਲੇ ਖ਼ਤਰਿਆਂ ਤੋਂ ਸੁਚੇਤ ਕਰਕੇ ਧਰਮ ਦਾ ਚਾਅ ਪੈਦਾ ਕਰਦਾ ਸੀ।

ਮੀਰ ਮੰਨੂੰ ਦੇ ਗਵਰਨਰ ਬਣਨ ਵੇਲੇ ਅਰੰਭ ਵਿਚ ਉਸ ਨੇ ਸਿੰਘਾਂ ਨਾਲ ਵਿਗਾੜਨੀ ਠੀਕ ਨਾ ਸਮਝੀ। ਦੀਵਾਨ ਲੱਖਪਤ ਰਾਇ ਨੂੰ ਸਿੰਘਾਂ ਦੇ ਹਵਾਲੇ ਕਰ ਕੇ ਦੀਵਾਨ ਕੌੜਾ ਮੱਲ ਨੂੰ ਭੇਜਿਆ। ਜਥੇਦਾਰ ਜੱਸਾ ਸਿੰਘ ਜੀ ਨੇ ਕਿਹਾ ਸੀ ਕਿ ਅਸੀਂ ਮਦਦ ਕਰਨ ਨੂੰ ਤਿਆਰ ਹਾਂ ਪਰ ਗੁਰਦੁਆਰਾ ਨਨਕਾਣਾ ਸਾਹਿਬ ਤੇ ਗੁਰਦੁਆਰਾ ਬਾਲ ਲੀਲ੍ਹਾ ਦੇ ਗੁਰਦੁਆਰੇ ਉਸਾਰਨ ਦੀ ਆਗਿਆ ਹੋਵੇ। ਇਹ ਸਾਰਾ ਜ਼ਿੰਮਾ ਦੀਵਾਨ ਕੌੜਾ ਮੱਲ ਨੇ ਆਪਣੇ 'ਤੇ ਲਿਆ। ਜਥੇਦਾਰ ਜੱਸਾ ਸਿੰਘ ਜੀ ਨੇ ਪੰਥ ਵੱਲੋਂ ਉਨ੍ਹਾਂ ਨੂੰ 'ਮਿੱਠਾ ਮੱਲ' ਦਾ ਖਿਤਾਬ ਦਿੱਤਾ।

ਇਧਰ ਇਹ ਗੱਲਾਂ ਹੋ ਰਹੀਆਂ ਸਨ ਕਿ ਅਦੀਨਾ ਬੇਗ ਨੇ ਸਾਂਝਾ ਮੁਹਾਜ਼ ਬਣਾਉਣ ਲਈ ਜਥੇਦਾਰ ਜੱਸਾ ਸਿੰਘ ਜੀ ਨੂੰ ਲਿਖਿਆ ਕਿ ਉਹ



ਵੀ ਆਪਣਾ ਵੱਖ ਰਾਜ ਬਣਾ ਲਵੇ ਤੇ ਮਨਜ਼ੂਰੀ ਦਿੱਲੀ ਤੋਂ ਲੈ ਦਿਆਂਗੇ। ਤਾਂ ਉਸੇ ਵੇਲੇ ਜੁਰਅਤਿ ਭਰਿਆ ਉੱਤਰ ਦੇਂਦੇ ਜਥੇਦਾਰ ਜੱਸਾ ਸਿੰਘ ਜੀ ਨੇ ਕਿਹਾ:

"ਸਮਝੌਤਾ ਕਿਸੇ ਸੂਰਤ ਨਹੀਂ ਹੋ ਸਕਦਾ ਕਿਉਂਕਿ ਦੋਵਾਂ ਵਿਚ ਖਿਆਲਾਂ ਦਾ ਅੰਤਰ ਹੈ। *ਸਿੱਖ ਉਸੇ ਤਲਵਾਰ ਨਾਲ ਰਾਜ ਬਣਾਉਣਗੇ, ਜਿਸ ਨਾਲ ਮੁਗ਼ਲਾਂ ਬਣਾਇਆ ਹੈ। ਮੁਲਾਕਾਤ ਮੈਦਾਨਿ-ਇ-ਜੰਗ ਵਿਚ ਹੀ ਹੋਵੇਗੀ। ਸ਼ਹੀਦੀਆਂ ਲਏ ਤੇ ਖ਼ੂਨ ਬਹਾਏ ਬਗ਼ੈਰ ਆਜ਼ਾਦੀਆਂ ਨਹੀਂ ਮਿਲਦੀਆਂ।* ਸਿੱਖਾਂ ਦੀ ਚਮਕਦੀ ਤਲਵਾਰ ਦੇਖ ਕੇ ਮੁਗਲ ਸਮਝੌਤੇ ਦੀਆਂ ਗੱਲਾਂ ਕਰਨ ਲੱਗੇ ਹਨ, ਜਦ ਇਹ ਕ੍ਰਿਪਾਨ ਚੱਲ ਪਈ ਤਾਂ ਰਾਜ ਕਦਮਾਂ ਵਿਚ ਹੋਵੇਗਾ। 'ਰਾਜ ਕਰੇਗਾ ਖ਼ਾਲਸਾ' ਕਿਸੇ ਦੇ ਰਹਿਮ ਕਰਮ ਨਾਲ ਨਹੀਂ, ਵਾਹਿਗੁਰੂ ਦੀ ਰਹਿਮਤ ਤੇ ਬਖ਼ਸ਼ਿਸ਼ ਨਾਲ ਹੋਵੇਗਾ। ਜਿਨ੍ਹਾਂ ਦੇ ਮੱਥੇ 'ਤੇ ਰੱਬ ਆਪੂੰ ਮੁਲਖ ਲਿਖ ਦੇਵੇ ਉਹ ਹੋਰਨਾਂ ਪਾਸੋਂ ਕਾਗਜ਼ 'ਤੇ ਲਿਖਵਾਏ! ਜਿਸ 'ਤੇ ਦੋਹਾਂ ਜਹਾਨਾਂ ਦਾ ਪਾਤਸ਼ਾਹ ਪ੍ਰਸੰਨ ਹੋਵੇ। ਉਸ ਨੂੰ ਹੋਰ ਕਿਸੇ ਦੀ ਲੋੜ ਨਹੀਂ।"

ਦੀਵਾਨ ਕੌੜਾ ਮੱਲ ਦੀ ਮ੍ਰਿਤੂ ਉਪਰੰਤ ਅਤੇ ਮੰਨੂੰ ਦਾ ਅਬਦਾਲੀ ਦੇ ਕੈਂਪ ਵਿਚ ਜਾ ਕੇ ਈਨ ਮੰਨ ਲੈਣ ਨਾਲ ਅਤਿਆਚਾਰਾਂ ਦੇ ਚੱਕਰ ਫਿਰ ਸ਼ੁਰੂ ਹੋ ਗਏ। ਮੰਨੂੰ ਨੇ ਸਿੰਘਾਂ ਨੂੰ ਸ਼ਹੀਦ ਕਰਕੇ ਗੰਜ ਹੀ ਉਸਾਰ ਦਿੱਤਾ ਪਰ ਕੌਮ ਇਹ ਹੀ ਪੜ੍ਹਦੀ ਰਹੀ:

**ਮੰਨੂੰ ਅਸਾਂ ਦੀ ਦਾਤਰੀ ਅਸੀਂ ਮੰਨੂੰ ਦੇ ਸੋਏ।**
**ਜਿਉਂ-ਜਿਉਂ ਮੰਨੂੰ ਵੱਢਦਾ ਅਸੀਂ ਦੂਣੇ ਚੌਣੇ ਹੋਏ।"**

ਜਥੇਦਾਰ ਜੱਸਾ ਸਿੰਘ ਜੀ ਨੇ ਅਜਿਹੀ ਅਗਵਾਈ ਦਿੱਤੀ ਕਿ ਕੌਮ ਅੱਗੇ-ਅੱਗੇ ਹੀ ਵਧਦੀ ਗਈ। ਬਹਾਦਰੀ, ਜਵਾਂ-ਮਰਦੀ ਤੇ ਸਖਾਵਤ ਵਿਚ ਜਥੇਦਾਰ ਜੱਸਾ ਸਿੰਘ ਜੀ ਦੇ ਟਾਕਰੇ 'ਤੇ ਕੋਈ ਨਹੀਂ ਸੀ। ਰਹਿਮ-ਦਿਲ, ਬੇ-ਤਅੱਸਬ ਤੇ ਹਰ ਵੇਲੇ ਪੰਥ ਦੇ ਵਾਧੇ ਲਈ ਤਤਪਰ ਅਤੇ ਜੰਗ ਵਿਚ ਹਮੇਸ਼ਾ ਸਭ ਤੋਂ ਅੱਗੇ।

ਉਨ੍ਹਾਂ ਦਾ ਕੱਦ ਲੰਮਾ, ਰੰਗ ਨਿਖਰਿਆ ਹੋਇਆ ਗੰਦਮ ਵਰਗਾ, ਚੌੜਾ ਮੱਥਾ, ਭਰਵੇਂ ਭਰਵੱਟੇ, ਖੱਲ੍ਹੀਆਂ ਬਾਹਵਾ ਜੋ ਗੋਡਿਓਂ ਹੇਠਾਂ ਤੱਕ ਜਾਂਦੀਆਂ ਸਨ। ਦਸਤਾਰ ਦੀ ਬਣਾਵਟ ਹਿੰਦੁਸਤਾਨੀ ਸੀ। ਖ਼ੁਰਾਕ ਵੀ ਬੜੀ ਸੀ। ਇਕ ਸੇਰ ਪੱਕਾ ਮੱਖਣ ਤੇ ਮਿਸ਼ਰੀ ਤਾਂ ਕੇਵਲ ਨਾਸ਼ਤਾ ਹੀ ਸੀ। ਸਿਹਤ ਇਤਨੀ ਸੀ ਕਿ ਇਕੱਲੇ ਹੀ ਅੱਧਾ ਬੱਕਰਾ ਖਾ ਕੇ ਹਜ਼ਮ ਕਰ ਜਾਂਦੇ ਸਨ। ਤੀਰ-ਅੰਦਾਜ਼ ਬੜੇ ਸਨ। ਸੁਰਮਈ ਬਸਤਰ ਸਦਾ ਪਹਿਨਦੇ ਸਨ। ਜੰਗਾਂ ਲੜਦੇ ਇਹ ਤੱਕ ਲਿਆ ਸੀ ਕਿ ਵੱਡੀਆਂ ਤੋਪਾਂ ਜੰਗ ਵਿਚ ਕੰਮ ਨਹੀਂ ਆਉਂਦੀਆਂ ਜੇ ਪਿੱਛੇ ਛੱਡ ਜਾਈਏ ਤਾਂ ਨਮੋਸ਼ੀ ਹੁੰਦੀ ਹੈ ਤੇ ਜੇ ਨਾਲ ਲੈ ਜਾਈਏ ਤਾਂ ਫ਼ੌਜ-ਕਸ਼ੀ ਨਹੀਂ ਹੋ ਸਕਦੀ। ਇਸ ਲਈ ਫ਼ੌਜ ਨਾਕਾ ਸਵਾਰਾਂ (ਊਠਣੀਆਂ ਦਾ ਜੱਥਾ) ਬਣਾਇਆ ਜਿਸ 'ਤੇ ਹਲਕੀਆਂ ਤੋਪਾਂ ਹੁੰਦੀਆਂ ਜੋ ਹਰ ਥਾਂ ਪੁੱਜ ਜਾਂਦੀਆਂ ਸਨ।

ਬਹਾਦਰੀ ਤੇ ਬਹਾਦਰਾਂ ਦੇ ਬੜੇ ਕਦਰਦਾਨ ਸਨ। ਕਾਦੀਆਂ ਵਿਖੇ ਇਕ ਝੜਪ ਵਿਚ ਜਦ ਦੀਵਾਨ ਬਿਸ਼ੰਭਰ ਦਾਸ ਤੇ ਰਾਜਾ ਭੂਪ ਚੰਦ ਪਹਾੜੀਏ, ਆਪ ਜੀ ਦੇ ਹੱਥੋਂ ਮਾਰੇ ਗਏ ਤਾਂ ਅੱਗੇ ਵਧ ਕੇ ਆਪਣੇ ਵੱਲੋਂ ਦੁਸ਼ਾਲਾ ਬਿਸ਼ੰਭਰ ਦਾਸ 'ਤੇ ਪਾਇਆ ਤੇ ਕਿਹਾ ਕਿ ਬੜੀ ਬਹਾਦਰੀ ਨਾਲ ਲੜਦੇ ਉਸ ਜਾਨ ਦਿੱਤੀ ਹੈ।

ਜਥੇਦਾਰ ਜੱਸਾ ਸਿੰਘ ਜੀ ਭਾਵੇਂ ਜੰਗਾਂ ਯੁੱਧਾਂ ਵਿਚ ਰੁਝੇ ਰਹਿੰਦੇ ਸਨ ਪਰ ਪੂਰਾ ਧਿਆਨ ਅੰਮ੍ਰਿਤ ਪ੍ਰਚਾਰ ਵੱਲ ਦੇਂਦੇ। ਕੀਰਤਨ ਹੁਣ ਵੀ ਆਪੂੰ ਕਰਦੇ। ਆਸਾ ਦੀ ਵਾਰ ਕਦੇ ਖੁੰਝਾਈ ਨਹੀਂ ਸੀ। ਲੰਗਰ ਸਦਾ ਵਰਤਦਾ ਰਹਿੰਦਾ। ਕੋਈ ਆਵੇ ਛਕੇ। ਕਿਧਰੇ ਕਾਲ ਪਿਆ ਸੁਣਦੇ ਤਾਂ ਆਪੂੰ ਜਾ ਕੇ ਲੰਗਰ ਲਗਾਉਂਦੇ।

ਉਨ੍ਹਾਂ ਦੇ ਇਸ ਵਤੀਰੇ-ਵਿਹਾਰ ਕਰ ਕੇ ਬਹੁਤੇ ਲੋਕੀਂ ਅੰਮ੍ਰਿਤਪਾਨ ਕਰਨ ਲਈ ਪੁੱਜਦੇ। ਕੱਛ, ਕੁਰਤਾ, ਦਸਤਾਰ, ਚਾਦਰ ਤੇ ਕਿਰਪਾਨ ਆਪਣੇ ਵੱਲੋਂ ਦੇਂਦੇ। ਇਥੋਂ ਤੱਕ ਕੜਾਹ ਪ੍ਰਸ਼ਾਦ ਤੇ ਹੋਰ ਅਰਦਾਸੇ ਵੀ ਆਪਣੇ ਵੱਲੋਂ ਹੀ ਕਰਦੇ। ਅੰਮ੍ਰਿਤ ਛਕਣ ਤੋਂ ਬਾਅਦ ਕੋਈ ਜਥੇ ਵਿਚ ਰਹਿਣਾ

ਲੋਚਦਾ ਜਾਂ ਘਰ ਮੁੜਨ ਦੀ ਖਾਹਿਸ਼ ਕਰਦਾ ਤਾਂ ਵੀ ਨਾ ਰੋਕਦੇ। ਸਿੰਘਾਂ ਦੇ ਕਮਾਲ ਦੇ ਆਚਰਨ ਕਾਰਨ ਇਤਨੀ ਇੱਜ਼ਤ ਸੀ ਜਿਥੇ ਵੀ ਸਿੰਘ ਜਾਂਦੇ ਲੋਕੀਂ ਆਦਰ ਦੀ ਨਿਗਾਹ ਨਾਲ ਤੱਕਦੇ। ਸਿੰਘ ਸਭਨਾਂ ਦੀ ਇੱਜ਼ਤ ਦੇ ਰਾਖੇ ਜੁ ਗਿਣੇ ਜਾਂਦੇ ਸਨ।

ਅਬਦਾਲੀ ਦਾ ਹਰ ਹਮਲਾ, ਜੋ ਸਿੰਘਾਂ ਦੀ ਤਾਕਤ ਵਧਾਉਣ ਦਾ ਕਾਰਣ ਬਣਿਆ ਤਾਂ ਇਹ ਜਥੇਦਾਰ ਜੱਸਾ ਸਿੰਘ ਜੀ ਦੀ ਸੂਝ ਦਾ ਸਦਕਾ ਸੀ।

ਪੰਥ ਵਿਚ ਕਦੇ ਪਾੜ ਨਹੀਂ ਪੈਣ ਦਿੱਤਾ। ਇਕ ਵਾਰੀ ਜਦ ਪੰਥ ਨੇ ਫੈਸਲਾ ਕਰ ਦਿੱਤਾ ਕਿ ਬਾਬਾ ਆਲਾ ਸਿੰਘ ਨੂੰ ਅਬਦਾਲੀ ਦੀ ਮਦਦ ਕਾਰਨ ਸਜ਼ਾ ਦੇਣੀ ਹੈ ਤਾਂ ਆਪ ਜੀ ਨੇ ਵਿਚ ਪੈ ਕੇ ਸਮਝਾਇਆ ਕਿ ਉਸ ਨੇ ਜੋ ਕੀਤਾ ਸੀ ਉਹ ਸਮਾਂ ਟਾਲਣ ਲਈ ਸੀ ਜੇ ਅਬਦਾਲੀ ਨੂੰ ਬਾਬਾ ਆਲਾ ਸਿੰਘ ਪਾਨੀਪਤ ਰਸਦ ਪਹੁੰਚਾਂਦਾ ਰਿਹਾ ਹੈ ਤਾਂ ਤੁਹਾਨੂੰ ਉਹ ਗੋਲਾ-ਬਾਰੂਦ ਤੇ ਘੋੜੇ ਵੀ ਤਾਂ ਭੇਜਦਾ ਰਿਹਾ ਹੈ। ਇਸ ਤਰ੍ਹਾਂ ਅੰਗ ਨਿਖੇੜਨੇ ਠੀਕ ਨਹੀਂ। ਇਥੋਂ ਤੱਕ ਕਿਹਾ ਕਿ: '*ਇਹ ਗੁਰੂ ਕਾ ਸਿੱਖ ਹੈ, ਕੋਈ ਸਬਦ ਹੱਤਕ ਵਾਲਾ ਵੀ ਇਨ੍ਹਾਂ ਨੂੰ ਨਹੀਂ ਕਹਿਣਾ। ਚੰਗਾ ਇਹ ਹੈ ਕਿ ਤਨਖ਼ਾਹ ਲਗਾ ਕੇ ਫਿਰ ਨਵੇਂ ਸਿਰਿਓਂ ਅੰਮ੍ਰਿਤ ਛਕਾ ਕੇ ਨਾਲ ਰਲਾ ਲਿਆ ਜਾਏ।*' ਫਿਰ ਅੰਮ੍ਰਿਤ ਵੀ ਜਥੇਦਾਰ ਜੱਸਾ ਸਿੰਘ ਜੀ ਨੇ ਆਪੂੰ ਪੰਜਾਂ ਪਿਆਰਿਆਂ ਵਿਚ ਸ਼ਾਮਿਲ ਹੋ ਛਕਾਇਆ। ਬਾਬਾ ਆਲਾ ਸਿੰਘ ਜੀ ਹੱਥੀਂ ਕੜਾਹ ਪ੍ਰਸ਼ਾਦ ਵਰਤਾਇਆ ਤੇ ਇੱਕਠਿਆਂ ਸਭ ਸਰਦਾਰਾਂ ਨੇ ਲੰਗਰ ਛਕਿਆ। ਆਪੂੰ ਇਤਨੀ ਦੇਰ ਢੀਂਗਾ ਮਾਜਰਾ ਪਟਿਆਲਾ ਦੀ ਰਿਆਸਤ ਰਹੇ ਤਾਂ ਕਿ ਕੋਈ ਉਨ੍ਹਾਂ ਨੂੰ ਨੁਕਸਾਨ ਨਾ ਪਹੁੰਚਾਏ। ਇਸੇ ਤਰ੍ਹਾਂ ਸਾਰੇ ਪੰਥ ਨੂੰ ਨਵਾਂ ਰਾਹ ਦਰਸਾਇਆ ਕਿ: '*ਜੋ ਭੁੱਲ ਮੰਨ, ਪੰਥ ਦੀ ਸ਼ਰਨ ਆਵੇ ਉਸ ਨੂੰ ਬਖ਼ਸ਼ ਦੇਣਾ ਚਾਹੀਦਾ ਹੈ।*'

ਇਸ ਤਰ੍ਹਾਂ ਜਦ ਕਰਤਾਰਪੁਰ ਇਕੱਠ ਕੀਤਾ ਤਾਂ ਸਰਬੱਤ ਖ਼ਾਲਸੇ ਨੂੰ ਕਿਹਾ ਕਿ ਹੁਕਮ ਗੁਰੂ ਗੋਬਿੰਦ ਸਿੰਘ ਜੀ ਦਾ ਸੀ ਕਿ ਧੀਰ ਮੱਲੀਆਂ ਨਾਲ ਨਹੀਂ ਵਰਤਣਾ ਪਰ ਹੁਣ ਇਨ੍ਹਾਂ ਲੋਕਾਂ ਖੰਡੇ ਦੀ ਪਾਹੁਲ ਲੈ ਸਿੰਘ ਬਣਨਾ ਕਬੂਲ ਕਰ ਲਿਆ ਹੈ। ਆਪਣੀ ਹੱਥੀਂ ਅੰਮ੍ਰਿਤ ਛਕਾਇਆ। ਫਿਰ ਉਨ੍ਹਾਂ ਨੂੰ ਕਿਹਾ ਕਿ ਲੰਗਰ ਕਰੋ ਅਤੇ ਸਾਰਿਆਂ ਨੇ ਪੰਗਤ ਵਿਚ ਬੈਠ ਕੇ ਉਨ੍ਹਾਂ ਦੇ ਹੱਥੀਂ ਛਕਿਆ।

ਵੱਡੇ ਘੱਲੂਘਾਰੇ ਵੇਲੇ ਜਦ ਅਹਿਮਦ ਸਾਹ ਅਬਦਾਲੀ ਨੇ ਅਚਾਨਕ ਹਮਲਾ ਕੀਤਾ ਤੇ ਵਹੀਰ ਦਾ ਬਚਣਾ ਮੁਸ਼ਕਿਲ ਹੋ ਗਿਆ ਤਾਂ ਜਥੇਦਾਰ ਜੱਸਾ ਸਿੰਘ ਜੀ ਨੇ ਕੌਮ ਦੇ ਸਭ ਜਥੇਦਾਰਾਂ ਦਾ ਇਕੱਠ ਕੀਤਾ ਤੇ ਗੋਲਾਕਾਰ ਬਣਾ ਕੇ ਵਹੀਰ ਨੂੰ ਬਚਾਅ ਲੈ ਜਾਣ ਲਈ ਕਿਹਾ। ਉਸ ਸਮੇਂ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ ਨੇ ਤਜਵੀਜ਼ ਰੱਖੀ ਕਿ ਵੱਖ-ਵੱਖ ਮਿਸਲਾਂ ਦੇ ਝੰਡੇ ਹੇਠਾਂ ਟਾਕਰਾ ਕਰਨਾ ਚਾਹੀਦਾ ਹੈ, ਤਾਂ ਉਸ ਵੇਲੇ ਡਾਂਟ ਕੇ ਸਰਦਾਰ ਆਹਲੂਵਾਲੀਆ ਨੇ ਕਿਹਾ:

**ਮਿਸਲ ਵੰਡ ਅਬ ਕਬਹੁੰ ਨ ਪਾਵੋ।**
**ਰਲ ਮਿਲ ਖੜ ਤੁਰ ਪੰਥ ਬਚਾਵੋ ॥੫੨॥**

ਆਪੂੰ ਅੱਗੇ ਹੋ ਅਗਵਾਈ ਕੀਤੀ। ਸਰਦਾਰ ਚੜ੍ਹਤ ਸਿੰਘ ਜੀ ਨੇ ਵੀ ਸਭ ਤੋਂ ਅੱਗੇ ਹੋ ਅਫ਼ਗਾਨ ਫ਼ੌਜਾਂ ਨੂੰ ਰੋਕਾਂ ਪਾਈਆਂ।

ਇਕ ਸਮੇਂ ਘੱਲੂਘਾਰੇ ਵਿਚ ਹੀ ਜਥੇਦਾਰ ਜੱਸਾ ਸਿੰਘ ਜੀ ਐਸੇ ਘਿਰੇ ਕਿ ਉਨ੍ਹਾਂ ਦੇ ਅੰਗ ਪਾਲਕ ਭਾਈ ਗੁਰਮੁਖ ਸਿੰਘ ਜੀ ਨੇ ਚਾਬੁਕ ਚੁੱਕੀ ਕਿ ਘੋੜਾ ਦੌੜ ਕੇ ਪਾਸੇ ਹੋ ਜਾਏ ਤਾਂ ਉਸ ਸਮੇਂ ਬੜੀ ਉੱਚੀ ਆਵਾਜ਼ ਵਿਚ ਜਥੇਦਾਰ ਜੱਸਾ ਸਿੰਘ ਜੀ ਨੇ ਕਿਹਾ- "*ਐਸਾ ਨਾ ਕਰੀਂ, ਨੱਸ-ਭੱਜ ਦਾਗ਼ ਲੱਗ ਜਾਣ ਨਾਲੋਂ ਤਾਂ ਸ਼ਹੀਦ ਹੋ ਜਾਣਾ ਬਿਹਤਰ ਹੈ।*"

**ਪੰਥ ਸੁਨੈ ਹਮ ਕੋ ਕਰੈ ਠੱਠਾ।**
**ਘੋੜਾ ਕੁਟਾਇ ਜੱਸਾ ਸਿੰਘ ਜੀ ਨੱਠਾ।**
**ਕਯਾ ਮੁਖ ਲੈ ਮੈਂ ਬਹੋਂ ਦਿਵਾਨ।**
**ਕਰੈਂ ਮਸਕਰੀ ਹਮ ਕੋ ਆਨ॥੮੬॥**
**ਮੈਂ ਖਾਲਸੈ ਪਾਤਿਸ਼ਾਹੁ ਕਹਾਯੋ।**
**ਤੁਮ ਚਾਹਤ ਹਮ ਗੀਦੀ ਬਨਾਯੋ।**
**ਇਸ ਜੀਵਣ ਤੇ ਮਰਨੋ ਬੇਸ਼।**
**ਰਹੈ ਜੱਸ ਜਿਸ ਜਗ ਮੈਂ ਲੇਸ਼॥੮੭॥**

*(ਪ੍ਰਚੀਨ ਪੰਥ ਪ੍ਰਕਾਸ਼, 367)*

ਆਪ ਜੀ ਹਮੇਸ਼ਾ ਬੜੇ ਚੰਗੇ ਤੇ ਕੀਮਤੀ ਘੋੜੇ

ਦੀ ਸਵਾਰੀ ਕਰਦੇ ਸਨ। ਕਈ ਵਾਰ ਸਰਦਾਰਾਂ ਨੇ ਕਿਹਾ ਕਿ ਅਜਿਹਾ ਨਾ ਕੀਤਾ ਕਰੋ ਕਿਉਂਕਿ ਘੋੜੇ ਤੋਂ ਫੱਟ ਪਛਾਣੇ ਜਾਂਦੇ ਹੋ ਪਰ ਜੇ ਘੋੜੇ ਦੀ ਸਵਾਰੀ ਨਹੀਂ ਛੱਡ ਸਕਦੇ ਤਾਂ ਘੱਟੋ-ਘੱਟ ਜੰਗ ਸਮੇਂ ਤਾਂ ਨਾ ਕੀਤਾ ਕਰੋ ਪਰ ਆਪ ਜੀ ਨੇ ਕਿਹਾ: *"ਮੇਰੇ ਅਜਿਹੇ ਘੋੜੇ ਰੱਖਣ ਦਾ ਮੰਤਵ ਹੀ ਇਹ ਹੈ ਕਿ ਫਟ ਪਛਾਣਿਆ ਜਾਵਾਂ ਤਾਂ ਕਿ ਸਿੱਧਾ ਟਾਕਰਾ ਹੋਵੇ।"*

ਜਥੇਦਾਰ ਜੱਸਾ ਸਿੰਘ ਜੀ ਨੇ ਇਸ ਘੱਲੂਘਾਰੇ ਵਿਚ ਅਹਿਮਦ ਸ਼ਾਹ ਨੂੰ ਵੀ ਵੰਗਾਰਿਆ। ਵੰਗਾਰ ਦੇ ਸਬਦ ਇਹ ਸਨ:

*"ਅਗਰ ਬਹਾਦਰੀ ਕਾ ਰਤਾ ਕੁ ਮਾਣ ਹੈ (ਗੁਰੂਰਿ-ਸ਼ੁਜਾਹ) ਤਾਂ ਅੱਗੇ ਵੱਧ ਦੋ-ਦੋ ਹੱਥ ਤਲਵਾਰ ਦਿਖਲਾ। ਕਿਉਂਕਿ ਇਹ ਸਮਾਂ ਬਹਾਦਰਾਂ ਦੀ ਬਹਾਦਰੀ ਦਿਖਲਾਨੇ ਕਾ ਹੈ।"*

ਪਰ ਕੁਝ ਅਜਿਹਾ ਅਸਰ ਅਹਿਮਦ ਸ਼ਾਹ 'ਤੇ ਪਿਆ ਕਿ ਉਸ ਪਿੱਛੇ ਹਟ ਜਾਣਾ ਹੀ ਠੀਕ ਸਮਝਿਆ। ਉਧਰੋਂ ਸਰਦਾਰ ਚੜ੍ਹਤ ਸਿੰਘ ਜੀ ਸ਼ੁੱਕਰਚੱਕੀਆ ਵੀ ਘੋੜਾ ਦੌੜਾ ਅਹਿਮਦ ਸ਼ਾਹ ਪਿੱਛੇ ਲੱਗ ਪਏ।

ਭਾਵੇਂ ਹਜ਼ਾਰਾਂ ਸਿੰਘ ਲਗਭਗ ਇਕੋ ਦਿਨ ਇਸ ਘੱਲੂਘਾਰੇ ਵਿਚ ਸ਼ਹੀਦ ਹੋ ਗਏ ਸੀ ਪਰ ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਨੇ ਕੌਮ ਵਿਚ ਬੇ-ਦਿਲੀ ਨਾ ਆਉਣ ਦਿੱਤੀ ਤੇ ਸਰਹੰਦ 'ਤੇ ਹਮਲਾ ਕਰਕੇ ਜ਼ੈਨ ਖਾਨ ਨੂੰ ਮਾਰ ਮੁਕਾਇਆ। ਉਸ ਨੂੰ ਵੀ ਆਪੂੰ ਦਫ਼ਨਾਇਆ। ਉਸ ਦੀ ਤਲਵਾਰ ਤੋਹਫੇ ਦੇ ਤੌਰ 'ਤੇ ਪਾਸ ਰੱਖੀ ਤੇ ਸਹਿਰ ਦੀ ਅਹਿਲਕਾਰੀ ਬਾਬਾ ਆਲਾ ਸਿੰਘ ਜੀ ਦੇ ਹਵਾਲੇ ਕੀਤੀ। ਗੁਰਦੁਆਰੇ ਦੀ ਉਸਾਰੀ ਆਪੂੰ ਕਰਵਾਈ ਤੇ ਗੁਰਦੁਆਰੇ ਦੀ ਸੰਭਾਲ ਲਈ ਮੁਆਮਲਾ ਵੀ ਮੁਕੱਰਰ ਕਰਾਇਆ।

ਸ੍ਰੀ ਅੰਮ੍ਰਿਤਸਰ ਸਾਹਿਬ ਵੀ ਉਸੇ ਸਾਲ 1762 ਈ. 'ਚ ਜਾ ਲਿਆ ਤੇ ਪਹਿਲਾ ਕੰਮ ਅਰਦਾਸ ਕਰਨ ਉਪਰੰਤ ਇਹ ਕੀਤਾ ਕਿ ਚਾਦਰ ਵਿਛਾਈ ਤੇ ਨਵੇਂ ਸਿਰਿਓਂ ਉਸਾਰੀ ਕਰਨ ਦਾ ਸੁਝਾਅ ਦਿੱਤਾ। ਆਪਣੇ ਵੱਲੋਂ ਪਹਿਲਾਂ 9 ਲੱਖ ਰੁਪਿਆ ਜਿਤਨਾ ਕੁ ਖ਼ਜ਼ਾਨੇ ਵਿਚ ਸੀ। ਚਾਦਰ 'ਤੇ ਰੱਖਿਆ ਤੇ ਪੰਜ ਲੱਖ ਰੁਪਏ ਉਸੇ ਸਮੇਂ ਹੋਰ ਇਕੱਠੇ ਹੋਏ। ਚੌਦਾਂ ਲੱਖ ਰੁਪਏ ਭਾਈ ਦੇਸ ਰਾਜ ਨੂੰ ਦੇ ਕੇ ਨੀਅਤ ਕੀਤਾ ਕਿ ਉਸਾਰੀ ਦੇ ਕੰਮ ਨੂੰ ਸਿਰੇ ਚਾੜ੍ਹਨ। ਹੁਕਮ ਦਿੱਤਾ ਕਿ ਬਗ਼ੈਰ ਅੰਮ੍ਰਿਤਧਾਰੀ ਦੇ ਕੋਈ ਕਾਰ ਸੇਵਾ ਵਿਚ ਹਿੱਸਾ ਨਾ ਲਵੇ। ਜਿਥੇ ਸ੍ਰੀ ਗੁਰੂ ਰਾਮਦਾਸ ਜੀ ਬੈਠ ਸਰੋਵਰ ਦੀ ਸੇਵਾ ਕਰਾਂਦੇ ਸਨ, ਉਹ ਅਠਸਠ ਤੀਰਥ ਪਹਿਲਾਂ ਬਣਵਾਇਆ। ਦਰਬਾਰ ਸਾਹਿਬ ਜੀ ਦਾ ਉਹ ਹੀ ਦਸਤੂਰ-ਅਮਲ ਜਾਰੀ ਕੀਤਾ ਜੋ ਭਾਈ ਮਨੀ ਸਿੰਘ ਜੀ ਨੇ ਜਾਰੀ ਕੀਤਾ ਸੀ। ਬਾਣੀ ਦੇ ਸਤਿਕਾਰ ਤੇ ਸਿੱਖੀ ਪਿਆਰ ਲਈ ਪੂਰਨੇ ਪਾਏ। ਇਸੇ ਤਰ੍ਹਾਂ ਸੁਲਤਾਨਪੁਰ ਦੇ ਸਭ ਗੁਰਦੁਆਰੇ ਹੱਟ ਸਾਹਿਬ, ਬੇਰ ਸਾਹਿਬ, ਬਾਗ਼ ਮਹਲ ਅਤੇ ਬੇਬੇ ਨਾਨਕੀ ਉਸਾਰੇ। ਜਦ ਇਹ ਪਤਾ ਲੱਗਾ ਕਿ ਭਾਈ ਧਿਆਨ ਸਿੰਘ ਛੀਂਬੇ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਯਾਦ ਹੈ ਤਾਂ ਉਚੇਚੇ ਉਸ ਪਾਸ ਜਾ ਆਦਰ ਦਿੱਤਾ।

ਇਨਸਾਫ਼ ਪਸੰਦ ਇਤਨੇ ਕਿ ਸਾਹਿਬ ਰਾਇ ਨੂੰ ਤਿੰਨ ਲੱਖ ਰੁਪਿਆ ਆਪਣੇ ਖ਼ਜ਼ਾਨੇ ਵਿਚੋਂ ਦਿੱਤਾ। ਇਹ ਸਾਹਿਬ ਰਾਇ ਉਹ ਹੀ ਸੀ ਜਿਸ ਨੇ ਸ੍ਰੀ ਦਰਬਾਰ ਸਾਹਿਬ ਨੂੰ ਹੋਰ ਨੁਕਸਾਨ ਤੋਂ ਬਚਾਉਣ ਲਈ ਅਬਦਾਲੀ ਨੂੰ ਤਿੰਨ ਲੱਖ ਰੁਪਏ ਦੇ ਕੇ ਆਪਣੇ ਪਾਸ ਰਹਿਣ ਰੱਖ ਲਿਆ ਸੀ ਉਥੋਂ ਹੁਣ ਚੜ੍ਹਤ ਲੈ ਰਿਹਾ ਸੀ। ਸਿੰਘਾਂ ਨੇ ਹੁਣ ਜਦ ਚੜ੍ਹਤ ਨਾ ਦੇਣ ਦੀ ਗੱਲ ਕਹੀ ਤਾਂ ਜਥੇਦਾਰ ਜੱਸਾ ਸਿੰਘ ਜੀ ਨੇ ਕਿਹਾ ਕਿ ਜੋ ਸਾਹਿਬ ਰਾਇ ਦਾ ਬਣਦਾ ਏ, ਦੇ ਦਿਓ! ਇਸ ਵਿਚਾਰੇ ਦਾ ਕੀ ਕਸੂਰ ਹੈ। ਉਸ ਕੋਲੋਂ ਤਾਂ ਸਗੋਂ ਧਰਮ ਦਾ ਕੰਮ ਹੋਇਆ ਹੈ।

ਉਦਾਰ-ਚਿੱਤ ਇਤਨੇ ਕਿ ਜਦ ਵੈਰੋਵਾਲ ਦੇ ਜੀਵਨ ਖਾਨ ਪਠਾਣ ਦੀ ਬੇਵਾ ਮਾਈ ਯਤੀਮ ਬੱਚੇ, ਨੂੰ ਲੈ ਕੇ ਜਥੇਦਾਰ ਜੱਸਾ ਸਿੰਘ ਜੀ ਪਾਸ ਆਈ ਕਿ ਵੈਰੀ ਪਠਾਣ ਉਸ ਨੂੰ ਲਾਚਾਰ ਜਾਣ ਕੇ ਉਸ ਦੇ ਪਿੰਡ 'ਤੇ ਕਬਜ਼ਾ ਕਰਨਾ ਲੋਚਦੇ ਹਨ

ਤਾਂ ਵੈਰੋਵਾਲ ਤੋਂ ਬਾਹਰ ਕਿਲ੍ਹਾ ਬਣਵਾ ਦਿੱਤਾ। ਇਸੇ ਤਰ੍ਹਾਂ ਜਦ ਦੇਖਿਆ ਕਿ ਰਾਜਾ ਜਵਾਹਰ ਮੱਲ ਭਰਤ ਗੜ੍ਹੀਆ ਨੇ ਪ੍ਰਣ ਕਰ ਰੱਖਿਆ ਹੈ ਕਿ ਜਦ ਤੱਕ ਆਪਣੇ ਬਾਪ ਸੂਰਜ ਮੱਲ ਦੇ ਕਾਤਲ ਸ਼ੇਰ ਖਾਨ ਨੂੰ ਉਹ ਨਹੀਂ ਮੁਕਾਂਦਾ, ਦਸਤਾਰ ਨਹੀਂ ਬੰਨ੍ਹੇਗਾ। ਤਾਂ ਉਸ ਨੂੰ ਢਾਰਸ ਦਿੱਤੀ ਕਿ ਇਹ ਕਾਰਜ ਉਨ੍ਹਾਂ 'ਤੇ ਛੱਡੇ। ਆਪਣੇ ਹੱਥੀਂ ਜਵਾਹਰ ਮੱਲ ਨੂੰ ਪਗੜੀ ਬੰਨ੍ਹੀ ਤੇ ਨਜ਼ੀਬ-ਉਦ-ਦੌਲਾ ਨੂੰ ਵਕੀਲ ਰਾਹੀਂ ਲਿਖ ਭੇਜਿਆ ਕਿ ਸ਼ੇਰ ਖਾਨ ਨੂੰ ਹਵਾਲੇ ਕਰੇ, ਨਹੀਂ ਤੇ ਇਲਾਕਾ ਉਜਾੜ ਦਿੱਤਾ ਜਾਵੇਗਾ। ਨਜ਼ੀਬ ਖਾਨ ਦੇ ਯਕੀਨ ਦਿਲਵਾਉਣ 'ਤੇ ਕਿ ਸ਼ੇਰ ਖਾਨ ਦੀ ਜੰਗ ਵਿਚ ਮ੍ਰਿਤੂ ਹੋ ਗਈ ਹੈ ਤੇ ਉਹ ਰਿਆਸਤ ਵਿਚ ਨਹੀਂ, ਤਸੱਲੀ ਹੋ ਜਾਣ 'ਤੇ ਹੀ ਪੰਜਾਬ ਮੁੜੇ।

ਅਬਦਾਲੀ ਦੇ ਕਾਬਲ ਮੁੜਨ 'ਤੇ ਉਸ ਦੇ ਨੀਅਤ ਕੀਤੇ ਜਰਨੈਲ ਜਹਾਨ ਖਾਨ ਨੂੰ ਮਾਰ ਨਸਾਇਆ। ਜਹਾਨ ਖਾਨ ਹਾਥੀ ਤੋਂ ਉਤਰ ਘੋੜੇ 'ਤੇ ਚੜ੍ਹ ਅਜਿਹਾ ਭੱਜਿਆ ਕਿ ਆਪਣੀ ਬੇਗਮ ਵੀ ਪਿੱਛੇ ਛੱਡ ਗਿਆ। ਜਥੇਦਾਰ ਜੱਸਾ ਸਿੰਘ ਜੀ ਨੇ ਬੇਗਮ ਨੂੰ ਪੁੱਛਿਆ ਕਿ ਉਨ੍ਹਾਂ ਨੂੰ ਕਿੱਥੇ ਪਹੁੰਚਾਇਆ ਜਾਵੇ? ਤਾਂ ਉਸ ਕਿਹਾ ਕਿ ਜੰਮੂ ਦੇ ਰਾਜੇ ਦੀ ਰਾਣੀ ਉਸ ਦੀ ਮੂੰਹ ਬੋਲੀ ਭੈਣ ਹੈ, ਉਸ ਪਾਸ ਪਹੁੰਚਾਣ 'ਤੇ ਉਹ ਆਪੇ ਘਰ ਪੁੱਜ ਜਾਵੇਗੀ। ਬੜੇ ਆਦਰ ਨਾਲ ਚੋਣਵੇਂ ਸਰਦਾਰਾਂ ਨਾਲ ਬੇਗਮ ਨੂੰ ਜੰਮੂ ਪਹੁੰਚਾਇਆ। ਉਹ ਹਾਥੀ, ਜਿਸ ਨੂੰ ਮਰਹੱਟਾ ਜਰਨੈਲ ਹੋਲਕਰ ਪਾਣੀਪਤ ਦੇ ਮੈਦਾਨ ਛੱਡ ਗਏ ਸਨ ਆਪਣੇ ਕਬਜ਼ੇ ਕਰ (ਪਹਿਲਾਂ ਅਬਦਾਲੀ ਸਵਾਰੀ ਕਰਦਾ ਰਿਹਾ ਤੇ ਫਿਰ ਜਹਾਨ ਖਾਨ ਨੂੰ ਦੇ ਗਿਆ ਸੀ) ਉਸ ਨੂੰ ਜਥੇਦਾਰ ਜੱਸਾ ਸਿੰਘ ਜੀ ਨੇ ਕਬਜਾ ਕਰ ਆਪਣੇ ਪਾਸ ਰੱਖਿਆ ਤੇ ਹੁਣ ਨਾਮ ਅਕਾਲ ਬਖ਼ਸ਼ ਰੱਖਿਆ। ਦੇਸ਼ ਦੀ ਜਾਂਦੀ ਇੱਜਤ ਦੇ ਰਾਖੇ ਸਿੰਘ ਹੀ ਹਨ। ਇਹ ਯਾਦ ਰਵ੍ਹੇ ਕਿ ਪਾਣੀਪਤ ਦੇ ਮੈਦਾਨ ਵਿਚੋਂ ਮਰਹੱਟਣਾਂ ਨੂੰ ਵੀ ਦੂਰ ਮਹਾਂਰਾਸ਼ਟਰ ਵਿਚ ਆਪਣੇ ਘਰਾਂ ਤੱਕ ਸਿੰਘਾਂ ਨੇ ਜਫ਼ਰ ਜਾਲ ਪਹੁੰਚਾਇਆ ਸੀ। ਬਾਈ ਸੌ (2200) ਬੱਚੀ ਜੋ ਅਬਦਾਲੀ ਨਾਲ ਲੈ ਜਾ ਰਿਹਾ ਸੀ। ਉਸ ਦੀ ਪੱਤ ਵੀ ਖ਼ਾਲਸੇ ਨੇ ਰੱਖੀ ਸੀ।

ਗਊ-ਕਸ਼ੀ ਹੁੰਦੇ ਸੁਣ ਕੇ ਲਾਹੌਰ ਦੇ ਬੁੱਚੜਾਂ ਨੂੰ ਕਈ ਵਾਰੀ ਸਜ਼ਾ ਦਿੱਤੀ ਅਤੇ ਜਦ ਜਲਾਲਾਬਾਦ ਦੇ ਇਕ ਬ੍ਰਾਹਮਣ ਨੇ ਆ ਕੇ ਫ਼ਰਯਾਦ ਕੀਤੀ ਕਿ ਸੱਯਦ ਮੁਹੰਮਦ ਖਾਨ ਹਾਕਮ ਜਲਾਲਾਬਾਦ ਲਾਹੌਰੀ ਨੇ ਕਵਾਰੀ ਬੱਚੀ ਨੂੰ ਹਰਮ ਪਾ ਲਿਆ ਹੈ ਤਾਂ ਹਮਲਾ ਕਰ ਕੇ ਲੜਕੀ ਨੂੰ ਬ੍ਰਾਹਮਣ ਦੇ ਘਰ ਪਹੁੰਚਾਇਆ ਤੇ ਸੱਯਦ ਖਾਨ ਨੂੰ ਕੁਕਰਮਾਂ ਦੀ ਸਜ਼ਾ ਦਿੱਤੀ।

ਜਦ ਦਿੱਲੀ ਦੇ ਤਖ਼ਤ 'ਤੇ 11 ਮਾਰਚ, 1783 ਨੂੰ ਬੈਠੇ ਤਾਂ ਉਸੇ ਸਮੇਂ ਹੀ ਉੱਤਰ ਆਏ ਕਿਉਂਕਿ ਜਥੇਦਾਰ ਜੱਸਾ ਸਿੰਘ ਜੀ ਰਾਮਗੜ੍ਹੀਆ ਨੇ ਕਿਹਾ ਸੀ ਕਿ ਉਸ ਦਾ ਹੱਕ ਹੈ ਕਿਉਂਕਿ ਗੰਗਾ ਜਮਨਾ ਦੁਆਬ ਵਿਚ ਉਹ ਤੇਗ਼ਾਂ ਮਾਰਦੇ ਰਹੇ ਹਨ। ਜ਼ਰਾ ਮੂੰਹ ਨਾ ਵਟਾਇਆ, ਸਿਰਫ ਇਤਨਾ ਕਿਹਾ: *"ਮੈਂ ਤਾਂ ਮਾਤਾ ਸੁੰਦਰ ਕੌਰ ਜੀ (ਮਾਤਾ ਸੁੰਦਰ ਕੌਰ ਜੀ) ਅਤੇ ਪੰਥ ਦੇ ਹੁਕਮ ਦਾ ਬੈਠਾ ਸਾਂ। ਇਥੇ ਝਗੜਨਾ ਜ਼ੇਬ (ਸੋਭਾ) ਨਹੀਂ ਦਿੰਦਾ।"* ਸਦਾ ਇਤਨੀ ਨਿਮਰਤਾ ਦੱਸੀ ਕਿ ਕਦੇ ਆਪਣੇ ਨਾਮ ਨਾਲ ਕੋਈ ਲਕਬ ਰਾਜਾ, ਨਵਾਬ ਜਾ ਪਾਤਸ਼ਾਹ ਨਾ ਲਗਾਇਆ। ਕੇਵਲ 'ਅਕਾਲ ਸਹਾਇ, ਜੱਸਾ ਸਿੰਘ ਜੀ' ਹੀ ਲਿਖਦੇ ਰਹੇ। ਦੀਵਾਲੀ ਦੇ ਮੇਲੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜੇ ਹੀ ਸਨ ਕਿ ਪੇਟ ਵਿਚ ਸੂਲ ਉੱਠਿਆ। ਜਦ ਦੇਖਿਆ ਕਿ ਇਲਾਜ ਦੇ ਬਾਵਜੂਦ ਤਬੀਅਤ ਠੀਕ ਨਹੀਂ ਹੋ ਰਹੀ ਤਾਂ ਸਭ ਸਰਦਾਰਾਂ ਨੂੰ ਬੁਲਾ ਕੇ ਕਿਹਾ-

*"ਅੰਤਮ ਸਮਾਂ ਨੇੜੇ ਆ ਗਿਆ ਹੈ, ਹੁਣ ਉਨ੍ਹਾਂ ਦਾ ਧਿਆਨ ਹੋਰ ਕਿਸੇ ਪਾਸੇ ਨਾ ਖਿੱਚਣਾ। ਕੋਈ ਦੁਨਿਆਵੀ ਗੱਲ ਕੰਨਾਂ ਤੱਕ ਨਾ ਪਹੁੰਚਾਣੀ।"*

ਸਾਰਾ ਸਮਾਂ ਗੁਰਬਾਣੀ ਸੁਣਨ ਤੇ ਪੜ੍ਹਨ ਵਿਚ ਹੀ ਲਗਾਉਂਦੇ ਸਨ। ਸਾਰੇ ਸਰਦਾਰ ਦੀਵਾਲੀ ਕਾਰਨ ਪੁੱਜੇ ਹੋਏ ਸਨ। ਸਭ ਨੂੰ ਪਾਸ ਬਿਠਲਾ ਆਖਿਆ:

*"ਤੁਸਾਂ ਬੜਾ ਪਿਆਰ ਦਿੱਤਾ ਹੈ। ਮੇਰੇ ਜਿਹੇ*



*ਨਾਚੀਜ਼ ਨੂੰ ਪਾਤਸ਼ਾਹ ਬਣਾਇਆ। ਇਹ ਪੰਥ ਦੀ ਗਰੀਬ-ਨਿਵਾਜ਼ੀ ਹੈ। ਮੇਰੀ ਇਕੋ ਹੀ ਬੇਨਤੀ ਹੈ ਕਿ ਸਸਕਾਰ ਹੋਣ ਤੱਕ ਕੋਈ ਅਰਥੀ ਨਾਲ ਹੰਝੂ ਨਾ ਵਗਾਏ। ਸਾਰੇ 'ਵਾਹਿਗੁਰੂ-ਵਾਹਿਗੁਰੂ' ਕਰਦੇ ਜਾਣ। ਸਸਕਾਰ ਨਵਾਬ ਕਪੂਰ ਸਿੰਘ ਜੀ ਦੇ ਲਾਗੇ ਬਾਬਾ ਅਟੱਲ ਸਾਹਿਬ ਹੀ ਕਰਨਾ।"*

ਸਾਰਿਆਂ ਨੇ ਯਕੀਨ ਦਿਲਵਾਇਆ ਅਤੇ ਕਿਹਾ ਕਿ- *'ਅਜਿਹਾ ਹੀ ਹੋਵੇਗਾ।'*

ਆਪ ਜੀ 20 ਅਕਤੂਬਰ 1783 ਈ. ਨੂੰ ਅਕਾਲ ਚਲਾਣਾ ਕਰ ਗਏ। ਸੁਖਮਨੀ ਸਾਹਿਬ ਦੇ ਪਾਠ ਤੇ ਕੀਰਤਨ ਹੁੰਦੇ ਰਹੇ। ਕੌਮ ਨੇ ਉਵੇਂ ਹੀ ਕੀਤਾ, ਜਿਵੇਂ ਕਹਿ ਗਏ ਸਨ। ਸਾਰੇ ਸਰਦਾਰ, ਸਿੰਘ, ਸੰਗਤਾਂ ਸਿਰਫ਼ ਫੁੱਲਾਂ ਦੀ ਬਾਰਸ਼ ਕਰ ਰਹੇ ਸਨ ਤੇ ਕਿਸੇ ਨੇ ਅੱਥਰੂ ਤੱਕ ਨਾ ਵਗਾਇਆ ਪਰ ਸਸਕਾਰ ਹੋ ਜਾਣ ਉਪਰੰਤ ਕਿਸੇ ਦੇ ਹੰਝੂ ਨਾ ਰੁਕੇ। ਸਭ ਇਹ ਕਹਿ ਰਹੇ ਸਨ ਕਿ:

*"ਬਾਬਾ ਬੰਦਾ ਸਿੰਘ ਜੀ ਤੇ ਨਵਾਬ ਕਪੂਰ ਸਿੰਘ ਜੀ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਦੇ ਲਗਾਏ ਬਾਗ਼ 'ਖ਼ਾਲਸਾ ਨੂੰ ਮਾਲੀ ਹੋ ਕੇ ਅਜਿਹਾ ਸਰਸਬਜ਼ ਕੀਤਾ ਹੈ, ਜਿਸ ਦੀ ਖ਼ੁਸ਼ਬੂ ਸ਼ਜਾਹਤ, ਪੂਰਬ ਤੋਂ ਪੱਛਮ ਤੱਕ, ਉੱਤਰ ਤੋਂ ਦੱਖਣ ਤੱਕ ਫੈਲੀ ਹੈ।"*

ਉਨ੍ਹਾਂ ਦੀ ਤੇਗ ਨੇ ਦਿੱਲੀ ਝੁਕਾਈ, ਕਾਬਲ ਨਿਵਾਇਆ ਅਤੇ ਪੰਜਾਬ ਉੱਤੇ ਖ਼ਾਲਸਾ ਰਾਜ ਸਥਾਪਤ ਕੀਤਾ। ਜਿਧਰ ਤੇਗ਼ ਲੈ ਕੇ ਨਿਕਲੇ ਦੁਸ਼ਮਣ ਖ਼ਰਗੋਸ਼ ਦੀ ਤਰ੍ਹਾਂ ਨੱਸੇ। ਐਸਾ ਰਾਜ-ਪ੍ਰਬੰਧ ਕੀਤਾ ਕਿ ਸ਼ੇਰ-ਬੱਕਰੀ ਇਕ ਘਾਟ ਪਾਣੀ ਪੀਂਦੇ ਰਹੇ।

ਗਿਆਨੀ ਗਿਆਨ ਸਿੰਘ ਜੀ ਨੇ ਉਨ੍ਹਾਂ ਦੇ ਅਕਾਲ ਚਲਾਣੇ ਦਾ ਦ੍ਰਿਸ਼ ਦੇਂਦੇ ਖੂਬ ਲਿਖਿਆ ਹੈ:

**ਦਸ ਅਠ ਚਾਲੀਏ ਮੈਂ ਦਰਦ ਸ਼ਿਕਮ ਸੰਗ,**<br>**ਆਪ ਗੁਰੁ ਪੁਰਿ ਗਯੋ ਸੁਧਾਸਰ ਮਾਂਹਿ ਹੈ।**<br>**ਤਾਂਹਿ ਕਾ ਮਰਨ ਸੁਨਿ ਰੋਇ ਸਭਿ ਸਿੰਘ ਕੈਹੈਂ,**<br>**ਏ ਰੇ ਜਮ ਰਾਜ! ਤੈ ਅਕਾਜ ਕੀਨੋ ਕਾਂਹਿ ਹੈ?**<br>**ਪਰਉਪਕਾਰੀ ਸੂਰੋ ਪੂਰੋ ਬੀਰ ਅਤਿ ਭਾਰੀ,**<br>**ਪੰਥ ਖ਼ਾਲਸੇ ਕਾ ਪਾਰੀ ਥਾ ਉਦਾਰੀ ਵਾਹਿ ਹੈ।**<br>**ਕੌਨ ਕੋ ਕਹੇਂਗੇ ਬਾਦਸ਼ਾਹਿ ਹਮ ਚਾਹਿ ਨਿਜ,**<br>**ਕੌਨ ਦੇਗ਼ ਤੇਗ਼ ਫ਼ਤੇ ਸੁਜਸ ਲਹਾਹਿ ਹੈ ॥੯੪॥**

*(ਪੰਥ ਪ੍ਰਕਾਸ਼ 2707)*

(ਧੰਨਵਾਦ ਸਹਿਤ : ਪੁਰਾਤਨ ਇਤਿਹਾਸਕ ਜੀਵਨੀਆਂ ਵਿਚੋਂ)

***



# ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ

ਸ. ਸਾਧੂ ਸਿੰਘ ਉਰਫ ਸੱਦਾ ਸਿੰਘ ਦਾ ਨੱਤਾ ਸ. ਗੋਪਾਲ ਸਿੰਘ ਦਾ ਪੜੋਤਾ ਸ. ਦੇਵਾ ਸਿੰਘ ਦਾ ਪੋਤਾ ਅਤੇ ਸ. ਬਦਰ ਸਿੰਘ ਦਾ ਪੁੱਤਰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਖ਼ਾਲਸਾ ਪੰਥ ਦੀ ਮਹਾਨ ਹਸਤੀ ਸੂਰਬੀਰ ਯੋਧਾ ਹੋਇਆ ਹੈ। ਆਪ ਦਾ ਜਨਮ 3 ਮਈ 1718 ਈ. (1775 ਬੀ.) ਨੂੰ ਹੋਇਆ। ਜਥੇਦਾਰ ਜੱਸਾ ਸਿੰਘ ਜੀ ਅਜੇ ਪੰਜਾਂ ਵਰ੍ਹਿਆਂ ਦਾ ਹੀ ਸੀ ਕਿ ਪਿਤਾ ਦਾ ਦੇਹਾਂਤ ਹੋ ਗਿਆ। ਮਾਤਾ ਸੁੰਦਰ ਕੌਰ ਜੀ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਉਸ ਦੀ ਮਾਤਾ ਸਮੇਤ ਆਪਣੇ ਪਾਸ ਦਿੱਲੀ ਰੱਖ ਕੇ ਪਿਆਰ ਨਾਲ ਪਾਲਿਆ। ਬਚਪਨ ਵਿਚ ਆਪਣੀ ਮਾਤਾ ਪਾਸੋਂ ਗੁਰਬਾਣੀ ਦਾ ਕੀਰਤਨ ਸਿੱਖਿਆ ਅਤੇ ਮਾਤਾ ਸੁੰਦਰ ਕੌਰ ਜੀ ਪਾਸ ਰਹਿ ਕੇ ਕੀਰਤਨ ਦੀ ਸੇਵਾ ਕਰਦਾ ਰਿਹਾ। ਮਾਤਾ ਸੁੰਦਰ ਕੌਰ ਜੀ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਆਸ਼ੀਰਵਾਦ ਦੇ ਕੇ ਗੁਰਜ ਬਖ਼ਸ਼ੀ (ਜੋ ਛੇਵੇਂ ਸਤਿਗੁਰਾਂ ਨੇ ਸਾਰੀਆਂ ਧਾਤਾਂ ਨੂੰ ਮਿਲਾ ਕੇ ਬਣਵਾਈ ਸੀ, ਇਹ ਗੁਰਜ ਇਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਇਤਿਹਾਸਕ ਸ਼ਸ਼ਤਰਾਂ ਵਿਚ ਸ਼ਾਮਲ ਹੈ। ਧਾਰਮਿਕ ਤੇ ਸ਼ਸ਼ਤਰ ਵਿੱਦਿਆ ਸਿੱਖਣ ਲਈ ਖ਼ਾਲਸਾ ਪੰਥ ਦੇ ਜੱਥੇਦਾਰ ਨਵਾਬ ਕਪੂਰ ਸਿੰਘ ਦੇ ਸਪੁਰਦ ਕੀਤਾ। ਨਵਾਬ ਕਪੂਰ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਆਪਣਾ ਪਾਲਕ ਪੁੱਤਰ ਬਣਾ ਕੇ ਧਾਰਮਿਕ ਤੇ ਸ਼ਸ਼ਤਰ ਵਿੱਦਿਆ ਦੀ ਸਿੱਖਿਆ ਦਿੱਤੀ। ਨਵਾਬ ਕਪੂਰ ਸਿੰਘ ਦੀ ਸੰਗਤ ਕਰ ਕੇ ਇਹ ਕਰਣੀ ਵਾਲਾ ਸਿੱਖ ਬਣਿਆ। ਆਪ ਨੂੰ ਆਹਲੂਵਾਲੀਆ ਮਿਸਲ ਦੀ ਜਿੰਦ-ਜਾਨ ਕਹਿੰਦੇ ਸਨ। 1805 ਬਿ. ਵਿਚ ਨਵਾਬ ਕਪੂਰ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਆਪਣੀ ਥਾਂ ਸਾਰੀਆਂ ਮਿਸਲਾਂ ਦਾ ਜੱਥੇਦਾਰ ਥਾਪ ਦਿੱਤਾ। ਨਵਾਬ ਨੇ ਆਪਣੇ ਦੇਹਾਂਤ ਤੋਂ ਪਹਿਲਾਂ ਜਥੇਦਾਰ ਜੱਸਾ ਸਿੰਘ ਜੀ ਨੂੰ ਕਲਗੀਧਰ ਜੀ ਦੀ ਉਹ ਸ੍ਰੀ ਸਾਹਿਬ (ਕਿਰਪਾਨ) ਦਿੱਤੀ ਜੋ ਉਸ ਨੂੰ ਮਾਤਾ ਸੁੰਦਰ ਕੌਰ ਜੀ ਪਾਸੋਂ ਪ੍ਰਾਪਤ ਹੋਈ ਸੀ। ਇਹ ਅਮੋਲਕ ਸ਼ਸਤਰ ਰਿਆਸਤ ਕਪੂਰਥਲਾ ਦੇ ਤੋਸ਼ੇਖਾਨੇ ਵਿਚ ਸਨਮਾਨ ਨਾਲ ਰੱਖਿਆ ਹੋਇਆ ਹੈ। ਜਥੇਦਾਰ ਜੱਸਾ ਸਿੰਘ ਜੀ ਨੇ ਆਪਣੇ ਉਸਤਾਦ ਨਵਾਬ ਕਪੂਰ ਸਿੰਘ ਦੀ ਪੈਰਵੀ ਕਰਦਿਆਂ ਹੋਇਆਂ ਪੰਥ ਵਿਚ ਬੜਾ ਮਾਣ ਅਤੇ ਨਾਮ ਪਾਇਆ।

ਜੱਥੇਦਾਰ ਜੱਸਾ ਸਿੰਘ ਜੀ ਤੋਂ ਵੱਡੇ-ਵੱਡੇ ਘਰਾਣੇ ਅੰਮ੍ਰਿਤ ਛੱਕਣਾ ਪੁੰਨ ਕਰਮ ਸਮਝਦੇ ਸਨ। ਇਸੇ ਲਈ ਪਟਿਆਲਾ ਦੇ ਮਹਾਰਾਜੇ ਅਮਰ ਸਿੰਘ ਨੇ ਆਪ ਜੀ ਪਾਸੋਂ ਅੰਮ੍ਰਿਤਪਾਨ ਕੀਤਾ।

ਇਸ ਯੋਧੇ ਨੇ 1805 ਬਿ. ਵਿਚ ਅੰਮ੍ਰਿਤਸਰ ਦੇ ਹਾਕਮ ਸਲਾਬਤ ਦੀਨ ਨੂੰ ਕਤਲ ਕਰਕੇ ਬਹੁਤ ਸਾਰਾ ਇਲਾਕਾ ਆਪਣੇ ਕਬਜ਼ੇ ਵਿਚ ਕਰ ਲਿਆ ਅਤੇ ਸੰਮਤ 1806 ਬਿ. ਵਿਚ ਸ਼ਾਹ ਨਿਵਾਜ਼ ਨੂੰ ਮੁਲਤਾਨੋਂ ਕੱਢਣ ਲਈ ਦੀਵਾਨ ਕੌੜਾ ਮੱਲ ਦੀ ਭਾਰੀ ਸਹਾਇਤਾ ਕੀਤੀ ਸੀ। ਸੰਮਤ 1810 ਵਿਚ ਜਲੰਧਰ ਦੇ ਹਾਕਮ ਅਦੀਨਾ ਬੇਗ ਨੂੰ ਜਿੱਤ ਕੇ



ਫਤਿਹਾਬਾਦ ਪਰਗਣੇ 'ਤੇ ਕਬਜ਼ਾ ਕੀਤਾ।

ਸੰਮਤ 1818 ਵਿਚ ਮਰਹੱਟਿਆਂ ਨੂੰ ਹਰਾ ਕੇ ਅਬਦਾਲੀ ਵਾਪਸ ਪਰਤਿਆ ਤੇ ਦੁਰਾਨੀ ਫ਼ੌਜ ਬਿਆਸ ਦਰਿਆ ਪਾਰ ਕਰਨ ਲੱਗੀ, ਤਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਵਿਚ ਸਿੰਘ ਅਫਗਾਨਾਂ ਉਪਰ ਟੁੱਟ ਕੇ ਪਏ ਤੇ ਉਨ੍ਹਾਂ ਤੋਂ 2200 ਲੜਕੀਆਂ ਛੁਡਾਈਆਂ ਤੇ ਉਨ੍ਹਾਂ ਨੂੰ ਸਹੀ ਸਲਾਮਤ ਘਰੋ-ਘਰੀ ਪਹੁੰਚਾਇਆ। ਇਸ ਘਟਨਾ ਕਾਰਨ ਜਥੇਦਾਰ ਜੱਸਾ ਸਿੰਘ ਜੀ ਨੂੰ 22 ਜ਼ਖ਼ਮ ਲੱਗਣ ਦੇ ਬਾਵਜੂਦ ਵੀ ਹੌਸਲੇ ਨਾਲ ਬਕਾਇਦਾ ਜੰਗ ਵਿਚ ਲੜਦਾ ਰਿਹਾ। 1831 ਬਿ. ਵਿਚ ਰਾਇ ਇਬਰਾਹੀਮ ਭੱਟੀ ਨੂੰ ਹਰਾ ਕੇ ਕਪੂਰਥਲੇ ਉੱਪਰ ਕਬਜ਼ਾ ਕਰ ਕੇ ਆਪਣੀ ਹਕੂਮਤ ਕਾਇਮ ਕੀਤੀ। 1818 ਸੰਮਤ ਵਿਚ ਲਾਹੌਰ 'ਤੇ ਕਬਜ਼ਾ ਕਰ ਕੇ ਤਖ਼ਤ 'ਤੇ ਬੈਠਾ ਅਤੇ ਦਿੱਲੀ ਦੇ ਤਖ਼ਤ 'ਤੇ ਬੈਠ ਕੇ ਆਪਣੇ ਨਾਮ ਦਾ ਸਿੱਕਾ ਚਲਾਇਆ। ਸਿੱਕੇ ਦੇ ਫ਼ਾਰਸੀ ਸ਼ਬਦ ਇਹ ਸਨ:

**ਸਿੱਕਾ ਜਦ ਦਰ ਜਹਾਂ ਬਫਜ਼ਲੇ ਅਕਾਲ।**
**ਮੁਲਕ-ਏ-ਅਹਿਮਦ ਗਰਿਫ਼ਤ ਜੱਸਾ ਕਲਾਲ।**

ਨਵਾਬ ਨੇ ਆਪਣੇ ਹੁੰਦਿਆਂ ਹੀ ਜਥੇਦਾਰ ਜੱਸਾ ਸਿੰਘ ਜੀ ਨੂੰ ਸਮੁੱਚੇ ਖ਼ਾਲਸੇ ਦਾ ਜੱਥੇਦਾਰ ਥਾਪ ਦਿੱਤਾ ਸੀ। ਸਮੁੱਚੇ ਪੰਥ ਦਾ ਮੁਖੀ ਜੱਥੇਦਾਰ ਹੋਣ ਦੇ ਨਾਤੇ ਜਦ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਸਰਬੱਤ ਖ਼ਾਲਸਾ ਸਮਾਗਮ ਬੁਲਾਏ ਜਾਂਦੇ ਤਦ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਜੱਥਿਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਫਰਜ਼ ਵੀ, ਨਵਾਬ ਵੀ ਨਿਭਾਉਂਦੇ ਰਹੇ।

10 ਅਪ੍ਰੈਲ ਸੰਨ 1762 ਮੁਤਾਬਕ ਸੰਮਤ 1819 ਬਿ: ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਵਿਚ ਬਾਰੂਦ ਦੇ ਕੁੱਪੇ ਰੱਖ ਕੇ ਅਹਿਮਦ ਸ਼ਾਹ ਅਬਦਾਲੀ ਨੇ ਸਾਰੀ ਇਮਾਰਤ ਹੀ ਉਡਾ ਦਿੱਤੀ ਸੀ, ਉਪਰੰਤ ਸੰਮਤ 1821 ਵਿਚ ਪੰਥ ਵੱਲੋਂ ਦੁਬਾਰਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਨਵੀਂ ਇਮਾਰਤ ਉਸਾਰਨ ਸਮੇਂ ਨਵੀਂ ਇਮਾਰਤ ਦਾ ਨੀਂਹ ਪੱਥਰ ਵੀ ਜਥੇਦਾਰ ਜੱਸਾ ਸਿੰਘ ਜੀ ਪਾਸੋਂ ਹੀ ਰਖਵਾਇਆ।

ਪੰਥ ਰਤਨ ਜਥੇਦਾਰ ਜੱਸਾ ਸਿੰਘ ਜੀ ਦਾ ਦੇਹਾਂਤ 20 ਅਕਤੂਬਰ 1783 ਮੁਤਾਬਕ 1840 ਬਿ: ਨੂੰ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ। ਇਨ੍ਹਾਂ ਦੇ ਸਰੀਰ ਦਾ ਸਸਕਾਰ ਬਾਬਾ ਅਟੱਲ ਰਾਇ ਸਾਹਿਬ ਦੇ ਦੁਹਰੇ ਦੇ ਪਿਛਲੇ ਪਾਸੇ ਨਵਾਬ ਕਪੂਰ ਸਿੰਘ ਦੀ ਯਾਦਗਾਰ ਦੇ ਨੇੜੇ ਕੀਤਾ ਗਿਆ ਜਿੱਥੇ ਜਥੇਦਾਰ ਜੱਸਾ ਸਿੰਘ ਜੀ ਦੀ ਸਮਾਧ ਬਣੀ ਹੋਈ ਹੈ।

***



## ਦਲੇਰ ਆਗੂ ਤੇ ਸੂਰਬੀਰ ਯੋਧਾ

# ਜਥੇਦਾਰ ਜੱਸਾ ਸਿੰਘ ਆਹਲੂਵਾਲੀਆ

-ਡਾ. ਬਲਕਾਰ ਸਿੰਘ ਪ੍ਰੋਫੈਸਰ ਆਫ ਐਮੀਨੈਂਸ

ਜਿਸ ਸਾਲ (1718) ਜਥੇਦਾਰ ਜੱਸਾ ਸਿੰਘ ਜੀ ਦਾ ਜਨਮ ਹੋਇਆ ਸੀ, ਉਸ ਤੋਂ ਦੋ ਸਾਲ ਪਹਿਲਾਂ ਬਾਬਾ ਬੰਦਾ ਸਿੰਘ ਦੀ ਸ਼ਹੀਦੀ ਹੋਈ ਸੀ। ਇਤਿਹਾਸ ਵਿਚ ਇਹੋ ਜਿਹੀਆਂ ਦੇਵਨੇਤ ਵਾਪਰੀਆਂ ਘਟਨਾਵਾਂ ਲੈ ਕੇ ਵੱਡੇ ਬਿਰਤਾਂਤ ਸਿਰਜੇ ਜਾ ਸਕਦੇ ਹਨ। ਸਿੱਖਾਂ ਨੇ ਇਸ ਪਾਸੇ ਅਜੇ ਤੁਰਨਾ ਹੈ। ਵੈਸਾਖੀ 1699 ਈ. ਨੂੰ ਦਸਮ ਪਾਤਸ਼ਾਹ ਹਜ਼ੂਰ ਵੱਲੋਂ ਪੰਥ ਦੀ ਸਾਜਨਾ ਦਾ ਅਵਸਰ ਪੈਦਾ ਕਰਕੇ, ਸਿੱਖ ਭਾਈਚਾਰੇ ਨੂੰ ਕੌਮ ਦੇ ਰੂਪ ਵਿਚ ਪ੍ਰਗਟ ਕਰ ਦਿੱਤਾ ਗਿਆ ਸੀ ਅਤੇ ਇਥੋਂ ਹੀ ਸਿੱਖਾਂ ਦਾ ਸਿਰਾਂ ਨਾਲ ਸਰਦਾਰੀਆਂ ਨਿਭਾਉਣ ਦਾ ਸਫ਼ਰ ਸ਼ੁਰੂ ਹੋ ਗਿਆ ਸੀ। ਜਿਸ ਮੰਤਵ ਲਈ ਗ੍ਰੰਥ ਅਤੇ ਪੰਥ ਦੇ ਦੋ ਕੰਢਿਆਂ ਵਿਚਕਾਰ ਖ਼ਾਲਸਾ ਵਹਾਅ ਨੂੰ ਪ੍ਰਚੰਡ ਕਰ ਦਿੱਤਾ ਗਿਆ ਸੀ, ਉਸ ਦਾ ਇਤਿਹਾਸ ਵਿਚ ਪ੍ਰਗਟਾਵਾ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਸ਼ੁਰੂ ਹੋ ਗਿਆ ਸੀ। ਇਹ ਸ਼ੁਰੂਆਤ ਗੁਰੂ ਸਾਹਿਬਾਨ ਦੀ ਥਾਂ 'ਤੇ ਸ਼ਬਦ-ਗੁਰੂ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਗਵਾਈ ਵਿਚ ਪੰਥਕ-ਯਾਤਰਾ ਵਾਂਗ ਸ਼ੁਰੂ ਹੋ ਗਈ ਸੀ। ਇਹੀ ਸਮਾਂ ਸੀ ਜਦੋਂ ਪਹਿਲੀ ਵਾਰ ਧਰਮ ਦੇ ਇਤਿਹਾਸ ਵਿਚ ਅਜਿਹਾ ਵਾਪਰਨਾ ਸ਼ੁਰੂ ਹੋ ਗਿਆ ਸੀ, ਜਿਸ ਦਾ ਨਿਸ਼ਾਨਾ ਬੰਦੇ ਨੂੰ ਬੰਦੇ ਦੀ ਗੁਲਾਮੀ ਤੋਂ ਮੁਕਤ ਕਰਵਾਉਣ ਦੇ ਨਾਲ-ਨਾਲ ਪੰਥਕ ਪ੍ਰਭੂਸੱਤਾ ਨੂੰ ਸਾਹਮਣੇ ਲਿਆਉਣਾ ਵੀ ਸੀ। ਇਸ ਕਿਸਮ ਦੀ ਸਕਰਮਕ-ਧਾਰਮਿਕਤਾ ਦੀ ਮਿਸਾਲ ਨ ਇਸ ਤੋਂ ਪਹਿਲਾਂ ਤੇ ਨ ਇਸ ਤੋਂ ਪਿੱਛੋਂ ਧਰਮ ਦੇ ਇਤਿਹਾਸ ਵਿਚ ਮਿਲਦੀ ਹੈ। ਅਧਿਆਤਮਿਕ ਸੁਰ ਵਿਚ ਸਿਧਾਂਤ ਅਤੇ ਅਮਲ ਦੀ ਇਕਸੁਰਤਾ ਦੀ ਨੀਂਹ ਬੇਸ਼ੱਕ ਗੁਰੂ ਨਾਨਕ ਦੇਵ ਜੀ ਨੇ ਰੱਖੀ ਸੀ ਅਤੇ ਏਸੇ ਨੂੰ ਗੁਰੂ-ਜੋਤਿ ਅਤੇ ਗੁਰੂ-ਜੁਗਤਿ ਰਾਹੀਂ ਦਸਮ ਪਾਤਸ਼ਾਹ ਹਜ਼ੂਰ ਨੇ ਧਰਮ ਅਤੇ ਕੌਮ ਦੇ ਰੂਪ ਵਿਚ ਪ੍ਰਗਟ ਕਰ ਦਿੱਤਾ ਸੀ। ਵੇਈਂ ਨਦੀ ਪਰਵੇਸ਼ (1499) ਤੋਂ ਸ਼ੁਰੂ ਹੋਈ ਸਿੱਖ ਲਹਿਰ 17ਵੀਂ ਸਦੀ ਦੇ ਅਖੀਰ ਤੱਕ ਭਾਰਤ ਵਿਚ ਦੂਰ-ਦੂਰ ਤੱਕ ਆਪਣੇ ਪ੍ਰਭਾਵ ਅਤੇ ਪ੍ਰਗਟਾਵੇ ਦੇ ਰੂਪ ਵਿਚ ਪਹੁੰਚ ਚੁੱਕੀ ਸੀ। ਏਸੇ ਦਾ ਸਿੱਟਾ ਸੀ ਕਿ ਸਰਕਾਰੀ ਤੇ ਸਮਾਜਿਕ ਵਧੀਕੀਆਂ ਵਿਰੁੱਧ ਕੁਝ ਕਰਣ ਦੇ ਚਾਹਵਾਨ ਲੋਕ ਦਸਮ ਪਾਤਸ਼ਾਹ ਹਜ਼ੂਰ ਦੀ ਰਖਵਾਲੀ ਵਿਚ ਪਹੁੰਚਣੇ ਸ਼ੁਰੂ ਹੋ ਗਏ ਸਨ। ਪਹੁੰਚਣ ਵਾਲਿਆਂ ਵਿਚ ਸੂਰਮੇ, ਕਲਾਕਾਰ ਅਤੇ ਆਮ ਆਦਮੀ ਸ਼ਾਮਲ ਸਨ। ਵੈਸੇ ਤਾਂ ਇਹ ਵਰਤਾਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੇਲੇ ਤੋਂ ਨਾਬਰੀ-ਮੁਹਿੰਮ ਵਾਂਗ ਸ਼ੁਰੂ ਹੋ ਗਿਆ ਸੀ ਅਤੇ ਇਹੀ ਦਸਮ ਪਾਤਸ਼ਾਹ ਜੀ ਵੇਲੇ ਸਿਖਰ ਨੂੰ ਪਹੁੰਚਣ ਲੱਗ ਪਿਆ ਸੀ। ਆਹਲੂਵਾਲੀਆ ਖ਼ਾਨਦਾਨ ਦਾ ਬਜ਼ੁਰਗ ਰਾਣਾ ਤੁਲਸੀ ਰਾਜਸਥਾਨ ਤੋਂ ਇਸ ਕਰਕੇ ਪੰਜਾਬ ਆ ਗਿਆ ਸੀ ਕਿਉਂਕਿ ਉਥੇ ਉਸ ਦਾ ਰਾਜਪੂਤ ਭਾਈਚਾਰਾ ਹੁਕਮਰਾਨ ਮੁਗ਼ਲ ਹਾਕਮਾਂ ਨਾਲ ਰੋਟੀ-ਬੇਟੀ ਦੀ ਸਾਂਝ ਪਾ ਕੇ ਗੋਡੇ ਟੇਕਣ ਦੇ ਹੱਕ ਵਿਚ ਨਹੀਂ ਸੀ। ਇਹੋ ਜਿਹੇ ਹਾਲਾਤ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਪੁਰਖਿਆਂ ਨੇ ਪਹਿਲਾਂ ਮਾਲਵੇ ਦੇ ਲੱਖੀ ਜੰਗਲ ਵਿਚ

ਜ਼ਕਰੀਆ ਖ਼ਾਨ (1726-45) ਅਤੇ ਯਾਹੀਆ ਖ਼ਾਨ (1745-47) ਨਾਲੋਂ ਵੀ ਵੱਡਾ ਦੁਸ਼ਮਣ ਸੀ। ਉਸ ਨੇ ਸਿੱਖਾਂ ਨੂੰ ਵਧੇਰੇ ਜ਼ੁਲਮ ਅਤੇ ਸਖ਼ਤੀ ਨਾਲ ਚੁਣ-ਚੁਣ ਕੇ ਮਾਰਨਾ ਸ਼ੁਰੂ ਕੀਤਾ। ਉਸ ਦੇ ਸਿਪਾਹੀ ਰੋਜ਼ਾਨਾ ਕਤਲ ਕਰਨ ਲਈ ਸਿੱਖ ਮਰਦ, ਔਰਤਾਂ ਅਤੇ ਬੱਚੇ ਜਿੱਥੋਂ ਵੀ ਲੱਭ ਜਾਣ, ਫੜ ਕੇ ਲਾਹੌਰ ਲਿਆਉਂਦੇ। ਮੰਨੂੰ ਦੀ ਮੁਹਿੰਮ ਐਨੀ ਬੇਰਹਿਮ ਸੀ ਕਿ ਉਸ ਦਾ ਨਾਂ ਸਮਕਾਲੀ ਲੋਕ-ਵਾਰਤਾ ਦਾ ਹਿੱਸਾ ਬਣ ਗਿਆ। ਸਿੱਖ ਉਸ ਨੂੰ 'ਦਾਤੀ' ਨਾਲ ਤਸ਼ਬੀਹ ਦਿੰਦੇ ਹੋਏ ਉਸ ਦੀ ਬੇਰਹਿਮ ਕਟਾਈ ਤੋਂ ਲਾਪ੍ਰਵਾਹ ਹੋ ਕੇ ਗਾਉਂਦੇ ਸਨ, "ਮੰਨੂੰ ਸਾਡੀ ਦਾਤਰੀ ਅਸੀਂ ਮੰਨੂੰ ਦੇ ਸੋਏ। ਉਹ ਜਿਓਂ-ਜਿਓਂ ਸਾਨੂੰ ਵੱਢਦਾ ਅਸੀਂ ਦੂਣ ਸਵਾਏ ਹੋਏ।"

ਗਿਆਨੀ ਗਿਆਨ ਸਿੰਘ ਦੇ 'ਪੰਥ ਪ੍ਰਕਾਸ਼' ਅਨੁਸਾਰ ਇੱਕ ਵਾਰ ਅਹਿਮਦ ਸ਼ਾਹ ਨੇ ਇੱਕ ਝੜਪ ਤੋਂ ਬਾਅਦ ਵੇਖਿਆ ਕਿ ਸਿੱਖ ਸਿਰਫ ਚਾਰ ਮਰੇ ਹਨ ਜਦੋਂ ਕਿ ਪਠਾਣਾਂ ਦੀਆਂ ਚੌਦਾਂ ਲੋਥਾਂ ਮੈਦਾਨ ਵਿਚ ਪਈਆਂ ਹਨ। ਉਹ ਹੈਰਾਨ ਹੋ ਕੇ ਆਪਣੇ ਵਜ਼ੀਰ ਨੂੰ ਕਹਿਣ ਲੱਗਾ ਕਿ ਸਿੱਖਾਂ ਵਰਗੇ ਬਹਾਦਰ ਯੋਧਿਆਂ ਨੂੰ ਕਤਲ ਨਹੀਂ ਕਰਨਾ ਚਾਹੀਦਾ। ਕੋਲੋਂ ਕਾਜ਼ੀ ਨੇ ਹੱਥ ਜੋੜ ਕੇ ਕਿਹਾ, 'ਜੇ ਉਹ ਮੁਸਲਮਾਨ ਬਣ ਜਾਣ ਤਾਂ ਉਨ੍ਹਾਂ ਨੂੰ ਨਹੀਂ ਮਾਰਨਾ ਚਾਹੀਦਾ ਪਰ ਜੇ ਉਹ ਅਜਿਹਾ ਨਾ ਕਰਨ ਤਾਂ ਉਨ੍ਹਾਂ ਨੂੰ ਬਿਨਾਂ ਝਿਜਕ ਤਬਾਹ ਕਰ ਦੇਣਾ ਚਾਹੀਦਾ ਹੈ।' ਇਸ 'ਤੇ ਕਈ ਹੋਰਾਂ ਨੇ ਇਕ ਜਾਨ ਹੋ ਕੇ ਕਿਹਾ ਕਿ, "ਮੁਸਲਮਾਨ ਬਣਾਉਣ ਦਾ ਕੀ ਲਾਭ? ਉਨ੍ਹਾਂ ਇਸਲਾਮ ਵਿਚ ਕਿੱਥੇ ਰਹਿਣਾ? ਹੋਰਨਾਂ ਸਿੱਖਾਂ ਨੇ ਖ਼ੁਸ਼ੀ-ਖ਼ੁਸ਼ੀ ਉਨ੍ਹਾਂ ਨੂੰ ਵਾਪਸ ਆਪ ਦੇ ਧਰਮ ਵਿਚ ਸ਼ਾਮਲ ਕਰ ਲੈਣਾ ਹੈ। ਇਹ ਹਿੰਦੂਆਂ ਵਰਗੇ ਨਹੀਂ ਜੋ ਇਕ ਵਾਰ ਮੁਸਲਮਾਨ ਬਣ ਕੇ ਫੇਰ ਹਿੰਦੂ ਨਹੀਂ ਹੋ ਸਕਦੇ। ਇਹ ਸੱਚਮੁਚ ਇਕ ਨਿਆਰੀ ਕੌਮ ਹੈ। ਇਹ ਨਾ ਤਾਂ ਹਿੰਦੂ ਰੀਤ ਅਨੁਸਾਰ ਵਿਆਹ ਕਰਦੇ ਹਨ, ਨਾ ਮੁਸਲਮਾਨਾਂ ਵਾਂਗ ਨਿਕਾਹ ਕਰਦੇ ਹਨ। ਇਨ੍ਹਾਂ ਦੇ ਖ਼ੁਸ਼ੀਆਂ ਭਰੇ ਵਿਆਹ ਕਾਰਜ ਅਨੰਦ ਰੀਤੀ ਨਾਲ ਕੀਤੇ ਜਾਂਦੇ ਹਨ। ਇਨ੍ਹਾਂ ਵਿਚ ਕੋਈ ਮਰਦ ਜਾਂ ਤੀਵੀਂ ਮਰ ਜਾਏ ਤਾਂ ਇਹ ਫ਼ੌਰਨ ਕੜਾਹ ਪ੍ਰਸ਼ਾਦਿ ਤਿਆਰ ਕਰ ਕੇ ਵੰਡਦੇ ਹਨ। ਇਹ ਹਿੰਦੂਆਂ ਵਾਲੇ ਮਰਨ ਸੰਸਕਾਰ ਨਹੀਂ ਕਰਦੇ, ਨਾ ਹੀ ਮੁਰਦਿਆਂ ਦੀ ਭਸਮ ਜਲ ਪ੍ਰਵਾਹ ਕਰਦੇ ਹਨ। ਇਹ ਉਸ ਦੀ ਥਾਂ ਗੁਰੂ ਗ੍ਰੰਥ ਦਾ ਪਾਠ ਕਰਦੇ ਹਨ ਅਤੇ ਦਸਵੇਂ ਦਿਨ ਭੋਗ ਪਾ ਕੇ ਗਰੀਬ-ਗੁਰਬੇ ਨੂੰ ਅੰਨ ਅਤੇ ਵਸਤਰ ਦਾਨ ਕਰਦੇ ਹਨ। ਇਹ ਆਪ ਦਾਨ ਨਹੀਂ ਲੈਂਦੇ ਅਤੇ ਆਪ ਹੱਥੀਂ ਕਮਾ ਕੇ ਖਾਂਦੇ ਹਨ। ਇਹ ਕਿਸੇ ਨੂੰ ਧੋਖਾ ਨਹੀਂ ਦਿੰਦੇ ਬਲਕਿ ਖੁੱਲ੍ਹੇ ਮੂੰਹ ਮਾਰਦੇ ਜਾਂ ਲੁੱਟਦੇ ਹਨ ਅਤੇ ਚੌਹਾਂ ਜਾਤਾਂ ਦੇ ਬੰਦਿਆਂ ਨੂੰ ਬਰਾਬਰ ਸਮਝਦੇ ਹਨ। ਅੰਮ੍ਰਿਤ ਛਕਣ ਤੋਂ ਬਾਅਦ ਇਹ ਸਭ ਭਾਈ-ਭਾਈ ਬਣ ਜਾਂਦੇ ਹਨ ਅਤੇ ਇਕ-ਦੂਜੇ ਨਾਲ ਆਪਣੇ ਮਾਤਾ-ਪਿਤਾ ਤੇ ਪੁੱਤਰਾਂ ਨਾਲੋਂ ਵੀ ਵੱਧ ਪਿਆਰ ਕਰਦੇ ਹਨ। ਆਪਸ ਵਿਚ ਇਹ ਕੋਈ ਭੇਦ-ਭਾਵ ਨਹੀਂ ਰੱਖਦੇ ਅਤੇ ਆਪਣੇ ਸਾਥੀ ਸਿੱਖਾਂ ਦੀ ਖ਼ਾਤਰ ਆਪਣੀ ਜਿੰਦ-ਜਾਨ ਅਤੇ ਧਨ-ਮਾਲ ਸਭ ਕੁਝ ਕੁਰਬਾਨ ਕਰਨ ਲਈ ਸਦਾ ਤਿਆਰ ਰਹਿੰਦੇ ਹਨ। ਇਹ ਜਨੇਊ ਨਹੀਂ ਪਾਉਂਦੇ, ਨਾ ਤਿਲਕ ਲਾਉਂਦੇ ਹਨ। ਮੂਰਤੀ ਪੂਜਾ ਵੀ ਨਹੀਂ ਕਰਦੇ। ਬਸ ਇੱਕ ਖ਼ੁਦਾ ਵਿਚ ਯਕੀਨ ਰੱਖਦੇ ਹਨ। ਵੇਦ, ਪੁਰਾਨ ਅਤੇ ਕੁਰਾਨ ਦੀ ਥਾਂ ਇਹ ਗੁਰੂ ਨਾਨਕ ਦੀ ਬਾਣੀ ਪੜ੍ਹਦੇ-ਸੁਣਦੇ ਹਨ।"

ਗਿਆਨੀ ਗਿਆਨ ਸਿੰਘ ਹੋਰ ਲਿਖਦਾ ਹੈ ਕਿ "ਸਿੱਖ ਔਰਤਾਂ ਨੂੰ ਉਨ੍ਹਾਂ ਦੇ ਘਰਾਂ ਤੋਂ ਫੜ ਕੇ ਜੇਲ੍ਹਾਂ ਵਿਚ ਅਨਾਜ ਪੀਹਣ 'ਤੇ ਲਾਇਆ ਜਾਂਦਾ ਸੀ। ਕਈਆਂ ਨੂੰ ਬੇਰਹਿਮੀ ਨਾਲ ਕੋੜੇ ਮਾਰੇ ਜਾਂਦੇ ਸਨ ਪਰੰਤੂ ਕਿਸੇ ਦੀ ਮਜਾਲ ਨਹੀਂ ਸੀ ਕਿ ਉਨ੍ਹਾਂ ਦੇ ਸਾਹਮਣੇ ਕੋਈ ਗੰਦਾ-ਮੰਦਾ ਬੋਲਣ ਦੀ ਜੁਰਅੱਤ ਕਰੇ। ਜੇ ਕੋਈ ਅਜਿਹਾ ਕਰਦਾ ਤਾਂ ਉਹ ਉਸ ਨੂੰ ਬੁਰੀ ਤਰ੍ਹਾਂ ਝਾੜ ਪਾ ਦੇਂਦੀਆਂ। ਹਰ ਕੈਦਣ ਨੂੰ ਦਿਹਾੜੀ ਵਿਚ ਸਵਾ ਮਣ ਅਨਾਜ ਪੀਹਣ ਲਈ ਦਿੱਤਾ ਜਾਂਦਾ ਸੀ। ਭੁੱਖ-ਤੇਹ ਨਾਲ ਨਿਢਾਲ ਉਹ ਚੱਕੀਆਂ ਚਲਾਈ ਜਾਂਦੀਆਂ ਅਤੇ ਗੁਰਬਾਣੀ ਦੇ

ਸ਼ਬਦ ਗਾਈ ਜਾਂਦੀਆਂ। ਕੋਈ ਹਿੰਦੂ ਹੋਵੇ, ਮੁਸਲਮਾਨ ਹੋਵੇ ਜਾਂ ਕੋਈ ਹੋਰ, ਜੋ ਵੀ ਉਨ੍ਹਾਂ ਦੇ ਗੀਤ ਸੁਣਦਾ, ਉਹ ਹੈਰਾਨ ਹੋ ਜਾਂਦਾ। ਉਨ੍ਹਾਂ ਦੇ ਭੁੱਖੇ ਤਿਹਾਏ ਬੱਚੇ ਭਾਵੇਂ ਰੋਟੀ ਦੇ ਇੱਕ ਟੁਕੜੇ ਲਈ ਰੋਂਦੇ ਅਤੇ ਭੋਏਂ 'ਤੇ ਲੇਟਦੇ ਹੁੰਦੇ ਪਰ ਜ਼ਾਲਮਾਂ ਦੇ ਵੱਸ ਪਈਆਂ ਉਹ ਬੇਬੱਸ ਕੈਦਣਾਂ ਉਨ੍ਹਾਂ ਨੂੰ ਪਿਆਰ ਨਾਲ ਢਾਰਸ ਦੇਣ ਤੋਂ ਸਿਵਾ ਹੋਰ ਕੁਝ ਵੀ ਨਹੀਂ ਕਰ ਸਕਦੀਆਂ ਸਨ। ਰੋਂਦੇ ਕੁਰਲਾਉਂਦੇ ਬੱਚੇ ਆਖ਼ਰ ਥੱਕ ਕੇ ਸੌਂ ਜਾਂਦੇ। ਤਦ ਵਿਚਾਰੀਆਂ ਮਾਵਾਂ ਆਪਣੇ ਗੁਰੂ ਅੱਗੇ ਹੀ ਫਰਿਆਦ ਕਰਦੀਆਂ; 'ਹੇ ਕਲਗੀ ਵਾਲੇ, ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ, ਸਾਡੀ ਪਤ ਦੀ ਰੱਖਿਆ ਕਰੋ।'

ਕਈ ਵਾਰ ਬੱਚਿਆਂ ਨੂੰ ਟੋਟੇ-ਟੋਟੇ ਕਰ ਕੇ ਉਨ੍ਹਾਂ ਦੀਆਂ ਮਾਵਾਂ ਦੀ ਝੋਲੀ ਵਿਚ ਪਾਇਆ ਜਾਂਦਾ, ਉਨ੍ਹਾਂ ਦੇ ਮਾਸ ਦੇ ਟੁਕੜਿਆਂ ਦੇ ਹਾਰ ਬਣਾ ਕੇ ਮਾਵਾਂ ਦੇ ਗਲ ਵਿਚ ਪਾਏ ਜਾਂਦੇ। ਅੱਜ ਵੀ ਦਿਨ ਵਿਚ ਜਿੰਨੀ ਵਾਰ ਸਿੱਖ ਇਕੱਲੇ-ਇਕੱਲੇ ਜਾਂ ਸੰਗਤ ਵਿਚ ਜੁੜ ਕੇ ਅਰਦਾਸ ਕਰਦੇ ਹਨ ਤਾਂ ਉਨ੍ਹਾਂ ਬਹਾਦਰ ਸੁਆਣੀਆਂ ਦੇ ਸਿੱਖੀ ਸਿਦਕ ਅਤੇ ਸੂਰਬੀਰਤਾ ਨੂੰ ਇੱਜ਼ਤ ਨਾਲ ਯਾਦ ਕੀਤਾ ਜਾਂਦਾ ਹੈ।

ਅਹਿਮਦ ਸ਼ਾਹ ਦੇ ਛੇਵੇਂ ਹਮਲੇ ਦੌਰਾਨ ਸਿੱਖ ਖ਼ਾਸ ਤੌਰ 'ਤੇ ਉਸ ਦਾ ਨਿਸ਼ਾਨ ਬਣੇ। ਉਸ ਨੂੰ ਅਫ਼ਗਾਨਿਸਤਾਨ ਵਿਚ ਖ਼ਬਰ ਮਿਲੀ ਕਿ ਉਸ ਦੇ ਹਿੰਦੁਸਤਾਨ ਤੋਂ ਵਾਪਸ ਜਾਣ ਪਿੱਛੋਂ ਉਸ ਦੇ ਜਰਨੈਲ ਨੂਰੁੱਦੀਨ ਨੂੰ ਸਿੱਖਾਂ ਨੇ ਭਾਂਜ ਦੇ ਦਿੱਤੀ ਸੀ ਅਤੇ ਸਿੱਖ ਹੁਣ ਤੇਜ਼ੀ ਨਾਲ ਸਾਰੇ ਪੰਜਾਬ ਵਿਚ ਫੈਲ ਗਏ ਸਨ। ਉਨ੍ਹਾਂ ਨੇ 1761 ਈ. ਵਿਚ ਆਪਣੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੇ ਲਾਹੌਰ ਦਾ ਸੁਲਤਾਨ ਹੋਣ ਦਾ ਐਲਾਨ ਕਰ ਦਿੱਤਾ ਸੀ। ਅਹਿਮਦ ਸ਼ਾਹ ਆਪਣੇ ਹਿੰਦੁਸਤਾਨੀ ਇਲਾਕੇ 'ਚੋਂ ਸਿੱਖਾਂ ਨੂੰ ਸਦਾ ਲਈ ਕੱਢਣ ਦੇ ਇਰਾਦੇ ਨਾਲ ਕੰਧਾਰ ਤੋਂ ਚੱਲ ਪਿਆ। ਕਾਹਲੀ-ਕਾਹਲੀ ਕੂਚ ਕਰਦਾ ਹੋਇਆ ਉਹ ਸਿੱਖਾਂ ਦੇ ਵਹੀਰ ਨੂੰ ਓਦੋਂ ਆਨ ਰਲਿਆ ਜਦੋਂ ਉਹ ਸਤਲੁੱਜ ਪਾਰ ਕਰਕੇ ਮਾਲਵੇ ਵੱਲ ਨੂੰ ਹਟ ਰਹੇ ਸੀ। ਇਸ ਵਹੀਰ ਵਿਚ ਕੁੱਲ ਸਿੱਖ ਅਬਾਦੀ ਦਾ ਵੱਡਾ ਹਿੱਸਾ ਸ਼ਾਮਲ ਸੀ। ਲੜਾਕੇ ਸਿੰਘਾਂ ਤੋਂ ਇਲਾਵਾ ਇਸ ਵਿਚ ਵੱਡੀ ਗਿਣਤੀ ਵਿਚ ਬੁੱਢੇ ਮਰਦ, ਔਰਤਾਂ ਅਤੇ ਬੱਚੇ ਸਨ, ਜਿਨ੍ਹਾਂ ਨੂੰ ਖ਼ਾਲਸਾ ਆਪਣੇ ਪਹਿਰੇ ਹੇਠ ਮਾਲਵੇ ਦੇ ਧੁਰ ਅੰਦਰ ਸੁਰੱਖਿਅਤ ਥਾਵਾਂ ਵੱਲ ਲੈ ਜਾ ਰਿਹਾ ਸੀ।

ਅਹਿਮਦ ਸ਼ਾਹ ਦੇ ਅਚਾਨਕ ਹਮਲੇ ਤੋਂ ਚੌਂਕ ਕੇ ਸਿੰਘ ਆਪਣੇ ਵਹੀਰ ਦੇ ਦੁਆਲੇ ਘੇਰਾ ਬਣਾ ਕੇ ਲੜਨ ਲਈ ਤਿਆਰ ਹੋ ਗਏ। ਇਸੇ ਤਰ੍ਹਾਂ ਉਹ ਨਾਲੇ ਆਪਣੀ ਮੰਜ਼ਿਲ ਵੱਲ ਤੁਰੇ ਜਾਂਦੇ, ਨਾਲੇ ਹਮਲਾਵਰ ਅਤੇ ਉਸ ਦੇ ਹਿੰਦੁਸਤਾਨੀ ਮਦਦਗਾਰਾਂ ਨਾਲ ਯੁੱਧ ਕਰ ਰਹੇ ਸਨ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਸ. ਆਲਾ ਸਿੰਘ ਕੋਤਵਾਲ, ਸ. ਸੇਖੂ ਸਿੰਘ, ਸ. ਚੜ੍ਹਤ ਸਿੰਘ, ਸ. ਹਰੀ ਸਿੰਘ ਅਤੇ ਸ. ਨਾਹਰ ਸਿੰਘ ਨੇ ਆਪਣੇ-ਆਪਣੇ ਦਲ ਦੀ ਬੜੀ ਜੁਗਤ ਅਤੇ ਬਹਾਦਰੀ ਨਾਲ ਅਗਵਾਈ ਕੀਤੀ। ਇਸ ਯੁੱਧ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਜਿਸਮ ਉੱਤੇ 22 ਜ਼ਖ਼ਮ ਲੱਗੇ ਅਤੇ ਚੜ੍ਹਤ ਸਿੰਘ ਨੇ ਇੱਕ ਤੋਂ ਬਾਅਦ ਇੱਕ ਪੰਜਾਂ ਘੋੜਿਆਂ ਨੂੰ ਨਿਢਾਲ ਕੀਤਾ। ਵਿਚ ਵਿਚ ਅਹਿਮਦ ਸ਼ਾਹ ਦਲ ਦਾ ਘੇਰਾ ਤੋੜਨ ਵਿਚ ਸਫ਼ਲ ਵੀ ਹੋ ਜਾਂਦਾ ਰਿਹਾ। ਇਉਂ ਉਸ ਨੇ ਨਿਹੱਥੇ ਵਹੀਰ ਦਾ ਰੱਜ ਕੇ ਕਤਲੇਆਮ ਕੀਤਾ। ਉਸ ਦਾ ਹੁਕਮ ਸੀ ਕਿ ਜੇ ਕੋਈ ਵੀ ਹਿੰਦੁਸਤਾਨੀ ਲਿਬਾਸ ਵਿਚ ਦਿੱਸੇ, ਉਸ ਨੂੰ ਮਾਰ ਦਿਓ। ਸਰਹੰਦ ਸੂਬੇ ਦੇ ਜੋ ਸਿਪਾਹੀ ਉਸ ਦੀ ਤਰਫ਼ੋਂ ਲੜਨ ਆਏ ਸਨ, ਉਨ੍ਹਾਂ ਨੂੰ ਹੁਕਮ ਸੀ ਕਿ ਆਪਣੇ ਸਿਰਾਂ ਉੱਤੇ ਦਰਖ਼ਤਾਂ ਦੇ ਹਰੇ ਪੱਤੇ ਲਾ ਲਉ ਤਾਂ ਕਿ ਸਿੱਖਾਂ ਨਾਲੋਂ ਵੱਖਰੀ ਪਛਾਣ ਹੋ ਸਕੇ।

ਮਲੇਰਕੋਟਲੇ ਦੇ ਨਜ਼ਦੀਕ ਕੁੱਪ ਅਤੇ ਰਹੀੜਾ ਪਿੰਡ ਦੁਆਲੇ ਦੇ ਇਸ ਭੀਸ਼ਣ ਯੁੱਧ ਵਿਚ ਇੱਕੋ ਦਿਨ (5 ਫਰਵਰੀ 1762) ਦੇ ਅੰਤ ਵਿਚ 15000 ਸਿੱਖ ਲੋਥਾਂ ਖਿੱਲਰੀਆਂ ਪਈਆਂ ਸਨ। ਇਸ ਜੰਗ ਨੂੰ ਸਿੱਖ ਇਤਿਹਾਸ ਵਿਚ ਵੱਡਾ



ਘੱਲੂਘਾਰਾ ਕਿਹਾ ਜਾਂਦਾ ਹੈ ਜਿਸ ਨੇ ਸੋਲਾਂ ਸਾਲ ਪਹਿਲਾਂ ਕਾਹਨੂੰਵਾਨ ਵਾਲੇ ਹੱਤਿਆ ਕਾਂਡ ਨੂੰ ਮਾਤ ਪਾ ਕੇ ਛੋਟਾ ਘੱਲੂਘਾਰਾ ਬਣਾ ਦਿੱਤਾ। ਇਸ ਵੱਡੇ ਘੱਲੂਘਾਰੇ ਵਿਚ ਗੁਰੂ ਗੋਬਿੰਦ ਸਿੰਘ ਦੁਆਰਾ ਲਿਖਵਾਈ ਦਮਦਮੀ ਬੀੜ ਵੀ ਗੁੰਮ ਹੋ ਗਈ।

ਕੁੱਪ-ਰਹੀੜੇ ਦੀ ਤਬਾਹੀ ਵੀ ਸਿੰਘਾਂ ਦਾ ਹੌਂਸਲਾ ਨਾ ਢਾਹ ਸਕੀ। ਵੱਡੇ ਘੱਲੂਘਾਰੇ ਤੋਂ ਪਿੱਛੋਂ ਜਦ ਉਹ ਕੁਤਬਾ-ਬਾਹਮਣੀ ਦੇ ਲਾਗੇ ਸ਼ਾਮ ਦੀ ਅਰਦਾਸ ਲਈ ਇਕੱਠੇ ਹੋਏ ਤਾਂ ਇੱਕ ਸਿੰਘ ਖੜ੍ਹਾ ਹੋ ਕੇ ਉੱਚੀ ਅਵਾਜ਼ ਵਿਚ ਬੋਲਿਆ, 'ਕੁਝ ਨਹੀਂ ਵਿਗੜਿਆ ਖ਼ਾਲਸਾ ਜੀ! ਖੋਟ ਹੀ ਝੜਿਆ ਹੈ, ਸੋਨਾ ਕੁੰਦਨ ਹੋ ਨਿਕਲਿਆ ਹੈ।' ਘੱਲੂਘਾਰੇ ਤੋਂ ਚਾਰ ਮਹੀਨੇ ਦੇ ਅੰਦਰ ਸਿੱਖਾਂ ਨੇ ਸਰਹਿੰਦ ਦੇ ਸੂਬੇਦਾਰ ਨੂੰ ਤਕੜੀ ਸ਼ਿਕਸਤ ਦਿੱਤੀ। ਉਸ ਤੋਂ ਚਾਰ ਮਹੀਨੇ ਪਿੱਛੋਂ ਉਹ ਅਹਿਮਦ ਸ਼ਾਹ ਦੁਆਰਾ ਢਾਹੇ ਗਏ ਸ੍ਰੀ ਹਰਿਮੰਦਰ ਸਾਹਿਬ ਵਿਖੇ ਦੀਵਾਲੀ ਮਨਾ ਰਹੇ ਸਨ। 17 ਅਕਤੂਬਰ 1762 ਦੀ ਰਾਤ ਨੂੰ ਉਨ੍ਹਾਂ ਅਚਾਨਕ ਹਮਲਾ ਕਰਕੇ ਅਹਿਮਦ ਸ਼ਾਹ ਨੂੰ ਅੰਮ੍ਰਿਤਸਰ ਤੋਂ ਪਿੱਛੇ ਹਟਣ ਲਈ ਮਜਬੂਰ ਕੀਤਾ ਅਤੇ ਆਪ ਫੌਰਨ ਫੇਰ ਲੱਖੀ ਜੰਗਲ ਵਿਚ ਜਾ ਵੜੇ। ਅਹਿਮਦ ਸ਼ਾਹ 12 ਦਸੰਬਰ 1762 ਨੂੰ ਲਾਹੌਰ ਤੋਂ ਅਫਗਾਨਿਸਤਾਨ ਵਾਪਸ ਚਲਾ ਗਿਆ।

ਭਾਵੇਂ ਅਹਿਮਦ ਸ਼ਾਹ ਨੇ ਪੰਜਾਬ ਨੂੰ ਆਪਣੇ ਰਾਜ ਦਾ ਹਿੱਸਾ ਬਣਾ ਲਿਆ ਸੀ ਅਤੇ ਲਾਹੌਰ ਤੇ ਸਰਹਿੰਦ ਵਿਚ ਆਪਣੇ ਸੂਬੇਦਾਰ ਕਾਬਲੀ ਮੱਲ ਅਤੇ ਜ਼ੈਨ ਖ਼ਾਨ ਮੁਕੱਰਰ ਕੀਤੇ ਹੋਏ ਸਨ, ਪਰ ਹੁਣ ਸਿੱਖਾਂ ਦੀ ਵਧਦੀ ਹੋਈ ਤਾਕਤ ਦਾ ਪਰਛਾਵਾਂ ਸਾਰੇ ਮੁਲਕ ਉੱਤੇ ਛਾ ਗਿਆ ਸੀ। ਪਠਾਨ ਸੂਬੇਦਾਰ ਬੇਬੱਸੀ ਵਿਚ ਬਦਲਦੀਆਂ ਤਕਦੀਰਾਂ ਦਾ ਇਹ ਨਾਟਕ ਚੁੱਪ-ਚਾਪ ਵੇਖ ਰਹੇ ਸਨ। ਸਿੱਖਾਂ ਦਾ ਇਕ ਦਲ ਤਾਂ ਸ. ਚੜ੍ਹਤ ਸਿੰਘ ਦੀ ਕਮਾਨ ਹੇਠ ਪਵਿੱਤਰ ਸਰੋਵਰ ਦੀ ਸਫ਼ਾਈ ਅਤੇ ਅਹਿਮਦ ਸ਼ਾਹ ਦੁਆਰਾ ਢਾਹੇ ਗਏ ਸ੍ਰੀ ਹਰਿਮੰਦਰ ਸਾਹਿਬ ਦੀ ਮੁਰੰਮਤ ਵਾਸਤੇ ਅੰਮ੍ਰਿਤਸਰ ਠਹਿਰਿਆ ਹੋਇਆ ਸੀ, ਦੂਜੇ ਦਲ ਸਾਰੇ ਇਲਾਕੇ ਵਿਚ ਆਪਣੇ ਥਾਣੇ ਅਤੇ ਗੜ੍ਹੀਆਂ ਸਥਾਪਤ ਕਰ ਰਹੇ ਸਨ। ਇਸ ਤਰ੍ਹਾਂ ਸਿੱਖ ਜਿੱਤੇ ਹੋਏ ਇਲਾਕਿਆਂ ਉੱਤੇ ਆਪਣਾ ਅਧਿਕਾਰ ਜਮ੍ਹਾ ਰਹੇ ਸਨ, ਇਸ ਦਾ ਨਕਸ਼ਾ ਜੋਜ਼ਫ ਡੇਵੀ ਕਨਿੰਘਮ ਨੇ ਆਪਣੀ ਪੁਸਤਕ 'ਏ ਹਿਸਟਰੀ ਆਫ਼ ਦਾ ਸਿਖਜ਼' ਵਿਚ ਇਉਂ ਖਿੱਚਿਆ ਹੈ: "ਦਿਨ ਰਾਤ ਸਵਾਰੀ ਕਰਦੇ ਹੋਏ ਹਰ ਇਕ ਘੋੜ ਸਵਾਰ ਰਾਹ ਆਉਂਦੇ ਪਿੰਡਾਂ ਵਿਚ ਆਪਣੇ ਕਬਜ਼ੇ ਦੀ ਨਿਸ਼ਾਨੀ ਵਜੋਂ ਆਪਣੀ ਪੇਟੀ, ਮਿਆਨ, ਕੱਪੜੇ ਜਾਂ ਹੋਰ ਸਾਜ਼-ਸਮਾਨ ਸੁੱਟੀ ਜਾਂਦਾ ਸੀ ਜਦੋਂ ਤੀਕ ਉਹ ਆਪ ਨੰਗਾ ਨਹੀਂ ਸੀ ਹੋ ਜਾਂਦਾ" ਇਹ ਮਲਕੀਅਤਾਂ ਅੰਮ੍ਰਿਤਸਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਰੱਖੀ ਹੋਈ ਹਰ ਸਰਦਾਰ ਦੀ ਮਿਸਲ ਵਿਚ ਦਰਜ ਕਰ ਲਈਆਂ ਜਾਂਦੀਆਂ ਸੀ।

ਇਸ ਤਰ੍ਹਾਂ ਸਿੱਖਾਂ ਨੇ ਪੋਟਾ-ਪੋਟਾ ਕਰਕੇ ਪੰਜਾਬ ਨੂੰ ਬਦੇਸ਼ੀ ਕਬਜ਼ੇ ਤੋਂ ਮੁਕਤ ਕਰਾਇਆ ਅਤੇ ਹਿੰਦੁਸਤਾਨ ਦੀ ਇੱਜ਼ਤ ਅਤੇ ਆਜ਼ਾਦੀ ਨੂੰ ਮੁੜ ਬਹਾਲ ਕੀਤਾ। ਇਕ ਵਾਰੀ ਜਦੋਂ ਵੈਸਾਖੀ (10 ਅਪ੍ਰੈਲ 1763) ਦੇ ਮੌਕੇ 'ਤੇ ਸਰਬੱਤ ਖ਼ਾਲਸਾ ਅਕਾਲ ਤਖ਼ਤ ਸਾਹਿਬ ਉੱਤੇ ਜੁੜਿਆ ਹੋਇਆ ਸੀ ਤਾਂ ਲਾਹੌਰ ਦੇ ਨੇੜੇ ਪਠਾਣਾਂ ਦੇ ਗੜ੍ਹ ਕਸੂਰ ਤੋਂ ਆਏ ਕੁਝ ਬ੍ਰਾਹਮਣਾਂ ਨੇ ਸ਼ਿਕਾਇਤ ਕੀਤੀ ਕਿ ਉਨ੍ਹਾਂ ਵਿਚੋਂ ਇਕ ਦੀ ਪਤਨੀ ਪਠਾਣ ਸਰਦਾਰ ਉਸਮਾਨ ਖ਼ਾਨ ਧੱਕੇ ਨਾਲ ਖੋਹ ਕੇ ਲੈ ਗਿਆ ਹੈ। ਸਰਦਾਰ ਹਰੀ ਸਿੰਘ ਭੰਗੀ ਅਤੇ ਸ. ਚੜ੍ਹਤ ਸਿੰਘ ਨੇ ਉਸੇ ਵੇਲੇ ਜ਼ਾਲਮ ਨੂੰ ਸੋਧਣ ਲਈ ਕਸੂਰ ਜਾਣ ਦੀ ਤਿਆਰੀ ਕੀਤੀ। ਉਸਮਾਨ ਖ਼ਾਨ ਇਸ ਸਿੱਖ ਦਸਤੇ ਨਾਲ ਹੋਏ ਟਾਕਰੇ ਵਿਚ ਮਾਰਿਆ ਗਿਆ ਅਤੇ ਉਹ ਬ੍ਰਾਹਮਣ ਔਰਤ ਉਸ ਦੇ ਪਤੀ ਨੂੰ ਪਰਤਾਈ ਗਈ। ਕਸੂਰ ਸ਼ਹਿਰ ਉਜਾੜ ਦਿੱਤਾ ਗਿਆ ਅਤੇ ਕਾਫ਼ੀ ਲੁੱਟ ਦਾ ਮਾਲ ਸਿੱਖਾਂ ਦੇ ਹੱਥ ਲੱਗਾ।

ਦੀਵਾਲੀ ਦੇ ਦਿਨ 4 ਨਵੰਬਰ 1763 ਨੂੰ ਸਿੱਖਾਂ ਨੂੰ ਅੰਮ੍ਰਿਤਸਰ ਵਿਚ ਖ਼ਬਰ ਮਿਲੀ ਕਿ ਅਹਿਮਦ ਸ਼ਾਹ ਦੁਰਾਨੀ ਦਾ ਜਰਨੈਲ ਜਹਾਨ ਖ਼ਾਨ ਫ਼ੌਜ ਲੈ ਕੇ ਅਫਗਾਨਿਸਤਾਨ ਤੋਂ ਆ ਰਿਹਾ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਦਾ ਕੰਮ ਵਿਚੇ

ਛੱਡ ਕੇ ਸਿੱਖ ਉਸ ਦਾ ਰਾਹ ਰੋਕਣ ਲਈ ਅੱਗੇ ਵਧੇ। ਚੜ੍ਹਤ ਸਿੰਘ ਅਤੇ ਭੰਗੀ ਸਰਦਾਰਾਂ ਝੰਡਾ ਸਿੰਘ ਤੇ ਗੁੱਜਰ ਸਿੰਘ ਨੇ ਜਹਾਨ ਖ਼ਾਨ ਨੂੰ ਸਿਆਲ ਕੋਟ ਦੇ ਯੁੱਧ ਵਿਚ ਹਰਾ ਦਿੱਤਾ। ਜਰਨੈਲ ਆਪ ਤਾਂ ਭੱਜ ਕੇ ਪਿਸ਼ਾਵਰ ਜਾ ਵੜਿਆ ਅਤੇ ਉਸ ਦਾ ਆਪਣਾ ਹਾਥੀ ਸਾਰਾ ਜੰਗੀ ਸਮਾਨ, ਕਈ ਜ਼ਨਾਨੇ ਰਿਸ਼ਤੇਦਾਰ ਅਤੇ ਸਨਬੰਧੀ ਸਿੱਖਾਂ ਦੇ ਹੱਥ ਆ ਗਏ। ਪਰੰਤੂ ਜਿਵੇਂ ਕਿ ਅਲੀ-ਉਦ-ਦੀਨ ਆਪਣੇ 'ਇਬਾਰਤਨਾਮਾ' ਵਿਚ ਲਿਖਦਾ ਹੈ, 'ਪੁਰਾਣੇ ਸਮੇਂ ਤੋਂ ਹੀ ਸਿੱਖ ਔਰਤ ਉੱਤੇ ਹੱਥ ਨਹੀਂ ਚੁੱਕਦੇ, ਇਸ ਲਈ ਉਨ੍ਹਾਂ ਔਰਤਾਂ ਨੂੰ ਹਿਫ਼ਾਜ਼ਤ ਨਾਲ ਜੰਮੂ ਪਹੁੰਚਾ ਦਿੱਤਾ।' ਇਕ ਮੁਸਲਮਾਨ ਇਤਿਹਾਸਕਾਰ ਦੀ ਇਹ ਗਵਾਹੀ ਗੜਬੜ ਅਤੇ ਵਿਰੋਧ ਵਾਲੇ ਹਾਲਾਤ ਵਿਚ ਵੀ ਸਿੱਖਾਂ ਦੇ ਉੱਚੇ ਦਰਜੇ ਦੀ ਸਾਊ ਸੂਰਬੀਰਤਾ ਨੂੰ ਉਜਾਗਰ ਕਰਦੀ ਹੈ।

ਸਿੱਖਾਂ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਕਮਾਨ ਹੇਠ ਸਤਲੁਜ ਪਾਰ ਕਰ ਕੇ ਮਲੇਰਕੋਟਲੇ ਦੇ ਨਵਾਬ ਭੀਖਨ ਖ਼ਾਨ ਤੋਂ ਘੱਲੂਘਾਰੇ ਵਾਲੇ ਦਿਨ ਅਹਿਮਦ ਸ਼ਾਹ ਦਾ ਸਾਥ ਦੇਣ ਦਾ ਬਦਲਾ ਲਿਆ ਅਤੇ ਉਸ ਦਾ ਇਲਾਕਾ ਉਜਾੜ ਦਿੱਤਾ। ਭੀਖਨ ਖ਼ਾਨ ਵੀ ਮਾਰਿਆ ਗਿਆ। ਫੇਰ ਉਨ੍ਹਾਂ ਸਰਹਿੰਦ ਵੱਲ ਧਾਈ ਕੀਤੀ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਬਾਲ ਉਮਰ ਦੇ ਸਾਹਿਬਜ਼ਾਦਿਆਂ ਦੀ ਹੱਤਿਆ ਕਾਰਨ ਸਰਾਪੀ ਹੋਈ ਸੀ। ਉਥੋਂ ਦਾ ਪਠਾਣ ਸੂਬੇਦਾਰ ਜੈਨ ਖ਼ਾਨ ਲੜਾਈ ਵਿਚ ਮਾਰਿਆ ਗਿਆ ਅਤੇ ਸ਼ਹਿਰ ਵਿਚ ਲੁੱਟਮਾਰ ਕੀਤੀ ਗਈ। ਸਾਹਿਬਜ਼ਾਦਿਆਂ ਦੀ ਸ਼ਹੀਦੀ ਵਾਲੀ ਥਾਂ ਦੀ ਨਿਸ਼ਾਨਦੇਹੀ ਕਰ ਕੇ ਉਥੇ ਗੁਰਦੁਆਰਾ ਫਤਹਿਗੜ੍ਹ ਸਾਹਿਬ ਬਣਾਇਆ ਗਿਆ। ਕਿਉਂਕਿ ਕੋਈ ਸਰਦਾਰ ਇਸ ਗੁਰੂ ਮਾਰੀ ਸਰਹਿੰਦ 'ਤੇ ਕਬਜ਼ਾ ਕਰਨ ਲਈ ਰਾਜ਼ੀ ਨਹੀਂ ਸੀ, ਇਹ ਗੁਰੂ ਗੋਬਿੰਦ ਸਿੰਘ ਜੀ ਦੇ ਇੱਕ ਪੁਰਾਣੇ ਸਿੱਖ ਭਾਈ ਬੁੱਢਾ ਸਿੰਘ ਨੂੰ ਦੇ ਦਿੱਤਾ ਗਿਆ। ਉਸ ਤੋਂ ਪਿੱਛੋਂ ਪਟਿਆਲੇ ਦੇ ਮਹਾਰਾਜਾ ਆਲਾ ਸਿੰਘ ਨੇ ਖ਼ਰੀਦ ਲਿਆ ਅਤੇ 1948 ਤੀਕ ਇਹ ਉਸੇ ਰਿਆਸਤ ਦਾ ਹਿੱਸਾ ਰਿਹਾ।

ਹੁਣ ਸਿੱਖਾਂ ਲਈ ਮੈਦਾਨ ਸਾਫ ਸੀ। ਉਹ ਦੇਸ਼ ਦੇ ਦੂਰ-ਦੁਰਾਡੇ ਸੂਬਿਆਂ ਵਿਚ ਬੇਰੋਕ-ਟੋਕ ਜਾ ਕੇ ਉਨ੍ਹਾਂ ਨੂੰ ਆਪਣੇ ਅਧੀਨ ਕਰਨ ਲੱਗੇ। ਸ਼ੁੱਕਰਚੱਕੀਏ, ਨਕਈ, ਭੰਗੀ, ਕਨ੍ਹਈਆ ਅਤੇ ਰਾਮਗੜ੍ਹੀਆ ਮਿਸਲਾਂ ਸਤਲੁਜ ਦੇ ਉੱਤਰ ਵੱਲ ਚਲੀਆਂ ਗਈਆਂ। ਉਹ ਦੁਆਬੇ ਉੱਤੇ ਕਬਜ਼ਾ ਕਰ ਕੇ ਲਾਹੌਰ ਵੱਲ ਵਧੀਆਂ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੇ ਸ. ਕਰੋੜਾ ਸਿੰਘ, ਸ. ਬਘੇਲ ਸਿੰਘ, ਸ. ਗੁਰਬਖ਼ਸ਼ ਸਿੰਘ ਆਦਿ ਸਰਦਾਰਾਂ ਨੂੰ ਨਾਲ ਲੈ ਕੇ ਪੂਰਬ ਵੱਲ ਮੂੰਹ ਕੀਤਾ ਅਤੇ ਜ਼ਮਨਾ ਪਾਰ ਕਰ ਕੇ 20 ਫਰਵਰੀ 1764 ਨੂੰ ਸਹਾਰਨਪੁਰ 'ਤੇ ਜਾ ਕਬਜ਼ਾ ਕੀਤਾ। ਸਿੱਖਾਂ ਨੇ ਰੁਹੇਲੇ ਸਰਦਾਰ ਨਜੀਬ-ਉਦ-ਦੌਲਾ ਦਾ ਹੋਰ ਇਲਾਕਾ ਵੀ ਰੌਂਦਿਆ ਅਤੇ ਉਸ ਤੋਂ ਗਿਆਰਾਂ ਲੱਖ ਰੁਪਇਆ ਖ਼ਰਾਜ ਲੈ ਕੇ ਵਾਪਸ ਮੁੜੇ। ਸਿੱਖ ਮੁਗ਼ਲਾਂ ਦੀ ਰਾਜਧਾਨੀ ਦਿੱਲੀ ਤੀਕ ਵੀ ਪਹੁੰਚ ਗਏ। ਆਧੁਨਿਕ ਇਤਿਹਾਸਕਾਰ ਸਵਰਗੀ ਡਾ. ਹਰੀ ਰਾਮ ਗੁਪਤਾ ਨੇ ਸਿੱਖਾਂ ਵੱਲੋਂ 1765 ਅਤੇ 1787 ਦੇ ਵਿਚਲੇ ਸਮੇਂ ਦਿੱਲੀ ਉੱਤੇ ਕੀਤੇ ਪੰਦਰਾਂ ਹਮਲਿਆਂ ਦਾ ਜ਼ਿਕਰ ਕੀਤਾ ਹੈ। 11 ਮਾਰਚ 1783 ਵਾਲੇ ਦਿਨ ਤਾਂ ਉਹ ਲਾਲ ਕਿਲ੍ਹੇ ਵਿਚ ਦਾਖ਼ਲ ਹੋ ਗਏ ਅਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੂੰ ਦੀਵਾਨ-ਏ-ਆਮ ਵਿਚ ਤਖ਼ਤ 'ਤੇ ਬਿਠਾ ਕੇ ਉਸ ਨੂੰ 'ਬਾਦਸ਼ਾਹ ਸਿੰਘ' ਕਹਿਣ ਲੱਗ ਪਏ ਪਰੰਤੂ ਜਥੇਦਾਰ ਜੱਸਾ ਸਿੰਘ ਜੀ ਰਾਮਗੜ੍ਹੀਏ ਦੇ ਵਿਰੋਧ ਕਰਨ 'ਤੇ ਉਹ ਪਿੱਛੇ ਹਟ ਗਿਆ। ਮੁਗ਼ਲ ਸਮਰਾਟ ਨੇ ਸਿੱਖਾਂ ਨਾਲ ਸੁਲ੍ਹਾ ਕਰ ਲਈ ਅਤੇ ਸਰਦਾਰ ਬਘੇਲ ਸਿੰਘ ਨੂੰ ਦਿੱਲੀ ਵਿਚ ਸਿੱਖ ਗੁਮਾਸ਼ਤੇ ਤਾਇਨਾਤ ਕੀਤੇ ਗਏ ਜੋ ਸ਼ਾਹੀ ਜ਼ਮੀਨਾਂ ਤੋਂ ਰਾਖੀ ਟੈਕਸ ਅਤੇ ਸ਼ਹਿਰ ਦੀ ਚੁੰਗੀ ਵਸੂਲ ਕਰਦੇ ਸਨ। ਡਾਕਟਰ ਹਰੀ ਰਾਮ ਇਸ ਤੱਥ ਤੋਂ ਖ਼ਾਸ ਤੌਰ 'ਤੇ ਜ਼ਿਕਰ ਕਰਦਾ ਹੈ ਕਿ ਦਿੱਲੀ ਉੱਤੇ ਹੋਰ ਅਨੇਕਾਂ ਹਮਲਿਆਂ ਦੇ ਉਲਟ ਸਿੱਖਾਂ ਵੱਲੋਂ ਕੀਤੇ ਹਮਲਿਆਂ ਵਿਚ ਔਰਤ ਜ਼ਾਤ ਦੀ ਬੇਹੁਰਮਤੀ ਦੀ ਇੱਕ ਵੀ ਮਿਸਾਲ ਨਹੀਂ ਮਿਲਦੀ।



ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕਣ ਲਈ ਅੰਮ੍ਰਿਤਸਰ ਆਇਆ ਅਤੇ ਉਸ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਮੁੜ ਉਸਾਰੀ ਲਈ ਆਪਣਾ ਹਿੱਸਾ ਭੇਟ ਕੀਤਾ। ਸ. ਚੜ੍ਹਤ ਸਿੰਘ ਸ਼ੁੱਕਰਚੱਕੀਏ ਅਤੇ ਗੁੱਜਰ ਸਿੰਘ ਭੰਗੀ ਨੇ ਰੁਹਤਾਸ ਦੇ ਪਠਾਣ ਫ਼ੌਜਦਾਰ ਸਰਬੁਲੰਦ ਖ਼ਾਨ ਉੱਤੇ ਮਹੱਤਵਪੂਰਨ ਜਿੱਤ ਪ੍ਰਾਪਤ ਕੀਤੀ। ਸਰਬੁਲੰਦ ਖ਼ਾਨ ਕੈਦੀ ਹੋ ਕੇ ਸਿੱਖਾਂ ਦੇ ਹੱਥ ਆਇਆ ਪਰ ਉਨ੍ਹਾਂ ਨੇ ਉਸ ਨਾਲ ਖੁੱਲ੍ਹ ਦਿਲੀ ਦਾ ਵਰਤਾਓ ਕੀਤਾ। ਉਸ ਉੱਤੇ ਇਸ ਉਦਾਰਤਾ ਦਾ ਐਨਾ ਅਸਰ ਪਿਆ ਕਿ ਉਸ ਨੇ ਸ. ਚੜ੍ਹਤ ਸਿੰਘ ਨੂੰ ਕਿਹਾ ਕਿ ਜੇ ਤੂੰ ਬਾਦਸ਼ਾਹ ਬਣ ਜਾਵੇਂ ਤਾਂ ਮੈਂ ਤੇਰੇ ਥੱਲੇ ਸੂਬੇਦਾਰ ਬਣਨ ਨੂੰ ਤਿਆਰ ਹਾਂ। ਪਰੰਤੂ ਸ. ਚੜ੍ਹਤ ਸਿੰਘ ਨੇ ਜਵਾਬ ਦਿੱਤਾ ਕਿ 'ਬਾਦਸ਼ਾਹੀ ਤਾਂ ਸਾਨੂੰ ਪਹਿਲਾਂ ਹੀ ਗੁਰੂ ਨੇ ਬਖ਼ਸ਼ੀ ਹੋਈ ਹੈ। ਲੇਕਿਨ ਅਸੀਂ ਤੈਨੂੰ ਕੈਦੀ ਬਣਾ ਕੇ ਰੱਖਣਾ ਚਾਹੁੰਦੇ ਹਾਂ ਤਾਂ ਜੁ ਦੁਨੀਆਂ ਜਾਣ ਜਾਏ ਕਿ ਚੜ੍ਹਤ ਸਿੰਘ ਨੇ ਸ਼ਾਹ ਦੇ ਚਾਚੇ ਨੂੰ ਕੈਦ ਕੀਤਾ ਹੋਇਆ ਹੈ।' ਸਰਬੁਲੰਦ ਖ਼ਾਨ ਨੇ ਕਿਹਾ ਕਿ 'ਮੈਨੂੰ ਆਜ਼ਾਦ ਕਰਨ ਨਾਲ ਤੇਰੀ ਇਸ ਤੋਂ ਵਧੇਰੀ ਵਡਿਆਈ ਹੋਵੇਗੀ ਕਿਉਂਕਿ ਲੋਕ ਕਹਿਣਗੇ ਕਿ ਸ. ਚੜ੍ਹਤ ਸਿੰਘ ਨੇ ਅਹਿਮਦ ਸ਼ਾਹ ਦੇ ਚਾਚੇ ਨੂੰ ਕੈਦ ਕਰ ਕੇ ਫੇਰ ਆਪਣੀ ਮਰਜ਼ੀ ਨਾਲ ਛੱਡ ਦਿੱਤਾ।' ਸ. ਚੜ੍ਹਤ ਸਿੰਘ ਨੇ ਨਜ਼ਰਾਨਾ ਲੈ ਕੇ ਖ਼ਾਨ ਨੂੰ ਆਪਣੇ ਦੇਸ਼ ਜਾਣ ਦੀ ਆਗਿਆ ਦੇ ਦਿੱਤੀ।

ਪੰਜਾਬ ਵਿਚ ਸਿੱਖਾਂ ਦੀ ਬਗਾਵਤ ਨਾਲ ਅਹਿਮਦ ਸ਼ਾਹ ਨੂੰ ਬੜਾ ਫ਼ਿਕਰ ਹੋਇਆ। ਉਸ ਨੇ ਇਕ ਹੋਰ ਜਿਹਾਦ ਦੀ ਵਿਉਂਤ ਬਣਾਈ ਅਤੇ ਉਸ ਆਪਣੇ ਬਲੋਚ ਹਿਮਾਇਤੀ ਅਮੀਰ ਨਸੀਰ ਖ਼ਾਨ ਨੂੰ ਵੀ ਇਸ ਵਿਚ ਸ਼ਾਮਲ ਹੋਣ ਦੀ ਦਾਹਵਤ ਦਿੱਤੀ। ਉਸ ਨੇ ਦਾਹਵਤਨਾਮੇ ਵਿਚ ਲਿਖਿਆ, 'ਤੂੰ ਮੱਕੇ ਜਾਣ ਨੂੰ ਕਿਵੇਂ ਸੋਚ ਸਕਦਾ ਹੈਂ ਜਦੋਂ ਇਸ ਵਿਗੜੀ ਹੋਈ ਕੌਮ ਨੇ ਤਬਾਹੀ ਮਚਾਈ ਹੋਈ ਹੈ? ਹੁਣ ਜਦੋਂ ਮੈਂ ਐਥੋਂ ਤੁਰਨ ਲੱਗਾ ਹਾਂ, ਤੂੰ ਵੀ ਇਧਰ ਨੂੰ ਕੂਚ ਕਰ ਤਾਂ ਜੁ ਅਸੀਂ ਇਨ੍ਹਾਂ ਲੋਕਾਂ ਦੀਆਂ ਜੜ੍ਹਾਂ ਪੁੱਟ ਸਕੀਏ। ਤੈਨੂੰ ਯਕੀਨ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਬੁੱਤਪ੍ਰਸਤਾ ਦੇ ਖ਼ਿਲਾਫ਼ ਜਿਹਾਦ ਮੱਕੇ ਦੇ ਹੱਜ ਨਾਲੋਂ ਜ਼ਿਆਦਾ ਸਵਾਬ ਦਾ ਕੰਮ ਹੈ।'

ਅਹਿਮਦ ਸ਼ਾਹ ਨੇ ਇਕ ਵਿਰਾਟ ਫ਼ੌਜ ਲੈ ਕੇ ਅਕਤੂਬਰ 1764 ਈ. ਵਿਚ ਅਫਗਾਨਿਸਤਾਨ ਤੋਂ ਕੂਚ ਕੀਤਾ। ਸਿੱਖ ਆਪਣੀ ਪੁਰਾਣੀ ਚਾਲ ਅਨੁਸਾਰ ਉਸ ਦੇ ਰਾਹ ਵਿਚੋਂ ਹਟ ਕੇ ਜੰਗਲਾਂ ਵਿਚ ਜਾ ਵੜੇ। ਦੁਰਾਨੀ ਲਾਹੌਰ ਪਹੁੰਚ ਗਿਆ ਅਤੇ ਸਿੱਖਾਂ ਵਿਰੁੱਧ ਆਪਣੀ ਕਿੜ ਕੱਢਣ ਲਈ ਉਸ ਨੇ 1 ਦਸੰਬਰ 1764 ਈ. ਨੂੰ ਅੰਮ੍ਰਿਤਸਰ ਉੱਤੇ ਧਾਵਾ ਕੀਤਾ, ਜਿਸ ਨੂੰ ਉਹ ਪਹਿਲਾਂ ਵੀ ਕਈ ਵਾਰ ਉਜਾੜ ਕੇ ਅਪਵਿੱਤਰ ਕਰ ਚੁੱਕਾ ਸੀ। ਉਹ ਚਾਹੁੰਦਾ ਸੀ ਕਿ ਸਿੱਖਾਂ ਦੇ ਉਸ ਸੋਮੇਂ ਨੂੰ ਹੀ ਸੀਲਬੰਦ ਕਰ ਦਿੱਤਾ ਜਾਏ ਜਿੱਥੋਂ ਇਹ ਲੋਕ ਆਪਣੀ ਧਾਰਮਿਕ ਅਤੇ ਨੈਤਿਕ ਸ਼ਕਤੀ ਦੀ ਮੁੜ ਪੂਰਤੀ ਕਰਦੇ ਰਹਿੰਦੇ ਹਨ। ਤੀਹ ਸਿੱਖਾਂ ਦਾ ਇਕ ਛੋਟਾ ਜਿਹਾ ਜਥਾ ਸ਼ਾਹ ਦੀ ਅਥਾਹ ਤਾਕਤ ਦਾ ਸਾਹਮਣਾ ਕਰਨ ਲਈ ਅਤੇ ਪਵਿੱਤਰ ਗੁਰ-ਅਸਥਾਨ ਦੀ ਰਾਖੀ ਲਈ ਆਪਣੀਆਂ ਜਾਨਾਂ ਵਾਰਨ ਲਈ ਤਿਆਰ ਬੈਠਾ ਸੀ। ਸਰਦਾਰ ਗੁਰਬਖ਼ਸ਼ ਸਿੰਘ ਸ਼ਹੀਦ ਦੇ ਜਥੇ ਦੇ ਇਨ੍ਹਾਂ ਮਰਨ ਮਾਰਨ 'ਤੇ ਤੁਲੇ ਹੋਏ ਨਿਰਭੈ ਯੋਧਿਆਂ ਨੇ ਪਠਾਣ ਅਤੇ ਬਲੋਚ ਫ਼ੌਜਾਂ ਉੱਤੇ ਹੱਲਾ ਬੋਲ ਦਿੱਤਾ। ਕਾਜ਼ੀ ਨੂਰ ਮੁਹੰਮਦ ਜੋ ਬਲੋਚ ਦਸਤੇ ਦੇ ਨਾਲ ਸ਼ਾਹੀ ਫ਼ੌਜ ਵਿਚ ਇਸ ਵੇਲੇ ਹਾਜ਼ਰ ਸੀ ਆਪਣੇ 'ਜੰਗਨਾਮਾ' ਵਿਚ ਲਿਖਦਾ ਹੈ, 'ਨਾ ਉਨ੍ਹਾਂ ਨੂੰ ਕਤਲ ਦਾ ਡਰ ਸੀ, ਨਾ ਮੌਤ ਦਾ ਖ਼ੌਫ਼! ਉਹ ਗਾਜ਼ੀਆਂ ਨਾਲ ਉਲਝ ਪਏ ਅਤੇ ਆਪਣਾ ਖ਼ੂਨ ਡੋਲ੍ਹ ਕੇ ਆਪ ਦੇ ਗੁਰੂ ਲਈ ਜਾਨਾਂ ਵਾਰ ਗਏ।'

ਅਹਿਮਦ ਸ਼ਾਹ ਸਰਹਿੰਦ ਤੀਕ ਪਹੁੰਚ ਗਿਆ ਪਰ ਉਸ ਨੂੰ ਖ਼ਾਲਸੇ ਦਾ ਮੁੱਖ ਦਲ ਕਿਤੇ ਨਹੀਂ ਮਿਲਿਆ। ਸਰਹਿੰਦ ਤੋਂ ਹੋਰ ਅੱਗੇ ਉਹ ਨਾ ਗਿਆ। ਵਾਪਸੀ 'ਤੇ ਜਦੋਂ ਉਹ ਦੁਆਬੇ ਦੇ ਵਿਚ ਦੀ ਵਾਪਸ ਆਪਣੇ ਮੁਲ਼ਕ ਨੂੰ ਜਾ ਰਿਹਾ ਸੀ ਤਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਜਥੇਦਾਰ ਜੱਸਾ ਸਿੰਘ ਜੀ ਰਾਮਗੜ੍ਹੀਆ, ਸ. ਚੜ੍ਹਤ

ਸਿੰਘ ਸ਼ੁੱਕਰਚੱਕੀਆ, ਸ. ਝੰਡਾ ਸਿੰਘ ਭੰਗੀ, ਅਤੇ ਸ. ਜੈ ਸਿੰਘ ਕਨ੍ਹਈਆ ਉਸ ਦੀ ਫ਼ੌਜ ਦੇ ਪਿੱਛੇ ਲੱਗ ਗਏ ਅਤੇ ਲਗਾਤਾਰ ਛਾਪੇ ਮਾਰਨ ਲੱਗੇ। ਇਨ੍ਹਾਂ ਲੁੱਟਾਂ-ਖੋਹਾਂ ਨੇ ਸ਼ਾਹ ਨੂੰ ਬੜਾ ਤੰਗ ਕੀਤਾ ਅਤੇ ਉਸ ਦਾ ਬਹੁਤ ਸਾਰਾ ਮਾਲ ਅਸਬਾਬ ਸਿੱਖਾਂ ਦੇ ਹੱਥ ਲੱਗਾ। ਚਨਾਬ ਦਰਿਆ ਵਿਚ ਆਏ ਹੜ੍ਹ ਕਾਰਨ ਉਸਦੇ ਜਾਨ-ਮਾਲ ਦਾ ਹੋਰ ਨੁਕਸਾਨ ਹੋਇਆ ਅਤੇ ਉਹ ਕਾਫੀ ਮਾਰ ਖਾ ਕੇ ਅਤੇ ਬੇਦਿਲ ਹੋ ਕੇ ਅਫਗਾਨਿਸਤਾਨ ਨੂੰ ਮੁੜ ਗਿਆ।

ਸਿੱਖਾਂ ਨੇ ਫੇਰ ਆਪਣੇ ਇਲਾਕਿਆਂ ਉੱਤੇ ਕਬਜ਼ਾ ਕਰ ਲਿਆ ਅਤੇ ਸਾਰੇ ਦੇਸ਼ ਉੱਤੇ ਆਪਣੀ ਤਾਕਤ ਦੀ ਧਾਕ ਜਮਾਂ ਲਈ। ਦੁਰਾਨੀ ਦੇ ਜਾਣ ਤੋਂ ਮਸਾਂ ਇਕ ਪਖਵਾੜਾ ਬਾਅਦ, 10 ਅਪ੍ਰੈਲ 1765 ਈ. ਨੂੰ ਵੈਸਾਖੀ ਵਾਲੇ ਦਿਨ ਉਨ੍ਹਾਂ ਨੇ ਸਲਾਹ ਕਰ ਕੇ ਲਾਹੌਰ ਉੱਤੇ ਕਬਜ਼ਾ ਕਰਨ ਦਾ ਮਤਾ ਪਕਾਇਆ। ਸ. ਲਹਿਣਾ ਸਿੰਘ ਤੇ ਸ. ਗੁੱਜਰ ਸਿੰਘ ਭੰਗੀ ਸਰਦਾਰਾਂ ਨੇ ਦੋ ਹਜ਼ਾਰ ਸਿੰਘਾਂ ਦੇ ਨਾਲ ਕੂਚ ਕੀਤਾ। ਕਾਬਲੀ ਮੱਲ ਜੋ ਅਫਗਾਨਾਂ ਵੱਲੋਂ ਲਾਹੌਰ ਦਾ ਸੂਬੇਦਾਰ ਸੀ, ਉਹ ਉਸ ਸਮੇਂ ਜੰਮੂ ਵਿਚ ਸੀ। ਉਸ ਦੇ ਭਾਣਜੇ ਨੇ ਮਾਮੂਲੀ ਝੜਪ ਤੋਂ ਬਾਅਦ ਹਾਰ ਮੰਨ ਲਈ ਅਤੇ 16 ਅਪ੍ਰੈਲ 1765 ਈ. ਵਾਲੇ ਦਿਨ ਪੰਜਾਬ ਦੀ ਰਾਜਧਾਨੀ ਸਿੰਘਾਂ ਦੇ ਕਬਜ਼ੇ ਵਿਚ ਆ ਗਈ। ਇਸ ਨੂੰ ਗੁਰੂ ਦੀ ਖ਼ਾਸ ਬਖ਼ਸ਼ਿਸ਼ ਜਾਣ ਕੇ ਸ਼ੁਕਰਾਨੇ ਵਜੋਂ ਨਵੇਂ ਸਿੱਕੇ ਢਾਲੇ ਗਏ ਜਿਨ੍ਹਾਂ ਉੱਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਮੋਹਰ ਵਾਲੀ ਲਿਖਾਈ ਉੱਕਰੀ ਗਈ।

ਆਪਣੇ ਹਿੰਦੁਸਤਾਨ ਵਿਚਲੇ ਰਾਜ ਦਾ ਸਿੱਖਾਂ ਦੇ ਹੱਥ ਵਿਚ ਚਲੇ ਜਾਣ ਦਾ ਡਰ ਅਹਿਮਦ ਸ਼ਾਹ ਦੇ ਮਨ 'ਤੇ ਛਾਇਆ ਰਿਹਾ ਅਤੇ ਉਹ ਇਕ ਵਾਰ ਫਿਰ 1766 ਈ. ਦੇ ਅੰਤ ਵਿਚ ਸਿੱਖਾਂ ਨੂੰ ਸਜ਼ਾ ਦੇਣ ਲਈ ਚੜ੍ਹ ਕੇ ਆਇਆ। ਇਹ ਹਿੰਦੁਸਤਾਨ ਉੱਤੇ ਉਸ ਦਾ ਅਠਵਾਂ ਹਮਲਾ ਸੀ। ਸਿੱਖਾਂ ਨੇ ਆਪਣੀ ਪੁਰਾਣੀ ਲੁਕਣ-ਮੀਚੀ ਵਾਲੀ ਚਾਲ ਅਪਣਾਈ। ਉਨ੍ਹਾਂ ਲਾਹੌਰ ਤਾਂ ਖਾਲੀ ਕਰ ਦਿੱਤਾ ਪਰੰਤੂ ਅੰਮ੍ਰਿਤਸਰ ਦੇ ਮੁਕਾਮ ਤੇ ਅਫਗਾਨ ਜਰਨੈਲ ਨਾਲ ਆਹਮੋ-ਸਾਹਮਣੇ ਲੜਾਈ ਕੀਤੀ। ਉਹ ਛੇ ਹਜ਼ਾਰ ਸਿਪਾਹੀ ਮਰਵਾ ਕੇ ਮੈਦਾਨ ਛੱਡਣ ਲਈ ਮਜ਼ਬੂਰ ਹੋਇਆ। ਅਹਿਮਦ ਸ਼ਾਹ ਨੇ ਸਰਦਾਰ ਲਹਿਣਾ ਸਿੰਘ ਭੰਗੀ ਨੂੰ ਲਾਹੌਰ ਦੀ ਸੂਬੇਦਾਰੀ ਦੀ ਪੇਸ਼ਕਸ਼ ਕੀਤੀ ਪਰ ਉਸ ਨੇ ਲੈਣ ਤੋਂ ਇਨਕਾਰ ਕਰ ਦਿੱਤਾ। ਸ਼ਾਹ ਨੇ ਉਸ ਨੂੰ ਤੋਹਫੇ ਵਜੋਂ ਜੋ ਫਲ ਭੇਜੇ ਸਨ, ਉਹ ਉਸ ਨੇ ਦੂਤ ਦੇ ਹੱਥ ਇਹ ਕਹਿ ਕੇ ਵਾਪਸ ਕਰ ਦਿੱਤੇ ਕਿ ਅਜਿਹੀਆਂ ਨਿਆਮਤਾਂ ਤੁਹਾਨੂੰ ਬਾਦਸ਼ਾਹਾਂ ਨੂੰ ਹੀ ਸ਼ੋਭਦੀਆਂ ਹਨ। ਸਿੱਖ ਤਾਂ ਭੁੱਜੇ ਹੋਏ ਛੋਲੇ ਛਕ ਕੇ ਗੁਜ਼ਾਰਾ ਕਰ ਲੈਂਦੇ ਹਨ ਅਤੇ ਉਸ ਨੇ ਦੂਤ ਨੂੰ ਕੁਝ ਛੋਲੇ ਦੇ ਕੇ ਕਿਹਾ ਕਿ ਇਹ ਸ਼ਾਹ ਨੂੰ ਮੇਰੇ ਵੱਲੋਂ ਤੋਹਫੇ ਦੇ ਤੌਰ 'ਤੇ ਭੇਟ ਕਰ ਦੇਵੀਂ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਤੀਹ ਹਜ਼ਾਰ ਸਿੰਘਾਂ ਦਾ ਦਲ ਲੈ ਕੇ ਲਾਗੇ-ਚਾਗੇ ਹੀ ਘੁੰਮ ਰਿਹਾ ਸੀ ਅਤੇ ਸ਼ਾਹ ਦੇ ਡੇਰੇ ਨੂੰ ਰੱਜ-ਰੱਜ ਕੇ ਲੁੱਟ ਰਿਹਾ ਸੀ। ਅਹਿਮਦ ਸ਼ਾਹ ਨੇ ਕਦੇ ਆਪਣੇ ਆਪ ਨੂੰ ਐਨਾ ਲਾਚਾਰ ਮਹਿਸੂਸ ਨਹੀਂ ਕੀਤਾ ਸੀ। ਇਕ ਤਤਕਾਲੀ ਖ਼ਬਰਨਵੀਸ ਦੇ ਸ਼ਬਦਾਂ ਵਿਚ 'ਸ਼ਾਹ ਦਾ ਅਸਰ ਕੇਵਲ ਉਨ੍ਹਾਂ ਥਾਵਾਂ 'ਤੇ ਹੀ ਹੈ ਜਿੱਥੇ ਉਸ ਦੀ ਫ਼ੌਜ ਬੈਠੀ ਹੈ। ਜ਼ਿਮੀਂਦਾਰ ਤਾਂ ਆਮ ਤੌਰ 'ਤੇ ਸਿੱਖਾਂ ਵੱਲ ਇੰਨੇ ਮਾਇਲ ਲੱਗਦੇ ਹਨ ਕਿ ਸਿੱਖ ਅਕਸਰ ਰਾਤ ਨੂੰ ਉਨ੍ਹਾਂ ਦੇ ਪਿੰਡਾਂ ਵਿਚ ਜਾ ਕੇ ਆਰਾਮ ਕਰਦੇ ਹਨ ਅਤੇ ਉਥੇ ਉਨ੍ਹਾਂ ਦੀ ਖ਼ਾਤਰਦਾਰੀ ਵੀ ਕੀਤੀ ਜਾਂਦੀ ਹੈ। ਦਿਨ ਨੂੰ ਉਹ ਫੇਰ ਉਥੇ ਆ ਕੇ ਸ਼ਾਹ ਦੀ ਫ਼ੌਜ ਦਾ ਕਾਫੀਆ ਤੰਗ ਕਰਦੇ ਹਨ। ਜੇ ਤਾਂ ਸ਼ਾਹ ਬਿਆਸ ਅਤੇ ਸਤਲੁਜ ਦੇ ਵਿਚਕਾਰ ਦੁਆਬੇ ਵਿਚ ਰਿਹਾ ਤਾਂ ਸਿੱਖ ਆਲੇ-ਦੁਆਲੇ ਘੁੰਮਦੇ ਰਹਿਣਗੇ ਪਰੰਤੂ ਜੇ ਉਹ ਸਤਲੁਜ ਪਾਰ ਕਰ ਕੇ ਸਰਹਿੰਦ ਵੱਲ ਗਿਆ ਤਾਂ ਸਿੱਖ ਉਸ ਦੇ ਪਿਛਲੇ ਇਲਾਕਿਆਂ ਦੇ ਮਾਲਕ ਬਣ ਜਾਣਗੇ।'

ਇਸ ਅਣਸਾਵੇਂ ਪਰੰਤੂ ਸਖ਼ਤ ਮੁਕਾਬਲੇ ਦਾ ਨਤੀਜਾ ਹੁਣ ਸਾਫ਼ ਤੌਰ 'ਤੇ ਸਿੱਖਾਂ ਦੇ ਹੱਕ ਵਿਚ ਦਿੱਸ ਰਿਹਾ ਸੀ। ਸ਼ਾਹ ਵੀ ਹੁਣ ਬੁੱਢਾ ਹੋ ਰਿਹਾ ਸੀ। ਉਸ ਨੇ ਮਹਿਸੂਸ ਕਰ ਲਿਆ ਕਿ ਉਸ ਦਾ



ਹਿੰਦੁਸਤਾਨੀ ਇਲਾਕਾ ਤੇ ਹੁਣ ਸਿੱਖਾਂ ਦੇ ਰਹਿਮ 'ਤੇ ਹੀ ਸੀ। ਸੋ ਉਸ ਨੇ ਹੋਣੀ ਅੱਗੇ ਸਿਰ ਝੁਕਾ ਦਿੱਤਾ। ਉਸ ਦੇ ਆਪਣੇ ਸੈਨਿਕਾਂ ਵਿਚ ਵੀ ਬੇਚੈਨੀ ਫੈਲ ਰਹੀ ਸੀ ਅਤੇ ਪੰਜਾਬ ਦੀ ਗਰਮੀ ਵੀ ਆਪਣਾ ਰੰਗ ਵਿਖਾਉਣ ਲੱਗ ਪਈ ਸੀ। ਸੋ ਉਸ ਨੇ ਘਰ ਵੱਲ ਪਰਤਣ ਦਾ ਫ਼ੈਸਲਾ ਕਰ ਲਿਆ ਪਰ ਸਿੱਖਾਂ ਦੀ ਛੇੜ-ਛਾੜ ਤੋਂ ਬਚਣ ਲਈ ਪੁਰਾਣਾ ਅਟਕ ਵਾਲਾ ਰਾਹ ਛੱਡ ਕੇ ਕਸੂਰ, ਪਾਕਪਟਨ, ਮੁਲਤਾਨ ਦੇ ਰਸਤੇ ਕੰਧਾਰ ਨੂੰ ਚਲਾ ਗਿਆ। ਸਿੱਖਾਂ ਨੇ ਆਪਣੇ ਇਲਾਕੇ ਫੇਰ ਮੱਲ ਲਏ ਅਤੇ ਸਿੰਧ ਤੋਂ ਲੈ ਕੇ ਜਮਨਾ ਨਦੀ ਤੀਕ ਦੇ ਸਾਰੇ ਖ਼ੇਤਰ ਵਿਚ ਉਨ੍ਹਾਂ ਦਾ ਝੰਡਾ ਝੁੱਲਣ ਲੱਗਾ।

ਪੰਜਾਬ ਦੀ ਆਜ਼ਾਦੀ ਦੇ ਇਸ ਘੋਲ ਦੌਰਾਨ ਸਿੱਖਾਂ ਦੀਆਂ ਬਾਰਾਂ ਮਿਸਲਾਂ ਬਣ ਗਈਆਂ ਸਨ। ਆਹਲੂਵਾਲੀਆ ਮਿਸਲ ਜਿਸ ਦਾ ਨਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੇ ਜੱਦੀ ਪਿੰਡ ਆਹਲੂ ਦੇ ਨਾਂ ਉਪਰ ਪਿਆ ਸੀ, ਦੁਆਬੇ ਵਿਚ ਕਪੂਰਥਲੇ ਦੇ ਆਲੇ-ਦੁਆਲੇ ਦੇ ਇਲਾਕੇ ਉੱਤੇ ਕਾਬਜ਼ ਸੀ। ਮਾਝੇ ਦੇ ਕੁਝ ਪਿੰਡ ਸਰਹਾਲੀ, ਜੰਡਿਆਲਾ, ਬੁੰਡਾਲਾ, ਵੈਰੋਵਾਲ, ਫਤਿਹਾਬਾਦ ਆਦਿਕ ਵੀ ਇਨ੍ਹਾਂ ਦੇ ਕਬਜ਼ੇ ਵਿਚ ਸਨ। ਭੰਗੀ ਮਿਸਲ ਕੋਲ ਸਿਆਲਕੋਟ, ਗੁਜਰਾਤ, ਮੁਲਤਾਨ, ਅੰਮ੍ਰਿਤਸਰ, ਤਰਨ ਤਾਰਨ ਅਤੇ ਲਾਹੌਰ ਦੇ ਇਲਾਕੇ ਸਨ। ਰਾਮਗੜ੍ਹੀਆ ਮਿਸਲ, ਜਿਸ ਦਾ ਨਾਂ ਅੰਮ੍ਰਿਤਸਰ ਦੇ ਕਿਲ੍ਹੇ ਰਾਮਗੜ੍ਹ (ਪੁਰਾਣਾ ਰਾਮ ਰੌਣੀ) ਦੇ ਨਾਂ 'ਤੇ ਪਿਆ ਸੀ, ਬਾਰੀ ਦੁਆਬ ਵਿਚ ਕਾਦੀਆਂ, ਬਟਾਲਾ ਅਤੇ ਸ੍ਰੀ ਹਰਿਗੋਬਿੰਦਪੁਰ ਅਤੇ ਜਲੰਧਰ ਦੁਆਬੇ ਵਿਚ ਮਿਆਣੀ, ਸਰੀਹ ਅਤੇ ਉੜਮੁੜ ਟਾਂਡਾ ਦੇ ਇਲਾਕਿਆਂ ਉੱਤੇ ਕਾਬਜ਼ ਸੀ। ਜਲੰਧਰ ਅਤੇ ਸਤਲੁਜ ਪਾਰ, ਬਨੂੜ, ਘਨੌਲੀ, ਮਨੌਲੀ ਅਤੇ ਭਰਤਗੜ੍ਹ ਉੱਤੇ ਸਿੰਘਪੁਰੀਆਂ ਦਾ ਕਬਜ਼ਾ ਸੀ। ਸ਼ੁੱਕਰਚੱਕੀਆ ਕੋਲ ਗੁਜਰਾਂਵਾਲਾ ਅਤੇ ਪੋਠੋਹਾਰ ਦਾ ਕੁਝ ਹਿੱਸਾ ਸੀ। ਕਨ੍ਹਈਆ ਮਿਸਲ ਕੋਲ ਗੁਰਦਾਸਪੁਰ ਬਟਾਲੇ ਦੇ ਖ਼ੇਤਰ ਸੀ। ਬਾਬਾ ਦੀਪ ਸਿੰਘ ਦੀ ਸ਼ਹੀਦਾਂ ਵਾਲੀ ਮਿਸਲ ਅੰਬਾਲੇ ਦੇ ਪਰਗਨਾ ਸ਼ਾਹਜ਼ਾਦਪੁਰ ਅਤੇ ਸਹਾਰਨਪੁਰ ਉੱਤੇ ਕਾਬਜ਼ ਹੋਈ। ਨਕਈ ਮਿਸਲ ਨੇ ਦੁਆਬੇ ਵਿਚ ਰਾਹੋਂ, ਮਹਿਤਪੁਰ, ਨਵਾਂ ਸ਼ਹਿਰ, ਫਿਲੌਰ ਮੱਲ ਲਏ। ਕਰੋੜਾ ਸਿੰਘ ਦੇ ਨਾਂ 'ਤੇ ਬਣੀ ਕਰੋੜਸਿੰਘੀਆ ਮਿਸਲ ਹੋਸ਼ਿਆਰਪੁਰ ਅਤੇ ਉਸ ਦੇ ਇਰਦ-ਗਿਰਦ ਕਾਬਜ਼ ਸੀ। ਫੂਲਕੀਆ ਮਿਸਲ ਵਿਚ ਪਟਿਆਲਾ, ਨਾਭਾ ਅਤੇ ਜੀਂਦ ਦੀਆਂ ਰਿਆਸਤਾਂ ਸ਼ਾਮਲ ਸਨ।

ਖ਼ਾਲਸਾ ਪੰਥ ਦੀ ਸਾਂਝੀ ਹੋਣੀ ਵਿਚ ਵਿਸ਼ਵਾਸ ਹੀ ਸੀ ਜੋ ਇਨ੍ਹਾਂ ਮਿਸਲਾਂ ਨੂੰ ਸਾਂਝੇ ਤੌਰ 'ਤੇ ਸਰਗਰਮ ਕਾਰਵਾਈ ਲਈ ਉਤੇਜਿਤ ਕਰਦਾ ਸੀ। ਕਿਸੇ ਵੀ ਸਾਂਝੇ ਮਕਸਦ ਲਈ ਦਿੱਤੇ ਸੱਦੇ ਦਾ ਖ਼ੁਸ਼ੀ-ਖ਼ੁਸ਼ੀ ਹੁੰਗਾਰਾ ਭਰਿਆ ਜਾਂਦਾ ਸੀ ਅਤੇ ਉਸ ਮਕਸਦ ਨੂੰ ਹਾਸਲ ਕਰਨ ਲਈ ਵੱਡੀ ਤੋਂ ਵੱਡੀ ਕੁਰਬਾਨੀ ਵੀ ਆਪਣੀ ਮਰਜ਼ੀ ਨਾਲ ਦਿੱਤੀ ਜਾਂਦੀ ਸੀ। ਇਹ ਜਿਊਂਦਾ ਜਾਗਦਾ ਯਕੀਨ ਕਿ ਗੁਰੂ ਨੇ ਖ਼ਾਲਸੇ ਨੂੰ ਸਦਾਚਾਰਕ ਅਤੇ ਸੰਸਾਰਕ ਸਰਦਾਰੀ ਬਖ਼ਸ਼ੀ ਹੈ ਅਤੇ ਦੇਸ਼ ਨੂੰ ਆਜ਼ਾਦ ਕਰਾਉਣ ਦੀ ਜ਼ਿੰਮੇਵਾਰੀ ਉਸ ਨੂੰ ਸੌਂਪੀ ਹੈ, ਉਨ੍ਹਾਂ ਦੇ ਬਹੁਤ ਹੀ ਖ਼ਤਰਨਾਕ ਅਤੇ ਜਾਨ ਹੂਲਣ ਵਾਲੇ ਕੰਮਾਂ ਨੂੰ ਪਰਉਪਕਾਰ ਦੀ ਰੰਗਤ ਦਿੰਦਾ ਸੀ।

ਪੰਥ ਦੀ ਖ਼ਾਤਰ ਲੜਦੇ ਹੋਏ ਜਾਨ ਦੇ ਦੇਣੀ ਜੀਵਨ ਦੀ ਸੰਪੂਰਨਤਾ ਅਥਵਾ ਸਿੱਧੀ ਸੀ ਜੋ ਸਿੰਘ ਬੜੇ ਚਾਅ ਨਾਲ ਭਾਲਦੇ ਸਨ। ਬੁਰਾਈ ਅਤੇ ਅਨਿਆਂ ਦੀ ਇਸ ਨਵੀਂ ਰੂਹ ਨੇ ਸਾਰੇ ਦੇਸ਼ ਵਿਚ ਇਕ ਇਨਕਲਾਬੀ ਜੋਸ਼ ਭਰ ਦਿੱਤਾ। ਇਸ ਤਰ੍ਹਾਂ ਸਿੱਖਾਂ ਨੇ ਭਾਰਤੀ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ। ਜਦੋਂ ਅਹਿਮਦਸ਼ਾਹ ਦੁਰਾਨੀ ਦਾ ਪੋਤਾ, ਸ਼ਾਹ ਜ਼ਮਾਨ ਭਾਰਤ ਉੱਤੇ ਆਪਣੇ ਹਮਲੇ ਪਿੱਛੋਂ ਸਿੱਖਾਂ ਹੱਥੋਂ ਸਤਾਇਆ ਅਤੇ ਲੁੱਟਿਆ-ਪੁੱਟਿਆ 30 ਜਨਵਰੀ 1799 ਨੂੰ ਪਿਸ਼ਾਵਰ ਪਹੁੰਚਿਆ, ਉਸ ਦਿਨ ਇਤਿਹਾਸ ਇਕ ਫੈਸਲਾਕੁੰਨ ਮੋੜ ਕੱਟ ਚੁੱਕਿਆ ਸੀ। ਭਾਰਤ ਦੀ ਉੱਤਰ ਪੱਛਮੀ ਸਰਹੱਦ ਲੰਘ ਕੇ ਉਸ ਦਿਨ ਤੋਂ ਬਾਅਦ ਕੋਈ ਮੁਸਲਮਾਨ ਹਮਲਾਵਰ ਨਹੀਂ ਆਇਆ ਜਿਵੇਂ ਕਿ ਉਹ ਪਿਛਲੇ

ਇਕ ਹਜ਼ਾਰ ਸਾਲਾਂ ਦੌਰਾਨ ਆਉਂਦੇ ਰਹੇ ਸਨ।

ਭਾਵੇਂ ਅਜੇ ਵੀ ਸਮਾਂ ਤੰਗੀ ਅਤੇ ਅਨਿਸ਼ਚਿਤਤਾ ਦਾ ਹੀ ਸੀ ਅਤੇ ਮਿਸਲਾਂ ਦੇ ਸਰਦਾਰ ਲਗਾਤਾਰ ਲੜਾਈਆਂ ਵਿਚ ਰੁੱਝੇ ਹੋਏ ਸਨ। ਫੇਰ ਵੀ ਉਨ੍ਹਾਂ ਆਪਣੇ ਇਲਾਕਿਆਂ ਵਿਚ 'ਅਮਨ ਚੈਨ ਅਤੇ ਬਕਾਇਦਾ ਸਰਕਾਰਾਂ' ਬਣਾਈ ਰੱਖੀਆਂ। ਸਰ ਜਾਦੂਨਾਥ ਸਰਕਾਰ ਅਨੁਸਾਰ 'ਸਿੱਖਾਂ ਨੇ ਹੁਣ ਪੰਜਾਬ ਦੇ ਬਹੁਤੇ ਹਿੱਸੇ ਉੱਤੇ ਆਪਣਾ ਰਾਜ ਕਾਇਮ ਕਰ ਲਿਆ ਸੀ ਅਤੇ ਉਨ੍ਹਾਂ ਨੇ ਸੂਬੇ ਦੇ ਲੋਕਾਂ ਨੂੰ ਐਨੀ ਅੰਦਰੂਨੀ ਸੁਰੱਖਿਆ ਦੇ ਦਿੱਤੀ ਸੀ ਅਤੇ ਖੇਤੀਬਾੜੀ ਵਿਚ ਐਨੀ ਤਰੱਕੀ ਹੋ ਗਈ ਸੀ ਜੋ ਪਿਛਲੇ ਸੱਠ ਸਾਲਾਂ ਵਿਚ ਬਿਲਕੁਲ ਨਹੀਂ ਸੀ।' ਕਿਸੇ ਯੂਰਪਵਾਸੀ ਵੱਲੋਂ ਸਿੱਖਾਂ ਬਾਰੇ 1776 ਈ. ਵਿਚ ਲਿਖੇ ਪਹਿਲੇ ਲੇਖ ਵਿਚ ਈਸਟ ਇੰਡੀਆ ਕੰਪਨੀ ਦੇ ਇੱਕ ਸਿਵੱਲ ਅਫ਼ਸਰ ਕਰਨਲ ਏ.ਐਲ.ਐਚ. ਪਾਲੀਅਰ ਨੇ ਲਿਖਿਆ ਸੀ ਕਿ 'ਜ਼ਾਹਰ ਹੈ ਕਿ ਸਿੱਖਾਂ ਦੇ ਵਿਸ਼ਾਲ ਅਤੇ ਉਪਜਾਊ ਇਲਾਕੇ ਲੜਾਈ ਭਿੜਾਈ ਦੌਰਾਨ ਵੀ ਉਨ੍ਹਾਂ ਵੱਲੋਂ ਖੇਤੀ ਨਾਲ ਮੋਹ ਅਤੇ ਮਿਹਨਤ ਕਾਰਨ ਜ਼ਰੂਰ ਭਾਰੀ ਸਰਕਾਰੀ ਆਮਦਨ ਦਿੰਦੇ ਹੋਣਗੇ। ਬਰਨੀਅਰ ਦੇ ਕਹਿਣ ਮੁਤਾਬਕ ਔਰੰਗਜ਼ੇਬ ਦੇ ਸ਼ਾਸਨ ਕਾਲ ਵਿਚ ਲਾਹੌਰ ਦੇ ਸੂਬੇ ਦਾ ਲਗਾਨ 2,46,95,000 ਰੁਪਏ ਸੀ ਅਤੇ ਵੰਨਸੁਵੰਨੀ ਖੇਤੀ ਵਿਚ ਸਿੱਖਾਂ ਦੀ ਮਿਹਨਤ ਅਤੇ ਮੁਹਾਰਤ ਤੋਂ ਅਸੀਂ ਸਹਿਜੇ ਹੀ ਅੰਦਾਜ਼ਾ ਲਗਾ ਸਕਦੇ ਹਾਂ ਕਿ ਇਨ੍ਹਾਂ ਦੇ ਕਬਜ਼ੇ ਵਿਚ ਆਉਣ ਤੋਂ ਬਾਅਦ ਪੰਜਾਬ ਵਿਚ ਮਾਲੀਆ ਕੋਈ ਜ਼ਿਆਦਾ ਨਹੀਂ ਘਟਿਆ ਹੋਵੇਗਾ।'

ਖ਼ੁਦ ਸਖ਼ਤ ਤੋਂ ਸਖ਼ਤ ਮਜ਼੍ਹਬੀ ਜਨੂੰਨ ਅਤੇ ਜ਼ੁਲਮ ਦਾ ਸ਼ਿਕਾਰ ਹੋਣ ਦੇ ਬਾਵਜੂਦ ਸਿੱਖ ਮਿਸਲਾਂ ਦੇ ਸਰਦਾਰਾਂ ਨੇ ਨਿਆਂਕਾਰੀ ਅਤੇ ਮਾਨਵਵਾਦੀ ਰਾਜ ਸਥਾਪਤ ਕੀਤਾ। ਉਨ੍ਹਾਂ ਮੁਸਲਮਾਨਾਂ ਨਾਲ ਖੁੱਲ੍ਹਦਿਲੀ ਵਾਲਾ ਸਲੂਕ ਕੀਤਾ ਅਤੇ ਜਾਤ ਜਾਂ ਧਰਮ ਦੇ ਆਧਾਰ 'ਤੇ ਕੋਈ ਭੇਦ-ਭਾਵ ਨਹੀਂ ਵਰਤਿਆ। ਸੰਕਟਕਾਲ ਵਿਚ ਉਨ੍ਹਾਂ ਦੀ ਬਰਾਬਰ ਮਦਦ ਕੀਤੀ ਜਾਂਦੀ ਸੀ। ਸੰਨ 1783 ਈ. ਵਿਚ ਜਦੋਂ ਪੰਜਾਬ ਵਿਚ ਭਾਰੀ ਕਾਲ ਪਿਆ, ਸਿੱਖ ਸਰਦਾਰਾਂ ਨੇ ਸਭ ਜ਼ਰੂਰਤਮੰਦਾਂ ਲਈ ਲੰਗਰ ਚਲਾਏ। ਮਿੰਟਗੁਮਰੀ ਜ਼ਿਲ੍ਹੇ ਦੇ ਗਜ਼ਟੀਅਰ ਵਿਚ ਉਸ ਇਲਾਕੇ ਦੇ ਇੱਕ ਸਿੱਖ ਸਰਦਾਰ ਬਾਰੇ ਇਉਂ ਲਿਖਿਆ ਹੋਇਆ ਹੈ: 'ਸੰਨ 1783 ਦਾ ਕਾਲ ਸ. ਬੁੱਧ ਸਿੰਘ ਦੇ ਸਮੇਂ ਪਿਆ ਸੀ। ਕਿਹਾ ਜਾਂਦਾ ਹੈ ਕਿ ਉਸ ਨੇ ਆਪਣੀ ਸਾਰੀ ਜਾਇਦਾਦ ਵੇਚ ਦਿੱਤੀ ਅਤੇ ਉਸ ਤੋਂ ਹੋਈ ਆਮਦਨ ਨਾਲ ਅਨਾਜ ਖ਼ਰੀਦ ਕੇ ਲੋਕਾਂ ਨੂੰ ਖਵਾਇਆ।'

***



# ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵਿਸ਼ਵ-ਇਤਿਹਾਸ ਦਾ ਸਫਲ ਜਰਨੈਲ

-ਡਾ. ਸੁਖਦਿਆਲ ਸਿੰਘ

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਪੰਜਾਬ ਦੇ ਇਤਿਹਾਸ ਦਾ ਉਹ ਮਹਾਨ ਜਰਨੈਲ ਹੈ ਜਿਸ ਨੇ ਏਸ਼ੀਆ ਦੇ ਜੇਤੂ, ਅਫ਼ਗਾਨਿਸਤਾਨ ਦੇ ਬਾਦਸ਼ਾਹ ਅਤੇ ਪਾਣੀਪਤ ਵਿੱਚ ਮਰਾਠਿਆ ਦੇ ਜੇਤੂ ਅਹਿਮਦ ਸ਼ਾਹ ਅਬਦਾਲੀ ਨਾਲ ਲਗਾਤਾਰ ਸਤਾਰਾਂ ਸਾਲਾਂ ਤੱਕ ਇੱਕ ਲੰਮਾ ਅਤੇ ਖ਼ੂਨੀ-ਹਥਿਆਰਬੰਦ ਸੰਘਰਸ਼ ਲੜਿਆ ਸੀ, ਉਸ ਨੂੰ ਜੰਗ ਦੇ ਮੈਦਾਨ ਵਿੱਚ ਬੁਰੀ ਤਰ੍ਹਾਂ ਹਰਾ ਕੇ ਪੰਜਾਬ ਵਿੱਚੋਂ ਕੱਢਿਆ ਸੀ ਅਤੇ ਉਸ ਦੇ ਅਫ਼ਗਾਨੀ ਸਾਮਰਾਜ ਦੀ ਗੁਲਾਮੀ ਵਿੱਚ ਜਕੜੇ ਪੰਜਾਬ ਨੂੰ ਸੁਤੰਤਰ ਕਰਵਾਇਆ ਸੀ। ਇਹ ਸਤਾਰਾਂ ਸਾਲਾ ਲੰਮਾ ਸੰਘਰਸ਼ 1748 ਈ. ਵਿੱਚ ਸ਼ੁਰੂ ਹੋਇਆ ਸੀ ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ਹਿੰਦੁਸਤਾਨ ਉੱਪਰ ਹਮਲੇ ਕਰਨੇ ਸ਼ੁਰੂ ਕੀਤੇ ਸਨ ਅਤੇ 1765 ਈ. ਵਿੱਚ ਇਹ ਸੰਘਰਸ਼ ਲਗਪਗ ਖ਼ਤਮ ਹੋ ਗਿਆ ਸੀ ਅਤੇ ਪੰਜਾਬ ਨੂੰ ਖ਼ਾਲਸੇ ਨੇ ਅਹਿਮਦ ਸ਼ਾਹ ਅਬਦਾਲੀ ਕੋਲੋਂ ਖੋਹ ਲਿਆ ਸੀ। ਖ਼ਾਲਸੇ ਨੇ ਪੰਜਾਬ ਦੇ ਇਤਿਹਾਸ ਵਿੱਚ ਪਹਿਲੀ ਵਾਰ ਪੰਜਾਬ ਨੂੰ ਇਕ ਸੁਤੰਤਰ ਦੇਸ਼ ਐਲਾਨਿਆ ਸੀ। ਬਾਬਾ ਬੰਦਾ ਸਿੰਘ ਬਹਾਦਰ (1708-1716) ਤੋਂ ਪਿੱਛੋਂ ਇਹ ਪਹਿਲਾ ਮੌਕਾ ਸੀ ਜਦੋਂ ਕਿ ਖ਼ਾਲਸੇ ਨੇ ਪੰਜਾਬ ਵਿੱਚ ਆਪਣਾ ਰਾਜ ਸਥਾਪਤ ਕੀਤਾ ਸੀ। ਇਸ ਤਰ੍ਹਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੂਸਰੇ ਖ਼ਾਲਸਾ ਰਾਜ ਦਾ ਬਾਨੀ ਸੀ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਜਨਮ ਸ. ਬਦਰ ਸਿੰਘ ਦੇ ਘਰ, ਪਿੰਡ ਆਹਲੂ (ਲਾਹੌਰ) ਵਿਖੇ ਵੈਸਾਖ ਦੀ ਪੂਰਨਮਾਸ਼ੀ ਵਾਲੀ ਰਾਤ, ਸੰਮਤ 1775 ਬਿ. ਮੁਤਾਬਕ 3 ਮਈ, 1718 ਈ. ਨੂੰ ਹੋਇਆ ਪਰ ਕੁਦਰਤ ਦੀ ਕਰਨੀ ਐਸੀ ਹੋਈ ਕਿ ਸ. ਬਦਰ ਸਿੰਘ ਆਪਣੇ ਲਗਭਗ ਪੰਜ ਸਾਲਾਂ ਉਮਰ ਦੇ ਬੱਚੇ ਨੂੰ ਛੱਡ ਕੇ, ਅਕਾਲ ਚਲਾਣਾ ਕਰ ਗਏ ਸਨ। ਪੰਜਾਬ ਵਿੱਚ 1716 ਤੋਂ ਲੈ ਕੇ 1726-27 ਤੱਕ ਦਾ ਸਮਾਂ ਬਹੁਤ ਹੀ ਭਿਆਨਕ ਸੀ। ਕਿਉਂਕਿ ਅੰਮ੍ਰਿਤਧਾਰੀ ਪਰਿਵਾਰਾਂ ਉੱਪਰ ਹਕੂਮਤ ਵਲੋਂ ਇਤਨੇ ਜ਼ੁਲਮ ਕੀਤੇ ਜਾਂਦੇ ਸਨ ਕਿ ਖ਼ਾਲਸੇ ਨੂੰ ਆਮ ਸਮਾਜਕ ਜੀਵਨ ਵਿੱਚੋਂ ਨਿਕਲ ਕੇ ਦੂਰ ਦੀਆਂ ਜੰਗਲੀ ਥਾਵਾਂ, ਮਾਰੂਥਲੀ ਖੇਤਰਾਂ ਆਦਿ ਵਿੱਚ ਸ਼ਰਨ ਲੈਣੀ ਪਈ ਸੀ। ਇਸ ਲਈ ਇਕੱਲੀ ਵਿਧਵਾ ਮਾਂ ਆਪਣੇ ਬੱਚੇ ਨੂੰ ਹਕੂਮਤ ਦੀਆਂ ਕਹਿਰੀਆਂ ਨਿਗਾਹਾਂ ਤੋਂ ਬਚਾਉਣ ਲਈ ਆਪਣੇ ਭਰਾ ਸ. ਬਾਘ ਸਿੰਘ ਨੂੰ ਨਾਲ ਲੈ ਕੇ ਦਿੱਲੀ ਵਿਖੇ ਮਾਤਾ ਸੁੰਦਰ ਕੌਰ ਜੀ ਕੋਲ ਚਲੀ ਗਈ ਸੀ। ਉੱਥੇ ਮਾਂ ਅਤੇ ਪੁੱਤਰ ਤਕਰੀਬਨ 1729 ਈ. ਤੱਕ ਰਹੇ ਸਨ। ਗੁਰਮੁਖੀ, ਫ਼ਾਰਸੀ ਪੜ੍ਹਨ ਦਾ ਤਾਂ ਪ੍ਰਬੰਧ ਉੱਥੇ ਹੋ ਗਿਆ ਸੀ ਪਰ ਜੰਗੀ-ਸਿੱਖਿਆ ਲੈਣ ਦਾ ਕੋਈ ਪ੍ਰਬੰਧ ਨਹੀਂ ਬਣ ਸਕਦਾ ਸੀ। ਪੰਜਾਬ ਵਿੱਚ ਖ਼ਾਲਸੇ ਦੇ ਘੁੰਮਦੇ-ਫਿਰਦੇ ਅਤੇ ਰੂਹ-ਪੋਸ਼ ਜੱਥਿਆਂ ਦਾ ਆਗੂ ਸ. ਕਪੂਰ ਸਿੰਘ ਫੈਜ਼ੁਲਪੁਰੀਆ ਸੀ। ਇਸ ਕਰਕੇ ਇਨ੍ਹਾਂ ਦਾ ਰਾਬਤਾ ਲਗਾਤਾਰ ਦਿੱਲੀ ਵਿਖੇ ਮਾਤਾ ਜੀ ਨਾਲ ਬਣਿਆ

ਰਹਿੰਦਾ ਸੀ। ਜਥੇਦਾਰ ਜੱਸਾ ਸਿੰਘ ਜੀ ਵੀ ਖੁੱਲ੍ਹੇ ਕੱਦ-ਕਾਠ ਦਾ ਹੋਣ ਕਰਕੇ, ਨਵਾਬ ਕਪੂਰ ਸਿੰਘ ਦੀਆਂ ਨਿਗਾਹਾਂ ਵਿੱਚ ਚੜ੍ਹ ਗਿਆ ਸੀ। ਇਸ ਤਰ੍ਹਾਂ 1729 ਵਿੱਚ ਨਵਾਬ ਕਪੂਰ ਸਿੰਘ ਨੇ ਮਾਤਾ ਸੁੰਦਰ ਕੌਰ ਜੀ ਕੋਲੋਂ ਜਥੇਦਾਰ ਜੱਸਾ ਸਿੰਘ ਜੀ ਨੂੰ ਆਪਣੀ ਸਪੁਰਦਗੀ ਵਿੱਚ ਲੈ ਲਿਆ ਸੀ। ਬੱਸ ਉਹੀ ਸ਼ੁਰੂਆਤ ਸੀ ਜਥੇਦਾਰ ਜੱਸਾ ਸਿੰਘ ਜੀ ਦੀ ਪੰਜਾਬ ਦੇ ਸੰਘਰਸ਼ ਵਿੱਚ ਸ਼ਾਮਲ ਹੋਣ ਦੀ।

ਬਚਪਨ ਮਾਤਾ ਸੁੰਦਰ ਕੌਰ ਜੀ ਦੀ ਦੇਖ-ਰੇਖ ਹੇਠ ਗੁਜਰਿਆ ਸੀ ਅਤੇ ਹੁਣ ਚੜ੍ਹਦੀ ਜੁਆਨੀ ਸ. ਕਪੂਰ ਸਿੰਘ ਫੈਜ਼ੁਲਪੁਰੀਏ ਦੀ ਦੇਖ-ਰੇਖ ਹੇਠ ਗੁਜਰਨੀ ਸ਼ੁਰੂ ਹੋਈ ਸੀ। ਸੋਨੇ 'ਤੇ ਸੁਹਾਗੇ ਵਾਲੀ ਗੱਲ ਹੋ ਗਈ ਸੀ। ਗੁਰਮੁਖੀ ਅਤੇ ਫ਼ਾਰਸੀ ਦਾ ਜਾਣੂ ਬੱਚਾ ਹੁਣ ਹਥਿਆਰਾਂ ਦੀ ਤੇ ਘੋੜ-ਸਵਾਰੀ ਦੀ ਸਿੱਖਿਆ ਲੈ ਰਿਹਾ ਸੀ। ਸਰਦਾਰ ਕਪੂਰ ਸਿੰਘ ਦੀ ਅਗਵਾਈ ਸਮੇਂ ਇਸ ਨੌਜੁਆਨ ਨੇ ਪੰਜਾਬ ਵਿੱਚ ਨਾਦਰ ਸ਼ਾਹ ਦੇ ਹਮਲੇ ਨੂੰ ਵੀ ਦੇਖਿਆ ਸੀ। ਜ਼ਕਰੀਆ ਖਾਂ ਦੇ ਸਿੱਖਾਂ ਉੱਪਰ ਹੋਏ ਜ਼ੁਲਮਾਂ ਨੂੰ ਵੀ ਦੇਖਿਆ ਸੀ, ਫਿਰ ਜ਼ਕਰੀਆ ਖਾਂ ਦੀ ਮੌਤ ਉਪਰੰਤ ਉਸ ਦੇ ਨਲਾਇਕ ਪੁੱਤਰਾਂ ਦੀਆਂ ਹਕੂਮਤਾਂ ਨੂੰ ਵੀ ਦੇਖਿਆ ਸੀ ਅਤੇ ਸਭ ਤੋਂ ਅਹਿਮ ਗੱਲ 1747 ਈ. ਦੀ ਸਰਦੀਆਂ ਵਿੱਚ ਹਿੰਦੁਸਤਾਨ ਉਪਰ ਅਹਿਮਦ ਸ਼ਾਹ ਅਬਦਾਲੀ ਦੇ ਹੋਏ ਪਹਿਲੇ ਹਮਲੇ ਨੂੰ ਵੀ ਦੇਖ ਲਿਆ ਸੀ। ਭਾਵ ਕਿ ਨੌਜਵਾਨ ਜਥੇਦਾਰ ਜੱਸਾ ਸਿੰਘ ਜੀ, ਜਿਹੜਾ ਕਿ ਗੁਰਬਾਣੀ ਵਿੱਚ ਅਤੇ ਸਮੇਂ ਦੀ ਹੋਰ ਵਿਦਿਅਕ ਸਿੱਖਿਆ ਵਿੱਚ ਪਹਿਲਾਂ ਤੋਂ ਹੀ ਨਿਪੁੰਨ ਸੀ, ਉਹ ਸ. ਕਪੂਰ ਸਿੰਘ ਦੀ ਦੇਖ-ਰੇਖ ਹੇਠ, ਜੰਗੀ-ਵਿਦਿਆ ਵਿੱਚ ਵੀ ਮੁਹਾਰਤ ਹਾਸਲ ਕਰ ਗਿਆ ਸੀ।

ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਦੀ ਸ਼ੁਰੂਆਤ ਨੇ ਹਿੰਦੁਸਤਾਨ ਦੀ ਮੁਗ਼ਲ ਹਕੂਮਤ ਨੂੰ ਵੀ ਸਿਰ ਤੋਂ ਲੈ ਕੇ ਪੈਰਾਂ ਤੱਕ ਕੰਬਣ ਲਾ ਦਿੱਤਾ ਸੀ। ਸਭ ਪਾਸੇ ਭੰਬਲਭੂਸਾ ਜਿਹਾ ਫੈਲ ਗਿਆ ਸੀ। ਪੰਜਾਬ ਦੀ ਹਕੂਮਤ ਦਾ ਦਿਵਾਲਾ ਤਾਂ ਜ਼ਕਰੀਆ ਖਾਂ ਦੇ ਨਲਾਇਕ ਪੁੱਤਰਾਂ ਨੇ ਪਹਿਲੋਂ ਹੀ ਕੱਢ ਦਿੱਤਾ ਸੀ। ਇਸ ਲਈ ਇਹ ਸਮਾਂ, ਖ਼ਾਲਸੇ ਨੂੰ ਪੰਜਾਬ ਵਿੱਚ ਆਪਣੇ ਪੈਰ ਪਸਾਰਨ ਦਾ ਸਭ ਤੋਂ ਵਧੀਆ ਸਮਾਂ ਸੀ। ਸਰਦਾਰ ਕਪੂਰ ਸਿੰਘ ਨੇ ਆਪਣੇ ਸਾਥੀ ਪੰਥਕ ਨੇਤਾਵਾਂ ਨਾਲ ਸਲਾਹ ਕੀਤੀ ਕਿ ਪੰਥ ਦੇ ਖਿੰਡੇ-ਪੁੰਡੇ ਅਨੇਕਾਂ ਜੱਥਿਆਂ ਨੂੰ ਪੱਕੀ ਤਰ੍ਹਾਂ ਇੱਕ ਨਵੀਂ ਅਤੇ ਮਜ਼ਬੂਤ ਜੱਥਬੰਦੀ ਵਿੱਚ ਜੱਥੇਬੰਦ ਕਰ ਲਿਆ ਜਾਵੇ ਤਾਂ ਕਿ ਪੰਜਾਬ ਅਤੇ ਹਿੰਦੁਸਤਾਨ ਦੇ ਨਵੇਂ ਉਭਰ ਰਹੇ ਰਾਜਨੀਤਿਕ ਹਾਲਾਤਾਂ ਵਿੱਚ ਕੋਈ ਨਿਰਣਈ ਯੋਗਦਾਨ ਪਾਇਆ ਜਾ ਸਕੇ। ਸਰਦਾਰ ਕਪੂਰ ਸਿੰਘ ਬੇਸ਼ੱਕ ਅਜੇ 53 ਸਾਲਾਂ ਦੀ ਹੀ ਉਮਰ ਦੇ ਸਨ ਪਰ ਉਨ੍ਹਾਂ ਦਾ ਸਰੀਰ, ਲਗਾਤਾਰ ਮੁਹਿੰਮਾਂ ਵਿੱਚ ਰਹਿਣ ਕਾਰਨ ਕਮਜ਼ੋਰ ਹੋ ਚੁੱਕਿਆ ਸੀ। ਇਸ ਲਈ ਨਵੇਂ ਹਾਲਾਤਾਂ ਮੁਤਾਬਕ ਉਹ ਕਿਸੇ ਨੌਜੁਆਨ ਅਤੇ ਪੜ੍ਹੇ-ਲਿਖੇ ਸਿੰਘ ਨੂੰ ਹੀ ਆਉਣ ਵਾਲੇ ਸੰਘਰਸ਼ ਵਿੱਚ ਲਿਆਉਣਾ ਚਾਹੁੰਦੇ ਸਨ। 1748 ਦੀ ਵੈਸਾਖੀ 'ਤੇ ਸਰਬੱਤ ਖ਼ਾਲਸਾ ਸਮਾਗਮ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੀਤਾ ਗਿਆ। ਉੱਥੇ ਨਵੀਂ ਜੰਗੀ-ਜੱਥੇਬੰਦੀ ਬਣਾਉਣ ਦਾ ਮਤਾ ਰੱਖਿਆ ਗਿਆ ਜਿਸ ਨੇ ਆਉਣ ਵਾਲੇ ਸਮੇਂ ਵਿੱਚ ਸੰਘਰਸ਼ ਕਰਨਾ ਸੀ। ਮਤਾ ਪਰਵਾਨ ਹੋਇਆ ਅਤੇ ਸਰਬੱਤ ਖ਼ਾਲਸਾ ਨੇ ਇਸ ਨੂੰ ਗੁਰਮਤੇ ਦੇ ਰੂਪ ਵਿੱਚ ਪਾਸ ਕਰ ਦਿੱਤਾ ਸੀ।

ਸਿੱਖ ਇਤਿਹਾਸ ਦੀਆਂ ਕਈ ਘਟਨਾਵਾਂ ਕੁਦਰਤੀ ਤੌਰ 'ਤੇ ਹੀ ਇਸ ਤਰੀਕੇ ਅਨੁਸਾਰ ਵਾਪਰਦੀਆਂ ਰਹੀਆਂ ਸਨ ਕਿ ਇਸ ਦੀ ਸਿੱਧੀ ਟੱਕਰ ਵੀ ਸ਼ੁਰੂਆਤੀ ਸਮੇਂ ਤੋਂ ਹੀ, ਮੁਗ਼ਲ ਸਾਮਰਾਜ ਨਾਲ ਹੋ ਗਈ ਸੀ। ਜਿਵੇਂ ਕਿ ਗੁਰੂ ਨਾਨਕ ਸਾਹਿਬ ਦੇ ਸੰਘਰਸ਼ ਦੀ ਸ਼ੁਰੂਆਤ ਬਾਬਰ ਦੇ ਵਿਰੁੱਧ ਉਸ ਦੇ ਆਉਣ ਦੇ ਸਮੇਂ ਤੋਂ ਹੀ ਹੋ ਗਈ ਸੀ ਅਤੇ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸੇ ਨੇ ਹੀ ਪਹਿਲੀ ਵਾਰ ਪੰਜਾਬ ਵਿੱਚੋਂ ਮੁਗ਼ਲ ਰਾਜ ਨੂੰ 1710 ਈ. ਵਿੱਚ ਖ਼ਤਮ ਕੀਤਾ ਸੀ। ਫਿਰ ਇਕ ਲੰਮੇ ਅਰਸੇ ਦੀ ਖੜੋਤ ਬਾਅਦ ਜਦੋਂ ਅਫ਼ਗਾਨੀ ਹਮਲਾਵਰ ਅਹਿਮਦ ਸ਼ਾਹ ਅਬਦਾਲੀ ਨੇ ਹਿੰਦੁਸਤਾਨ ਉਪਰ ਪਹਿਲਾ ਹਮਲਾ



1747-48 ਈ. ਵਿੱਚ ਕੀਤਾ ਸੀ ਤਾਂ ਇਸ ਸਮੇਂ ਦੀ ਪਹਿਲੀ ਪੰਥਕ ਸ਼ਕਤੀ ਨੂੰ ਜੱਥੇਬੰਦ ਕਰਨ ਸਮੇਂ, ਇਸ ਦੀ ਟੱਕਰ ਮੁਗ਼ਲ ਸਾਮਰਾਜ ਨਾਲ ਹੋਣ ਦੀ ਬਜਾਏ ਅਫ਼ਗਾਨੀ ਹਮਲਾਵਰ ਨਾਲ ਹੋ ਗਈ ਸੀ। ਪਾਠਕ ਦੇਖਣਗੇ ਕਿ 1765 ਈ. ਵਿੱਚ ਖ਼ਾਲਸੇ ਨੇ ਹੀ ਪੰਜਾਬ ਵਿੱਚੋਂ ਅਫ਼ਗਾਨੀ ਸਾਮਰਾਜ ਨੂੰ ਖ਼ਤਮ ਕਰ ਕੇ ਆਪਣਾ ਰਾਜ ਸਥਾਪਤ ਕੀਤਾ ਸੀ।

ਇਥੇ ਮੈਂ ਖ਼ਾਲਸੇ ਦੇ ਇਤਿਹਾਸ ਨੂੰ ਵਿਸਥਾਰ ਵਿੱਚ ਦੇਣ ਦੀ ਥਾਂ ਸਿਰਫ਼ ਸੰਖੇਪ ਵਿੱਚ ਹੀ, ਇੱਕ ਤੱਤਸਾਰ ਰੂਪ, ਵਰਨਣ ਕਰ ਰਿਹਾ ਹਾਂ। ਪਹਿਲਾਂ ਬਾਬਰ ਨੇ ਲੋਧੀ ਹੁਕਮਰਾਨਾਂ ਨੂੰ ਖ਼ਤਮ ਕੀਤਾ ਸੀ। ਇਹ ਬਦਲੀ ਸਿਰਫ਼ ਹਕੂਮਤਾਂ ਦੀ ਹੀ ਸੀ। ਧਰਮ ਲੋਧੀਆਂ ਦਾ ਵੀ ਇਸਲਾਮ ਸੀ ਅਤੇ ਧਰਮ ਬਾਬਰ ਦਾ ਵੀ ਇਸਲਾਮ ਸੀ। ਹਿੰਦੁਸਤਾਨੀਆਂ ਜਾਂ ਪੰਜਾਬੀਆਂ ਲਈ ਸਿਰਫ਼ ਹਾਕਮ ਹੀ ਬਦਲਦੇ ਸਨ, ਇਸਲਾਮ ਨਹੀਂ ਬਦਲਦਾ ਸੀ। ਇਸ ਕਰਕੇ ਇਸਲਾਮੀ ਜ਼ੁਲਮ ਉਸੇ ਤਰ੍ਹਾਂ ਹੀ ਹੁੰਦੇ ਰਹਿੰਦੇ ਸਨ। ਸੰਨ 1747-48 ਵਿੱਚ ਜਦੋਂ ਅਹਿਮਦ ਸ਼ਾਹ ਅਬਦਾਲੀ ਆਇਆ ਸੀ ਇਸ ਨਾਲ ਹੀ ਸਿਰਫ਼ ਹਾਕਮਾਂ ਦੀ ਹੀ ਅਦਲਾ-ਬਦਲੀ ਹੋਈ ਸੀ ਪਰ ਇਸਲਾਮ ਦੀ ਕੋਈ ਅਦਲਾ-ਬਦਲੀ ਨਹੀਂ ਹੋਈ ਸੀ। ਅਹਿਮਦ ਸ਼ਾਹ ਅਬਦਾਲੀ ਨੇ ਆਪਣੇ ਦੂਜੇ ਹਮਲੇ ਸਮੇਂ ਹੀ ਸਾਰੇ ਪੰਜਾਬ ਨੂੰ ਆਪਣੇ ਅਫ਼ਗਾਨੀ ਸਾਮਰਾਜ ਵਿੱਚ ਮਿਲਾ ਲਿਆ ਸੀ ਅਤੇ ਤੀਜੇ ਹਮਲੇ ਸਮੇਂ ਸਮੁੱਚੇ ਹਿੰਦੁਸਤਾਨੀ ਮੁਗ਼ਲ ਸਾਮਰਾਜ ਨੂੰ ਆਪਣੇ ਅਧੀਨ ਕਰ ਲਿਆ ਸੀ। ਇਸ ਲਈ ਖ਼ਾਲਸੇ ਦੀ ਟੱਕਰ ਵਿੱਚੋਂ ਮੁਗ਼ਲ ਹਕੂਮਤ ਤਾਂ ਬਿਲਕੁਲ ਬਾਹਰ ਨਿਕਲ ਗਈ ਸੀ। ਪਿੱਛੇ ਰਹਿ ਗਿਆ ਸੀ ਸਿਰਫ਼ ਅਬਦਾਲੀ ਦਾ ਸਾਮਰਾਜ। ਕੁਝ ਸਮੇਂ ਲਈ, ਜਦੋਂ ਕਿ 1753 ਈ. ਵਿੱਚ ਮੀਰ ਮੰਨੂੰ ਮਰ ਗਿਆ ਸੀ, ਖ਼ਾਲਸੇ ਨੇ ਪੰਜਾਬ ਵਿੱਚ ਰਾਖੀ ਪ੍ਰਬੰਧ ਦੇ ਨਾਂ ਹੇਠ ਆਪਣਾ ਅਸਿੱਧਾ ਜਿਹਾ ਰਾਜ ਕਾਇਮ ਕਰ ਲਿਆ ਸੀ ਪਰ ਇਹ ਆਰਜ਼ੀ ਜਿਹਾ ਪ੍ਰਬੰਧ ਸੀ। ਇਸੀ ਸਮੇਂ 1755-56 ਈ. ਤੋਂ ਲੈ ਕੇ 1760-61 ਈ. ਤੱਕ ਮਰਾਠੇ ਸਾਰੇ ਹਿੰਦੁਸਤਾਨ ਉਪਰ ਛਾ ਗਏ ਸਨ। ਪੰਜਾਬ ਵੀ ਇਨ੍ਹਾਂ ਦੀ ਗਰਿਫ਼ਤ ਵਿੱਚ ਆ ਗਿਆ ਸੀ। ਮਰਾਠਿਆਂ ਨੇ ਪੰਜਾਬ ਉੱਪਰ ਆਪਣਾ ਰਾਜ ਸਥਾਪਤ ਕਰਕੇ ਖ਼ਾਲਸੇ ਦੇ ਰਾਜ ਨੂੰ ਬਹੁਤ ਤਕੜੀ ਸੱਟ ਮਾਰੀ ਸੀ। ਮਰਾਠਿਆਂ ਨੇ ਇਹ ਤਾਂ ਸੋਚਿਆ ਨਹੀਂ ਸੀ ਕਿ ਸਿੱਖ ਵੀ ਮਰਾਠਿਆਂ ਵਾਂਗ ਇੱਕ ਹਿੰਦੋਸਤਾਨੀ ਧਿਰ ਹੀ ਹਨ। ਇਸ ਲਈ ਮਰਾਠਿਆਂ ਨੇ ਵੀ ਅਬਦਾਲੀ ਅਤੇ ਮੁਗ਼ਲਾਂ ਵਾਂਗ ਪੰਜਾਬ ਵਿੱਚੋਂ ਸਿੱਖਾਂ ਦੀ ਸ਼ਕਤੀ ਨੂੰ ਖ਼ਤਮ ਕਰਨ ਲਈ ਹੀ ਸੋਚਿਆ ਸੀ। ਜੇਕਰ ਮਰਾਠੇ ਇਹ ਸੋਚ ਲੈਂਦੇ ਕਿ ਸਿੱਖ ਵੀ ਤਾਂ ਉਨ੍ਹਾਂ ਵਾਂਗ ਇਕ ਹਿੰਦੁਸਤਾਨੀ ਅਤੇ ਗੈਰ-ਇਸਲਾਮੀ ਧਿਰ ਹਨ। ਇਨ੍ਹਾਂ ਦੇ ਤਕੜੇ ਹੋਣ ਨਾਲ ਉਨ੍ਹਾਂ ਦਾ ਮਰਾਠਾ ਸਾਮਰਾਜ ਹੀ ਤਕੜਾ ਹੋਵੇਗਾ। ਇਸ ਤਰ੍ਹਾਂ ਮਰਾਠੇ ਸਿੱਖਾਂ ਨਾਲ ਮਿਲ ਕੇ ਇੱਕ ਬਹੁਤ ਮਜ਼ਬੂਤ ਹਿੰਦੁਸਤਾਨੀ ਸਾਮਰਾਜ ਕਾਇਮ ਕਰ ਸਕਦੇ ਸਨ। ਪਹਿਲਾਂ-ਪਹਿਲਾਂ ਸਿੱਖ ਮਰਾਠਾ ਗੱਠਜੋੜ ਹੋਇਆ ਵੀ ਪਰ ਇਹ ਬਹੁਤਾ ਚਿਰ ਤੱਕ ਨਹੀਂ ਰਹਿ ਸਕਿਆ।

ਅਸਲ ਵਿੱਚ ਜਦੋਂ ਮਰਾਠਿਆਂ ਨੇ ਪੰਜਾਬ ਵਿੱਚ ਪਹੁੰਚ ਕੇ ਇਥੋਂ ਦੀਆਂ ਫਸਲਾਂ ਅਤੇ ਖੇਤੀ ਨੂੰ ਦੇਖਿਆ ਤਾਂ ਉਨ੍ਹਾਂ ਦੀਆਂ ਅੱਖਾਂ ਚੁੰਧਿਆ ਗਈਆਂ ਸਨ। ਇੱਥੋਂ ਦੇ ਸ਼ਹਿਰ ਅਮੀਰ ਸਨ; ਵਪਾਰੀ ਅਮੀਰ ਸਨ ਅਤੇ ਦੁਕਾਨਦਾਰ ਵੀ ਅਮੀਰ ਸਨ। ਇਸ ਲਈ ਉਨ੍ਹਾਂ ਨੇ ਪੰਜਾਬ ਦੇ ਖੇਤਾਂ ਨੂੰ, ਸ਼ਹਿਰਾਂ ਨੂੰ ਅਤੇ ਵਪਾਰੀਆਂ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ ਸੀ। ਇਸ ਗੱਲ ਨੂੰ ਸਿੱਖਾਂ ਨੇ ਮੰਨਿਆ ਨਹੀਂ। ਸਿੱਟਾ ਇਹ ਹੋਇਆ ਕਿ ਸਿੱਖ-ਮਰਾਠਾ ਗੱਠਜੋੜ ਮੁੱਢਲੇ ਰੂਪ ਵਿੱਚ ਹੀ ਟੁੱਟ ਗਿਆ ਸੀ। ਸਿੱਖ ਕੁਝ ਸਮੇਂ ਲਈ ਅਬਦਾਲੀਆਂ ਅਤੇ ਮਰਾਠਿਆਂ ਦੀ ਸਿੱਧੀ ਟੱਕਰ ਵਿੱਚੋਂ ਇੱਕ ਪਾਸੇ ਹੋ ਗਏ ਸਨ। ਇਸੀ ਸਮੇਂ ਅਬਦਾਲੀਆਂ ਅਤੇ ਮਰਾਠਿਆਂ ਦੀ ਜਨਵਰੀ 1761 ਵਿੱਚ ਸਿੱਧੀ ਟੱਕਰ ਪਾਣੀਪਤ ਦੇ ਮੈਦਾਨਾਂ ਵਿੱਚ ਹੋਈ। ਪਾਣੀਪਤ ਦੀ ਇਕੋ ਦਿਨ ਦੀ ਲੜਾਈ (25 ਜਨਵਰੀ 1761) ਵਿੱਚ ਅਬਦਾਲੀ ਨੇ ਮਰਾਠਿਆਂ ਦਾ ਕਚੂਮਰ-ਕੱਢ ਦਿੱਤਾ ਸੀ। ਜਿਹੜੀ ਮਰਾਠਾ ਸ਼ਕਤੀ ਸੰਨ 1760-61 ਵਿੱਚ ਹਿੰਦੁਸਤਾਨ ਉੱਪਰ ਪੂਰੀ ਤਰ੍ਹਾਂ ਕਾਬਜ਼ ਸੀ ਉਸ ਨੂੰ ਇਕੋ ਦਿਨ ਦੀ ਲੜਾਈ ਵਿੱਚ ਬੁਰੀ ਤਰ੍ਹਾਂ ਕੁਚਲ ਦਿੱਤਾ ਗਿਆ

ਸੀ। ਸਿੱਟੇ ਵਜੋਂ ਮਰਾਠੇ ਬਿਲਕੁਲ ਖ਼ਤਮ ਹੋ ਗਏ ਸਨ। ਹੁਣ ਪੰਜਾਬ ਵਿੱਚ ਰਹਿ ਗਏ ਸਨ ਮਰਾਠਿਆਂ ਦੇ ਜੇਤੂ ਅਫ਼ਗਾਨ ਅਤੇ ਪੰਜਾਬ ਦੇ ਸਪੁੱਤਰ ਖ਼ਾਲਸੇ। ਪੰਜਾਬ ਦੀ ਮਾਲਕੀ ਵਾਸਤੇ ਅਸਲ ਜੰਗ ਹੁਣ ਸ਼ੁਰੂ ਹੋਣੀ ਸੀ।

ਅਹਿਮਦ ਸ਼ਾਹ ਅਬਦਾਲੀ ਰਿਕਾਰਡ ਤੋੜ ਲੁੱਟ ਦੇ ਮਾਲ ਨਾਲ ਭਰਿਆ ਵਾਪਸ ਦਿੱਲੀ ਤੋਂ ਕਾਬਲ ਨੂੰ ਜਾ ਰਿਹਾ ਸੀ। ਖ਼ਾਲਸੇ ਨੇ ਜਥੇਦਾਰ ਜੱਸਾ ਸਿੰਘ ਜੀ ਦੀ ਸੁਪਰ-ਕਮਾਂਡ ਹੇਠ ਇਹ ਗੁਰਮਤਾ ਕਰ ਲਿਆ ਸੀ ਕਿ ਕਾਬਲੀ-ਕੁੱਤੇ ਅਹਿਮਦ ਸ਼ਾਹ ਅਬਦਾਲੀ ਨੂੰ ਲੁੱਟ ਸਮੇਤ ਵਾਪਸ ਨਹੀਂ ਜਾਣ ਦੇਣਾ। ਇਸ ਲਈ ਖ਼ਾਲਸੇ ਨੇ ਘੱਗਰ ਤੋਂ ਲੈ ਕੇ ਪੰਜਾਬ ਦੇ ਸਾਰੇ ਦਰਿਆਵਾਂ ਦੇ ਘਾਟਾਂ ਨੂੰ ਰੋਕ ਲਿਆ ਸੀ। ਜਿਉਂ ਹੀ ਅਬਦਾਲੀ ਦੀ ਸੈਨਾ ਦਰਿਆਵਾਂ ਦੇ ਘਾਟਾਂ ਤੋਂ ਲੰਘਦੀ ਸੀ, ਝਾੜਾਂ ਅਤੇ ਕੰਢਿਆਂ ਉੱਪਰ ਛੁਪੇ ਸਿੰਘ ਦੋਨਾਂ ਪਾਸਿਆਂ ਤੋਂ ਤਾਬੜ-ਤੋੜ ਹਮਲੇ ਕਰਦੇ ਸਨ। ਪਹਿਲਾਂ ਪਹਿਲਾਂ ਤਾਂ ਅਬਦਾਲੀ ਸਮਝ ਹੀ ਨਹੀਂ ਸਕਿਆ ਸੀ ਕਿ ਇਹ ਹਮਲਾਵਰ ਫ਼ੌਜ ਕਿਹੜੀ ਹੈ। ਲਾਹੌਰ ਤੱਕ ਪਹੁੰਚਦਾ ਹੋਇਆ ਅਬਦਾਲੀ ਆਪਣੀ ਲੁੱਟ ਦਾ ਮਾਲ ਬਹੁਤ ਵੱਡੀ ਤਾਦਾਦ ਵਿੱਚ ਗੁਆ ਚੁੱਕਿਆ ਸੀ। ਸਿੰਘਾਂ ਨੇ ਕੈਦ ਕਰਕੇ ਲਿਜਾਈਆਂ ਜਾ ਰਹੀਆਂ ਔਰਤਾਂ ਨੂੰ ਪਹਿਲ ਦੇ ਆਧਾਰ 'ਤੇ ਛੁਡਵਾਇਆ। ਘੋੜੇ-ਹਥਿਆਰ ਤਾਂ ਖੋਹ ਹੀ ਖੋਹੇ, ਖ਼ਜ਼ਾਨੇ ਵੀ ਖੋਹ ਲਏ ਸਨ। ਵੱਡੀ ਗਿਣਤੀ ਵਿੱਚ ਆਦਮੀਆਂ ਨੂੰ ਵੀ ਕੈਦ ਵਿੱਚੋਂ ਛੁਡਵਾਇਆ ਸੀ। ਗੱਲ ਕੀ, ਅਬਦਾਲੀ ਬਹੁਤ ਹੀ ਥੋੜ੍ਹੇ ਲੁੱਟ ਦੇ ਮਾਲ ਨਾਲ ਹੀ ਵਾਪਸ ਕਾਬਲ ਨੂੰ ਜਾ ਸਕਿਆ ਸੀ। ਕੈਦ ਵਿੱਚੋਂ ਛੁਡਵਾਏ ਗਏ ਆਦਮੀ ਅਤੇ ਔਰਤਾਂ ਖ਼ਾਲਸੇ ਨੂੰ ਮੁਕਤੀਦਾਤਾ ਸਮਝ ਗਈਆਂ ਸਨ। ਖ਼ਾਲਸੇ ਦਾ ਮੁਕਤੀ-ਦਾਤਾ ਬਣਨ ਦਾ ਸਿਹਰਾ ਮਿਲਣਾ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਜੰਗੀਨੀਤੀ ਦੀ ਹੀ ਦੇਣ ਸੀ।

ਇਸ ਗੱਲ ਨੂੰ ਅਬਦਾਲੀ ਭੁੱਲਿਆ ਨਹੀਂ ਸੀ। ਇਤਿਹਾਸਕਾਰ ਤਾਂ ਇਥੋਂ ਤੱਕ ਵੀ ਕਹਿੰਦੇ ਹਨ ਕਿ ਅਬਦਾਲੀ ਵਾਪਸ ਕਾਬਲ ਪਹੁੰਚ ਕੇ ਵੀ ਆਪਣੇ ਹਰਮ (ਜ਼ਨਾਨਖ਼ਾਨੇ) ਵਿੱਚ ਵੀ ਨਹੀਂ ਗਿਆ ਸੀ। ਉਹ ਸਿੰਘਾਂ ਨੂੰ ਸਬਕ ਸਿਖਾ ਕੇ ਹੀ ਆਪਣੇ ਹਰਮ ਵਿੱਚ ਜਾਣਾ ਚਾਹੁੰਦਾ ਸੀ। ਸਿੱਟੇ ਵਜੋਂ ਉਸ ਨੇ ਸੰਨ 1762 ਦੇ ਚੜ੍ਹਦੇ ਸਾਲ ਹੀ ਪੰਜਾਬ ਉੱਪਰ ਐਸੀ ਝਪਟ ਮਾਰੀ ਜਿਸ ਨੇ ਇਕ ਦਮ ਸਮੁੱਚੇ ਖ਼ਾਲਸੇ ਨੂੰ ਆਪਣੇ ਘੇਰੇ ਵਿੱਚ ਲੈ ਲਿਆ ਸੀ। ਪੰਜ ਫਰਵਰੀ ਦੀ ਚੜ੍ਹਦੀ ਸਵੇਰ ਸਤਲੁੱਜ ਦਰਿਆ ਦੇ ਫਿਲੌਰ ਵਾਲੇ ਪੱਤਣ ਨੂੰ ਤਲਵਣ ਕੋਲੋਂ ਦੀ ਪਾਰ ਕਰਕੇ ਇਕ ਦਮ ਐਸਾ ਹਮਲਾ ਕੀਤਾ ਜਿਸ ਦੇ ਸਾਹਮਣੇ ਇਕ ਵਾਰ ਤਾਂ ਖ਼ਾਲਸਾ ਪੂਰੀ ਤਰ੍ਹਾਂ ਭੰਬਲਭੂਸੇ ਵਿੱਚ ਪੈ ਗਿਆ ਸੀ। ਖ਼ਾਲਸੇ ਦੇ ਪਰਿਵਾਰਾਂ ਉੱਪਰ ਡੇਹਲੋਂ ਅਤੇ ਗੁਰਮਾਂ ਦੇ ਜੰਗਲਾਂ ਵਿੱਚ ਛੁਪਿਆ ਹੋਇਆਂ 'ਤੇ ਹਮਲਾ ਕਰਵਾਇਆ ਗਿਆ। ਲਗਦੇ ਹੱਥ ਦਰਿਆ ਦਾ ਪੱਤਣ ਪਾਰ ਕਰਨ ਸਾਰ ਖ਼ਾਲਸੇ ਉੱਪਰ ਤਾਬੜ-ਤੋੜ ਹਮਲਾ ਕੀਤਾ ਗਿਆ। ਆਪਣੇ ਉੱਪਰ ਹੋਏ ਤਾਬੜ-ਤੋੜ ਹਮਲੇ ਨੂੰ ਤਾਂ ਸ਼ਾਇਦ ਖ਼ਾਲਸਾ ਝੱਲ ਲੈਂਦਾ ਪਰ ਪਿੱਛੋਂ ਜਦੋਂ ਖ਼ਾਲਸੇ ਦੇ ਛੁਪੇ ਹੋਏ ਪਰਿਵਾਰਾਂ ਉੱਪਰ ਕੀਤੇ ਗਏ ਹਮਲੇ ਦੀਆਂ ਖ਼ਬਰਾਂ ਖ਼ਾਲਸੇ ਪਾਸ ਪਹੁੰਚੀਆਂ ਤਾਂ ਖ਼ਾਲਸੇ ਦੀਆਂ ਸੱਤੇ-ਸੁੱਧਾਂ ਹੀ ਭੁੱਲ ਗਈਆਂ ਸਨ। ਇਹ ਸਮਾਂ ਖ਼ਾਲਸੇ ਦੀ ਪਰਖ ਦਾ ਸਮਾਂ ਤਾਂ ਸੀ ਹੀ ਪਰ ਇਹ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਪਰਖ ਦਾ ਸਮਾਂ ਵੀ ਸੀ।

ਖ਼ਾਲਸਾ, ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਕਮਾਂਡ ਹੇਠ ਲੜਦਾ ਹੋਇਆ ਪਿੱਛਲ-ਖੁਰੀਂ ਪਹਿਲਾਂ ਤਾਂ ਆਪਣੇ ਪਰਿਵਾਰਾਂ ਵੱਲ ਆਇਆ। ਕੁੱਪ-ਰਹੀੜੇ ਦੇ ਪਿੰਡਾਂ ਵਿੱਚ ਪਹੁੰਚ ਕੇ ਉਹ ਆਪਣੇ ਪਰਿਵਾਰਾਂ ਦੇ ਝੁੰਡਾਂ ਨਾਲ ਆ ਮਿਲਿਆ। ਪਹਿਲੀ ਗੱਲ ਤਾਂ ਫਿਲੌਰ ਦੇ ਪੱਤਣਾਂ ਤੋਂ ਲੈ ਕੇ ਲਗਾਤਾਰ ਪਿੱਛਲ-ਖੁਰੀਂ ਲੜਦੇ ਖ਼ਾਲਸੇ ਨੇ ਕੁੱਪ-ਰਹੀੜੇ ਤੱਕ ਦਾ ਸਫ਼ਰ ਤਹਿ ਕੀਤਾ ਸੀ। ਕੁੱਪ-ਰਹੀੜੇ ਪਹੁੰਚ ਕੇ ਖ਼ਾਲਸੇ ਨੇ ਆਪਣੇ ਪਰਿਵਾਰਾਂ ਨੂੰ ਆਪਣੇ ਘੇਰੇ ਵਿੱਚ ਲੈ ਕੇ ਮਾਲਵੇ ਦੇ ਉਨ੍ਹਾਂ ਪਿੰਡਾਂ ਵਲ ਵਧਣ ਦਾ ਮੁਹਾਣ ਕੀਤਾ ਜਿੱਧਰ ਬਾਬਾ ਆਲਾ ਸਿੰਘ ਦਾ ਰਾਜ ਸੀ ਅਤੇ ਸਿੰਘਾਂ ਦੀ ਆਬਾਦੀ ਵਾਲੇ ਪਿੰਡ ਸਨ। ਬਰਨਾਲੇ ਵਾਲੇ



ਪਾਸਿਉਂ ਬਾਬਾ ਆਲਾ ਸਿੰਘ ਦੇ ਭੇਜੇ ਹੋਏ ਉਹ ਬੰਦੇ ਵੀ ਕੁੱਪ-ਰਹੀੜੇ ਪਹੁੰਚ ਗਏ ਸਨ ਜਿਨ੍ਹਾਂ ਨੇ ਲੜ ਰਹੇ ਖ਼ਾਲਸੇ ਨੂੰ ਸਿੰਘਾਂ ਦੀ ਆਬਾਦੀ ਵਾਲੇ ਪਿੰਡਾਂ ਵੱਲ ਲੈ ਕੇ ਜਾਣਾ ਸੀ। ਸਿੱਟੇ ਦੇ ਤੌਰ 'ਤੇ ਸ਼ਾਮ ਹੋਣ ਤੱਕ ਲੜਦਾ ਹੋਇਆ ਖ਼ਾਲਸਾ ਕੁਤਬਾ-ਬਾਹਮਣੀ ਪਿੰਡਾਂ ਤੱਕ ਹੀ ਜਾ ਸਕਿਆ ਸੀ ਕਿ ਉੱਥੇ ਮਾਲਵੇ ਦੇ ਪਿੰਡਾਂ ਵਿੱਚੋਂ ਇਕੱਠੇ ਹੋਏ ਸਿੰਘ ਜੱਥੇ ਜੈਕਾਰੇ ਬੁਲਾਉਂਦੇ ਹੋਏ ਆ ਮਿਲੇ ਸਨ। ਫਿਲੌਰ ਦੇ ਤਲਵਣ ਦੇ ਘਾਟਾਂ ਤੋਂ ਲੈ ਕੇ ਕੁਤਬਾ-ਬਾਹਮਣੀ ਪਿੰਡਾਂ ਤੱਕ ਦਾ ਫਾਸਲਾ ਬਹੁਤ ਲੰਮਾ ਫਾਸਲਾ ਸੀ ਜਿਹੜਾ ਖ਼ਾਲਸੇ ਨੇ ਲੜਦਿਆਂ ਹੋਇਆਂ ਤਹਿ ਕੀਤਾ ਸੀ। ਅਬਦਾਲੀ ਗੁੱਸੇ ਨਾਲ ਭਰਿਆ-ਪੀਤਾ ਪਿਆ ਸੀ। ਉਸ ਦਾ ਕਹਿਣਾ ਸੀ ਕਿ ਜੇਕਰ ਇਕ ਵਾਰ ਖ਼ਾਲਸੇ ਨੂੰ ਕੋਈ ਅੱਗੋਂ ਘੇਰ ਕੇ ਰੋਕ ਲਵੇ ਤਾਂ ਮੈਂ ਇਸ ਦੇ ਸੱਥਰ ਵਿਛਾ ਦਿਆਂਗਾ। ਖ਼ਾਲਸੇ ਨੂੰ ਵੀ ਪਤਾ ਸੀ ਕਿ ਜੇਕਰ ਉਹ ਘੇਰੇ ਗਏ ਤਾਂ ਸਮਝੋ ਸਭ ਕੁਝ ਹੀ ਖ਼ਤਮ ਹੋ ਜਾਵੇਗਾ। ਇਸ ਲਈ ਖ਼ਾਲਸਾ ਆਪਣੇ ਗੁਰੂ ਨੂੰ ਹਾਜ਼ਰ-ਨਾਜ਼ਰ ਸਮਝਦਾ ਹੋਇਆ ਪੂਰੀ ਤਾਕਤ ਨਾਲ ਲੜਦਾ ਰਿਹਾ ਅਤੇ ਅਬਦਾਲੀ ਨੂੰ ਰੋਕ ਪਾਉਂਦਾ ਰਿਹਾ।

ਹਰ ਇਕ ਸਿੰਘ ਲਹੂ-ਲੁਹਾਣ ਸੀ; ਹਰ ਘੋੜਾ ਲਹੂ-ਲੁਹਾਣ ਸੀ। ਸਰਦਾਰ ਆਹਲੂਵਾਲੀਆ ਦਾ ਸਾਰਾ ਸਰੀਰ ਵੱਢਿਆ-ਟੁੱਕਿਆ ਪਿਆ ਸੀ। ਸਰਦਾਰ ਦਾ ਇੱਕ ਘੋੜਾ ਵੀ ਰਸਤੇ ਵਿੱਚ ਮਾਰਿਆ ਗਿਆ ਸੀ। ਦੂਸਰੇ ਸਿੰਘ ਸਰਦਾਰ, ਆਹਲੂਵਾਈਏ ਸਰਦਾਰ ਨੂੰ ਜੰਗ ਤੋਂ ਬਾਹਰ ਜਾਣ ਲਈ ਵੀ ਕਹਿੰਦੇ ਸਨ ਪਰ ਸਰਦਾਰ ਆਹਲੂਵਾਲੀਏ ਨੇ ਠਾਣ ਰੱਖੀ ਸੀ ਕਿ ਭਾਵੇਂ ਕੁਝ ਵੀ ਹੋਵੇ ਮੈਦਾਨ ਤੋਂ ਬਾਹਰ ਨਹੀਂ ਜਾਣਾ। ਇਤਿਹਾਸਕਾਰਾਂ ਨੇ ਸ਼ਹੀਦ ਸਿੰਘਾਂ ਦੀ ਗਿਣਤੀ ਤੀਹ-ਪੈਂਤੀ ਹਜ਼ਾਰ ਦੀ ਦੱਸੀ ਹੈ। ਇਹ ਸਿੰਘਾਂ ਦਾ ਬਹੁਤ ਵੱਡਾ ਘੱਲੂਘਾਰਾ ਸੀ। ਜਦ ਅਬਦਾਲੀ ਨੂੰ ਪਤਾ ਲਗਿਆ ਕਿ ਅੱਗੇ ਸਿੱਖਾਂ ਦੀ ਆਬਾਦੀ ਵਾਲੇ ਪਿੰਡ ਹਨ ਤਾਂ ਉਹ ਭਰਿਆ-ਪੀਤਾ ਵਾਪਸ ਮੁੜ ਗਿਆ ਸੀ। ਚੋਟ ਤਾਂ ਇਹ ਬਹੁਤ ਵੱਡੀ ਸੀ ਜਿਹੜੀ ਅਬਦਾਲੀ ਨੇ ਸਿੰਘਾਂ ਨੂੰ ਮਾਰੀ ਸੀ ਪਰ ਸਿੰਘ ਮਰਾਠੇ ਨਹੀਂ ਸਨ। ਸਿੰਘਾਂ ਦੀ ਸੋਚ ਸੀ ਕਿ ਇਸ ਦਾ ਬਦਲਾ ਜ਼ਰੂਰ ਲੈਣਾ ਹੈ। ਇਹ ਤਾਂ ਖ਼ਾਲਸੇ ਦਾ ਖੋਟ ਸੀ ਜਿਹੜਾ ਨਿਕਲ ਗਿਆ ਹੈ। ਅਸਲ ਖ਼ਾਲਸੇ ਦਾ ਖਰਾ ਸੋਨਾ ਤਾਂ ਅਜੇ ਬਚਿਆ ਪਿਆ ਹੈ। ਫਰਵਰੀ ਤੋਂ ਲੈ ਕੇ ਅਕਤੂਬਰ ਤੱਕ ਖ਼ਾਲਸੇ ਨੇ ਮਾਲਵੇ ਦੇ ਪਿੰਡਾਂ ਵਿੱਚ ਪੂਰਾ ਆਰਾਮ ਕੀਤਾ। ਆਖਰ ਦੀਵਾਲੀ ਦੇ ਸਮੇਂ ਸਰਬੱਤ ਖ਼ਾਲਸਾ ਸਮਾਗਮ ਕਰਕੇ ਖ਼ਾਲਸੇ ਨੇ ਗੁਰਮੱਤਾ ਕੀਤਾ ਕਿ ਅਬਦਾਲੀ ਕੋਲੋਂ ਹਰ ਹਾਲਤ ਵਿੱਚ ਬਦਲਾ ਲੈਣਾ ਹੈ।

ਸਿੱਟੇ ਵਜੋਂ ਅਕਤੂਬਰ, 1762 ਵਿੱਚ ਹੀ ਖਾਲਸਾ 60,000 ਘੋੜ ਸੁਆਰ ਇਕੱਠਾ ਹੋ ਕੇ ਅੰਮ੍ਰਿਤਸਰ ਵਿਖੇ ਛੇਹਰਟਾ ਦੇ ਅਸਥਾਨ 'ਤੇ ਲਾਹੌਰ ਉਪਰ ਹਮਲਾ ਕਰਨ ਲਈ ਤਿਆਰ ਹੋ ਕੇ ਖੜ੍ਹ ਗਿਆ ਸੀ। ਪਤਾ ਲੱਗਣ ਤੇ ਅੱਗੋਂ ਅਬਦਾਲੀ ਵੀ ਪਹੁੰਚ ਗਿਆ ਅਤੇ ਛੇਹਰਟੇ ਦੇ ਸਥਾਨ 'ਤੇ ਇਕੋ ਦਿਨ ਦੀ ਗਹਿਗੱਚ ਲੜਾਈ ਵਿੱਚ ਅਬਦਾਲੀ ਰਾਤ ਦੇ ਅੰਨ੍ਹੇਰੇ ਵਿੱਚ ਪਹਿਲਾਂ ਤਾਂ ਰਾਤੋ-ਰਾਤ ਲਾਹੌਰ ਜਾ ਵੜਿਆ ਸੀ ਅਤੇ ਅਗਲੇ ਦਿਨ ਲਾਹੌਰ ਤੋਂ ਵੀ ਰਵਾਨਾ ਹੋ ਕੇ ਚਿਨਾਬ ਤੇ ਜਿਹਲਮ ਨੂੰ ਪਾਰ ਕਰ ਗਿਆ ਸੀ। ਇਹ ਅਬਦਾਲੀ ਦੀ ਪਹਿਲੀ ਹਾਰ ਸੀ।

1765 ਈ. ਵਿੱਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਅਗਵਾਈ ਵਿੱਚ ਸਿੰਘਾਂ ਨੇ ਅਬਦਾਲੀ ਨੂੰ ਪੂਰੀ ਤਰ੍ਹਾਂ ਹਰਾ ਕੇ ਪੰਜਾਬ ਵਿੱਚੋਂ ਕੱਢ ਦਿੱਤਾ ਸੀ ਅਤੇ ਸੰਨ 1765 ਦੀ ਵੈਸਾਖੀ ਨੂੰ ਸਰਬੱਤ ਖ਼ਾਲਸਾ ਸਮਾਗਮ ਕਰਕੇ ਪੰਜਾਬ ਵਿੱਚ ਖ਼ਾਲਸੇ ਦੇ ਰਾਜ ਨੂੰ ਸਥਾਪਤ ਕਰਨ ਦਾ ਐਲਾਨ ਕਰ ਦਿੱਤਾ ਸੀ। ਖ਼ਾਲਸੇ ਦੀ ਉਹੀ ਮੋਹਰ ਫਿਰ ਚਾਲੂ ਕੀਤੀ ਗਈ ਸੀ ਜਿਹੜੀ ਪਚਵੰਜਾ ਸਾਲ ਪਹਿਲਾਂ ਬੰਦਾ ਸਿੰਘ ਬਹਾਦਰ ਨੇ 1710 ਵਿੱਚ ਜਾਰੀ ਕੀਤੀ ਸੀ। ਅਰਥਾਤ:

**ਦੇਗ ਤੇਗ ਫ਼ਤਿਹ ੳ ਨੁਸਰਤ ਬੇਦੰਰਗ।**
**ਯਫ਼ਤ ਅਜ ਨਾਨਕ ਗੁਰੂ ਗੋਬਿੰਦ ਸਿੰਘ।**

ਇਸ ਦਾ ਮਤਲਬ ਸੀ ਕਿ ਖ਼ਾਲਸੇ ਨੇ ਗੁਰੂ ਨਾਨਕ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ

ਅਪਾਰ ਮਿਹਰ ਦੁਆਰਾ ਆਪਣੇ ਦੁਸ਼ਮਣਾਂ ਉੱਪਰ ਫਤਿਹ ਪ੍ਰਾਪਤ ਕੀਤੀ ਹੈ ਅਤੇ ਆਪਣਾ ਰਾਜ ਸਥਾਪਤ ਕਰਕੇ ਲੋੜਵੰਦ ਲੋਕਾਂ ਲਈ ਅਤੁੱਟ ਲੰਗਰ (ਦੇਗ) ਚਾਲੂ ਕੀਤਾ ਹੈ।

ਇਹ ਖ਼ਾਲਸੇ ਦੇ ਸਤਾਰਾਂ ਸਾਲਾਂ ਚੱਲੇ ਲੰਮੇ ਹਥਿਆਰਬੰਦ ਸੰਘਰਸ਼ ਦਾ ਸਿੱਟਾ ਸੀ ਕਿ ਉਸ ਨੇ ਪੰਜਾਬ ਨੂੰ ਆਪਣੇ ਸੁਤੰਤਰ ਮੁਲਕ ਦੇ ਤੌਰ 'ਤੇ ਸਥਾਪਤ ਕਰ ਲਿਆ ਸੀ। ਇਹ ਲੰਮਾ ਯੁੱਧ ਸਰਦਾਰ ਆਹਲੂਵਾਲੀਆ ਦੀ ਅਗਵਾਈ ਹੇਠ ਲੜਿਆ ਗਿਆ ਸੀ। ਇਹ ਫ਼ਤਿਹ ਅਤੇ ਇਹ ਪ੍ਰਾਪਤੀ ਸਰਦਾਰ ਆਹਲੂਵਾਲੀਆ ਦੀ ਯੋਗ ਅਤੇ ਨਿਪੁੰਨ ਲੀਡਰਸ਼ਿਪ ਦੀ ਦੇਣ ਸੀ। ਇਹੀ ਯੋਗਤਾ, ਨਿਪੁੰਨਤਾ, ਅਤੇ ਪ੍ਰਬੀਨਤਾ ਦੇ ਹੋਣ ਕਰਕੇ ਹੀ ਨੇ ਉਨ੍ਹਾਂ ਦੇ ਜਿਊਂਦੇ-ਜੀ ਹੀ ਉਨ੍ਹਾਂ ਨੂੰ ਸੁਲਤਾਨ-ਉਲ-ਕੌਮ ਦਾ ਸਰਬ-ਉੱਚ ਅਤੇ ਅਤੀ ਅਹਿਮੀਅਤ ਵਾਲਾ ਖਿਤਾਬ ਖ਼ਾਲਸੇ ਦਿੱਤਾ ਸੀ।

ਅਖ਼ੀਰ ਵਿੱਚ ਮੈਂ ਇੱਥੇ ਇਕ ਗੱਲ ਕਹਿ ਕੇ ਲੇਖ ਦੀ ਸਮਾਪਤੀ ਕਰਨੀ ਚਾਹਵਾਂਗਾ ਕਿ ਜੇਕਰ ਵਿਸ਼ਵ ਦੇ ਸਫ਼ਲ ਜਰਨੈਲਾਂ ਦੀ ਚੋਣ ਕਰਨੀ ਹੋਵੇ ਤਾਂ ਉਨ੍ਹਾਂ ਵਿੱਚ ਦੋ ਗੁਣਾਂ ਦੀ ਪਰਖ਼ ਜ਼ਰੂਰ ਕਰਨੀ ਪਵੇਗੀ। ਇਕ ਇਹ ਕਿ ਕੀ ਉਹ ਜਰਨੈਲ, ਆਪਣਾ ਜੰਗੀ ਜੀਵਨ ਸ਼ੁਰੂ ਕਰਨ ਤੋਂ ਲੈ ਕੇ ਅਖੀਰ ਤੱਕ ਅਜਿੱਤ ਰਿਹਾ ਸੀ ਜਾਂ ਆਪਣੀ ਮੌਤ ਤੋਂ ਪਹਿਲਾਂ ਜੰਗ ਹਾਰ ਚੁੱਕਿਆ ਸੀ। ਸਿਕੰਦਰ, ਨੈਪੋਲੀਅਨ, ਹਿਟਲਰ ਆਦਿ ਸਭ ਡਿਕਟੇਟਰ ਅਤੇ ਜਰਨੈਲ ਬਿਨਾਂ ਸ਼ੱਕ ਬਹੁਤ ਵੱਡੇ ਜੇਤੂ ਅਤੇ ਹਾਕਮ ਵੀ ਹੋਏ ਹਨ ਪਰ ਇਹ ਲੋਕ ਆਪਣੀ ਮੌਤ ਤੋਂ ਪਹਿਲਾਂ ਹੀ ਆਪਣੀ ਜੰਗ ਹਾਰ ਚੁੱਕੇ ਸਨ। ਸਿਕੰਦਰ ਪੰਜਾਬ ਵਿੱਚੋਂ ਹਾਰ ਕੇ ਹੀ ਵਾਪਸ ਮੁੜਿਆ ਸੀ। ਨੈਪੋਲੀਅਨ ਵਾਟਰਲੂ ਦੀ ਲੜਾਈ ਵਿੱਚ ਹਾਰ ਕੇ ਅੰਗਰੇਜ਼ਾਂ ਦੀ ਕੈਦ ਵਿੱਚ ਹੀ ਮਰਿਆ ਸੀ। ਹਿਟਲਰ ਨੇ ਆਖਰ ਹਾਰ ਦੇ ਦੁੱਖੋਂ ਹੀ ਆਤਮ-ਹੱਤਿਆ ਕਰ ਲਈ ਸੀ। ਜੇਕਰ ਸਰਦਾਰ ਆਹਲੂਵਾਲੀਆ ਜੀ ਨੂੰ ਇਨ੍ਹਾਂ ਦੇ ਬਰਾਬਰ ਰੱਖਣਾ ਹੈ ਤਾਂ ਉਹ ਇਨ੍ਹਾਂ ਤੋਂ ਉੱਪਰ ਖੜ੍ਹਾ ਹੋਵੇਗਾ ਕਿਉਂਕਿ ਪੰਜਾਬ ਦਾ ਖ਼ਾਲਸਾ ਰਾਜ, ਆਹਲੂਵਾਲੀਏ ਸਰਦਾਰ ਦੀ ਸਫ਼ਲਤਾ ਦੀ ਹੀ ਦੇਣ ਸੀ। ਪੰਜਾਬ ਨੂੰ ਮਿਸਲਦਾਰਾਂ ਨੇ ਸੰਭਾਲ ਲਿਆ ਸੀ ਪਰ ਸਰਦਾਰ ਆਹਲੂਵਾਲੀਆ ਇਕ ਦਰਵੇਸ਼ ਵਾਂਗ ਆਪਣੇ ਸ਼ਹਿਰ ਕਪੂਰਥਲੇ ਵਿੱਚ ਜਾ ਬਿਰਾਜੇ ਸਨ। 1783 ਈ. ਨੂੰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆਂ ਅਕਾਲ ਚਲਾਨਾ ਕਰ ਗਏ।

ਦੂਜੀ ਗੱਲ ਇਕ ਸਫ਼ਲ ਜਰਨੈਲ ਦੀ ਇਹ ਦੇਖਣੀ ਜ਼ਰੂਰੀ ਹੈ ਕਿ ਕੀ ਉਸ ਦੀਆਂ ਜੰਗੀ ਨੀਤੀਆਂ ਵਿੱਚ ਨੈਤਿਕਤਾ ਸੀ? ਬਿਨਾਂ ਨੈਤਿਕਤਾ ਤੋਂ ਸਫ਼ਲਤਾ ਦੀ ਕੋਈ ਪਵਿੱਤਰਤਾ ਨਹੀਂ ਹੁੰਦੀ। ਠੀਕ ਹੈ ਕਿ ਜੰਗ ਵਿੱਚ ਸਭ-ਕੁਝ ਜ਼ਾਇਜ਼ ਹੁੰਦਾ ਹੈ ਕਿਉਂਕਿ ਆਖਰ ਜਿੱਤ ਸਭ-ਕੁਝ ਨੂੰ ਢੱਕ ਲੈਂਦੀ ਹੈ। ਧੋਖੇ-ਫਰੇਬ ਨਾਲ ਅਤੇ ਪੈਸੇ ਦੇ ਲਾਲਚ ਨਾਲ ਜੰਗ ਜਿੱਤ ਲੈਣਾ ਆਮ ਗੱਲਾਂ ਹਨ ਪਰ ਇਹ ਨੈਤਿਕਤਾ ਵਾਲੀਆਂ ਗੱਲਾਂ ਨਹੀਂ ਹਨ। ਹੁਣ ਦੇਖੋ ਜਥੇਦਾਰ ਆਹਲੂਵਾਲੀਏ ਦੀ ਜੰਗੀ ਨੀਤੀ ਦੀ ਨੈਤਿਕਤਾ ਐਸੀ ਸੀ ਕਿ ਉਸ ਨੇ ਕਾਜ਼ੀ ਨੂਰ ਮੁਹੰਮਦ ਜੈਸੇ ਇਕ ਕੱਟੜ ਵਿਰੋਧੀ ਨੂੰ ਵੀ ਇਹ ਕਹਿਣ ਲਈ ਮਜ਼ਬੂਰ ਕਰ ਦਿੱਤਾ ਸੀ ਕਿ ਇਹ ਤਾਂ ਸ਼ੇਰ ਹਨ ਸ਼ੇਰ, ਨਾ ਇਹ ਦੁਸ਼ਮਣ ਦੀ ਤੀਵੀਂ ਨੂੰ ਲੁੱਟਦੇ ਹਨ ਭਾਵੇਂ ਉਹ ਗਹਿਣਿਆਂ ਨਾਲ ਵੀ ਕਿਉਂ ਨਾ ਲੱਦੀ ਹੋਵੇ। ਇਹ ਦੁਸ਼ਮਣ ਦੀ ਔਰਤ ਨੂੰ ਵੀ ਮਾਈ ਸ਼ਬਦ ਨਾਲ ਸੰਬੋਧਨ ਕਰਦੇ ਹਨ। ਇਹ ਸ਼ੇਰ (ਸਿੰਘ) ਜੰਗੀ-ਹੁਨਰ ਵਿੱਚ ਇਤਨੇ ਮਾਹਰ ਹਨ ਕਿ ਲੜਦੇ ਹੋਏ ਕੁਝ ਹੀ ਸਮੇਂ ਵਿੱਚ ਆਪਣੇ ਦੁਸ਼ਮਣ ਨੂੰ ਇਸ ਤਰ੍ਹਾਂ ਆਪਣੇ ਜਾਲ ਵਿੱਚ ਫਸਾ ਲੈਂਦੇ ਹਨ ਕਿ ਵੱਡੇ ਤੋਂ ਵੱਡੇ ਜਰਨੈਲ ਨੂੰ ਵੀ ਮਾਤ ਪਾ ਦਿੰਦੇ ਹਨ। ਇਸ ਲਈ ਹੇ ਅਫ਼ਗਾਨੀ ਯੋਧੇ! ਜੇ ਤੈਂ ਲੜਨਾ ਸਿੱਖਣਾ ਹੈ ਤਾਂ ਇਨ੍ਹਾਂ ਸ਼ੇਰਾਂ (ਸਿੰਘਾਂ) ਤੋਂ ਲੜਨਾ ਸਿੱਖ'। ਕਾਜ਼ੀ ਨੂਰ ਮੁਹੰਮਦ ਦੇ ਇਹ ਕਥਨ ਆਪਣੇ-ਆਪ ਦੱਸ ਰਹੇ ਹਨ ਕਿ ਸਰਦਾਰ ਆਹਲੂਵਾਲੀਏ ਦੀ ਜੰਗੀ ਨੀਤੀ ਵਿੱਚ ਨੈਤਿਕਤਾ ਵੀ ਕੁੱਟ-ਕੁੱਟ ਕੇ ਭਰੀ ਹੋਈ ਸੀ ਅਤੇ ਉਸ ਦੀ ਜੰਗੀ-ਨੀਤੀ ਨੇ ਨਵੇਂ-ਨਵੇਂ ਜੰਗੀ ਹੁਨਰ ਵੀ ਈਜਾਦ ਕੀਤੇ ਸਨ।



# ਮਿਸਲ ਆਹਲੂਵਾਲੀਆ

-ਅਲੀ ਰਾਜਪੁਰਾ

ਇਸ ਘਰਾਣੇ ਦੇ ਅਸਲ ਮੋਢੀ ਜਥੇਦਾਰ ਜੱਸਾ ਸਿੰਘ ਜੀ ਕਲਾਲ। ਜਿਨ੍ਹਾਂ ਦਾ ਪਿੰਡ ਆਹਲੂ ਜ਼ਿਲ੍ਹਾ ਲਾਹੌਰ ਸੀ। ਪਿੰਡ ਦੇ ਨਾਂ ਕਰਕੇ ਸਭ ਉਸ ਨੂੰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਆਖ ਸੱਦਣ ਲੱਗੇ। ਉਹ ਰਿਆਸਤ ਕਪੂਰਥਲਾ ਦਾ ਬਾਨੀ ਸੀ। ਅੱਜ-ਕਲ੍ਹ ਸਾਰੇ ਕਲਾਲ ਸਿੱਖ ਆਪਣੇ ਆਪ ਨੂੰ 'ਆਹਲੂਵਾਲੀਏ' ਅਖਵਾਉਂਦੇ ਹਨ।

ਵਰ੍ਹਿਆਂ ਤੋਂ ਅੱਜ ਤਕ ਕਪੂਰਥਲਾ ਘਰਾਣੇ ਨੂੰ ਸਾਰੇ ਲੋਕ ਆਹਲੂਵਾਲੀਏ (ਕਲਾਲ) ਹੀ ਸਮਝਦੇ ਆਏ ਹਨ। ਰਾਜਾ ਖੜਕ ਸਿੰਘ ਦੇ ਸਮੇਂ ਇਸ ਘਰਾਣੇ ਨੂੰ ਜੈਸਲਮੇਰ ਦੇ ਭੱਟੀ ਰਾਜਪੂਤ ਘਰਾਣੇ ਨਾਲ ਮਿਲਾਉਣ ਦਾ ਯਤਨ ਕੀਤਾ ਗਿਆ। ਇਸ ਦੀ ਬੰਸਾਵਾਲੀ ਰਾਜਾ ਸਾਲਬਹਿਨ ਦੀ ਕੁੱਲ ਨਾਲ ਜੋੜੀ ਗਈ। ਇਸ ਘਰਾਣੇ ਤੇ ਕਲਾਲ ਹੋਣ ਬਾਰੇ ਇਉਂ ਸੁਣਿਆ ਜਾਂਦਾ ਹੈ ਕਿ ਲਾਹੌਰ ਦੇ ਸੂਬੇਦਾਰ ਨੇ ਪੰਜ ਪਿੰਡ, ਆਹਲੂ, ਹੱਲੋਕੇ, ਸਾਧੋਕੇ, ਤੂਰ ਤੇ ਚੱਕ ਦਿੱਤੇ ਜਗੀਰ 'ਚ ਸ. ਗੰਡਾ ਸਿੰਘ ਨੂੰ ਤੇ ਸ. ਗੰਡਾ ਸਿੰਘ ਨੇ ਆਪਣੀ ਪੱਕੀ ਰਿਹਾਇਸ਼ 'ਆਹਲੂ' ਕਰ ਲਈ। ਗੰਡਾ ਸਿੰਘ ਦੇ ਪੁੱਤਰ ਸਧਾਵਾ ਸਿੰਘ ਨੇ ਇਕ ਕਲਾਲ ਲੜਕੀ ਨਾਲ ਵਿਆਹ ਕਰ ਲਿਆ। ਲੜਕੀ ਦੇ ਪਰਿਵਾਰ ਨੇ ਇਹ ਸ਼ਰਤ ਮਨਵਾਈ ਕਿ ਸਧਾਵਾ ਸਿੰਘ ਦਾ ਘਰਾਣਾ ਅੱਜ ਤੋਂ ਬਾਅਦ ਆਪਣੇ ਆਪ ਨੂੰ 'ਕਲਾਲ' ਅਖਵਾਏਗਾ ਤੇ ਆਪਣੇ ਲੜਕਾ ਲੜਕੀਆਂ ਦੇ ਰਿਸ਼ਤੇ ਕੇਵਲ 'ਕਲਾਲ' ਨਾਲ ਹੀ ਕਰੇਗਾ। ਇਸ ਵਾਸਤੇ ਸਾਰੇ ਲੋਕ ਇਸ ਘਰਾਣੇ ਨੂੰ ਕਲਾਲ ਸਮਝਣ ਤੇ ਕਹਿਣ ਲੱਗ ਪਏ।

ਸਧਾਵਾ ਸਿੰਘ ਦੇ ਅੱਗੇ ਚਾਰ ਪੁੱਤਰ ਪੈਦਾ ਹੋਏ ਗੋਪਾਲ ਸਿੰਘ, ਹੇਮੂੰ, ਸ਼ਕੰਦਰ ਤੇ ਚਾਕਾ। ਗੋਪਾਲ ਸਿੰਘ ਨੇ 'ਆਹਲੂ' ਦਾ ਜ਼ਿੰਮੀਦਾਰਾ ਸੰਭਾਲ ਲਿਆ ਤੇ ਛੋਟੇ ਤਿੰਨ ਲਾਹੌਰ ਜਾ ਵੱਸੇ। ਗੋਪਾਲ ਸਿੰਘ ਦੇ ਪੁੱਤਰ ਦੇਵਾ ਸਿੰਘ ਤੇ ਬਦਰ ਸਿੰਘ ਸਨ। ਸ. ਬਦਰ ਸਿੰਘ ਦਾ ਵਿਆਹ ਸ. ਬਾਘ ਸਿੰਘ ਹੱਲੋਵਾਲੀਏ ਦੀ ਭੈਣ ਨਾਲ ਹੋਇਆ। ਬਾਘ ਸਿੰਘ ਉਸ ਵੇਲੇ ਪੰਥ ਵਿੱਚ ਉੱਘਾ ਸਰਦਾਰ ਤੇ ਇਕ ਜਥੇਦਾਰ ਸੀ। ਸ. ਬਦਰ ਸਿੰਘ ਦੇ ਘਰ 1718 ਈ. ਵਿੱਚ ਪ੍ਰਸਿੱਧ ਜਥੇਦਾਰ ਜੱਸਾ ਸਿੰਘ ਜੀ ਜਨਮਿਆ। ਜਥੇਦਾਰ ਜੱਸਾ ਸਿੰਘ ਜੀ ਅਜੇ ਪੰਜ ਸਾਲਾਂ ਦਾ ਹੀ ਸੀ ਕਿ ਪਿਤਾ (ਬਦਰ ਸਿੰਘ) 1723 ਈ. ਨੂੰ ਚੜ੍ਹਾਈ ਕਰ ਗਿਆ ਸੀ। ਉਸ ਵਕਤ ਕਿਸੇ ਨੇ ਕਿਆਸਿਆ ਵੀ ਨਹੀਂ ਸੀ ਕਿ ਇਹ ਪੰਜਾਂ ਸਾਲਾਂ ਦਾ ਯਤੀਮ ਇਕ ਦਿਨ ਸਾਰੇ ਪੰਥ ਦਾ ਬਾਦਸ਼ਾਹ ਬਣੇਗਾ।

ਜਥੇਦਾਰ ਜੱਸਾ ਸਿੰਘ ਜੀ ਦੀ ਮਾਤਾ ਉਸ ਨੂੰ ਲੈ ਕੇ ਦਿੱਲੀ ਵਿੱਚ ਮਾਤਾ ਸੁੰਦਰ ਕੌਰ ਜੀ ਕੋਲ ਚਲੀ ਗਈ। ਪੰਜ-ਛੇ ਸਾਲਾਂ ਦੇ ਦੋ-ਤਾਰਾ ਵਜਾ ਕੇ ਆਪਣੀ ਮਾਂ ਨਾਲ ਮਿਲ ਕੇ ਗੁਰਬਾਣੀ ਦਾ ਕੀਰਤਨ ਕਰਿਆ ਕਰਦਾ ਸੀ। ਮਾਤਾ ਸੁੰਦਰ ਕੌਰ ਜੀ ਉਸ ਨਾਲ ਬੜਾ ਮੋਹ, ਪਿਆਰ ਕਰਦੇ ਸਨ। ਜਦੋਂ ਜਥੇਦਾਰ ਜੱਸਾ ਸਿੰਘ ਜੀ ਸਤਾਰਾਂ ਕੁ ਸਾਲ

ਦਾ ਹੋਇਆ ਤਾਂ ਉਸ ਦਾ ਮਾਮਾ ਸ. ਬਾਘ ਸਿੰਘ ਉਸ ਨੂੰ ਤੇ ਮਾਤਾ ਨੂੰ ਦਿੱਲਿਉਂ ਲੈ ਆਇਆ। ਮਾਤਾ ਜੀ ਨੇ ਜੱਸਾ ਸਿੰਘ ਜੀ ਨੂੰ ਢਾਲ, ਤਲਵਾਰ, ਕਮਾਨ, ਤੀਰਾਂ ਦਾ ਭੱਥਾ ਤੇ ਪੋਸ਼ਾਕ ਇਨਾਮ ਵਜੋਂ ਦਿੱਤੇ। ਦਿੱਲਿਉਂ ਤੋਰਨ ਲੱਗਿਆਂ। ਜਥੇਦਾਰ ਜੱਸਾ ਸਿੰਘ ਜੀ ਤੇ ਉਸ ਦਾ ਮਾਮਾ ਸ. ਬਾਘ ਸਿੰਘ ਤੇ ਮਾਤਾ ਕਰਤਾਰਪੁਰ ਨਵਾਬ ਕਪੂਰ ਸਿੰਘ ਕੋਲ ਰਹੇ। ਅੰਮ੍ਰਿਤ ਵੇਲੇ ਜੱਸਾ ਤੇ ਉਸ ਦੀ ਮਾਤਾ ਨੇ 'ਆਸਾ ਦੀ ਵਾਰ' ਦਾ ਕੀਰਤਨ ਕੀਤਾ। ਨਵਾਬ ਕਪੂਰ ਕੀਰਤਨ ਸੁਣ ਕੇ ਬੜਾ ਹੈਰਾਨ ਤੇ ਪ੍ਰਸੰਨ ਹੋਇਆ, ਨਾਲ ਹੀ ਆਪਣੀ ਬੁੱਕਲ ਵਿੱਚ ਲੈ ਕੇ ਜੱਸਾ ਸਿੰਘ ਜੀ ਨੂੰ ਆਖਿਆ, "ਮੈਂ ਤੈਨੂੰ ਧਰਮ ਦਾ ਪੁੱਤਰ ਬਣਾਉਂਦਾ ਹਾਂ........।"

ਜਥੇਦਾਰ ਜੱਸਾ ਸਿੰਘ ਜੀ ਦੇ ਮਾਮੇ ਨੇ ਆਪਣੀ ਭੈਣ ਨਾਲ ਸਲਾਹ ਕਰਕੇ ਜਥੇਦਾਰ ਜੱਸਾ ਸਿੰਘ ਜੀ ਦੀ ਬਾਂਹ ਨਵਾਬ ਕਪੂਰ ਦੇ ਹੱਥ ਫੜਾ ਦਿੱਤੀ। ਨਵਾਬ ਨੇ ਉਸ ਨੂੰ ਆਪਣੇ ਹੱਥੀਂ ਅੰਮ੍ਰਿਤ ਛਕਾਇਆ ਸੀ। ਉਸ ਦੀ ਮਾਂ ਤੇ ਮਾਮਾ ਉਸ ਨੂੰ ਛੱਡ ਹੱਲੋਵਾਲ ਆਣ ਪਹੁੰਚੇ ਸਨ। ਜਥੇਦਾਰ ਕਪੂਰ ਸਿੰਘ ਜਦੋਂ 1733 ਈ. ਨਵਾਬ ਬਣਿਆ ਤਾਂ ਜਥੇਦਾਰ ਜੱਸਾ ਸਿੰਘ ਜੀ ਨੇ ਆਪਣਾ ਜਥਾ ਬਣਾ ਲਿਆ ਤੇ ਛੋਟੇ ਘੱਲੂਘਾਰੇ (1746 ਈ.) ਮੌਕੇ ਬੜੀ ਬਹਾਦਰੀ ਵਿਖਾਈ। ਵੈਸਾਖੀ ਵਾਲੇ ਦਿਨ 29 ਮਾਰਚ 1748 ਨੂੰ ਸਿੱਖਾਂ ਨੇ ਸਾਰੇ ਪੰਥ ਦੀ ਇਕ ਜਥੇਬੰਦੀ ਸਰਬ-ਸੰਮਤੀ ਨਾਲ ਉਸ ਨੂੰ ਜਥੇਦਾਰ ਚੁਣ ਲਿਆ। ਜਦੋਂ ਗਿਆਰਾਂ ਮਿਸਲਾਂ ਬਣੀਆਂ ਤਾਂ ਉਹਦੇ ਨਾਂ 'ਤੇ ਵੱਖਰੀ ਮਿਸਲ 'ਆਹਲੂਵਾਲੀਆ' ਬਣਾਈ।

ਸਹੀ ਅਰਥਾਂ 'ਚ ਤਾਂ ਇਹ ਮੰਨਿਆ ਜਾਂਦਾ ਹੈ ਕਿ ਇਸ ਜਥੇ ਦਾ ਬਾਨੀ ਸ. ਬਾਘ ਸਿੰਘ ਹੱਲੋਵਾਲੀਆ ਸੀ (ਜਥੇਦਾਰ ਜੱਸਾ ਸਿੰਘ ਜੀ ਦਾ ਮਾਮਾ) ਪਰ ਜਦੋਂ ਜਥਿਆਂ ਦੀ ਥਾਂ ਮਿਸਲਾਂ ਦਾ ਗਠਨ ਹੋਇਆ ਤਾਂ ਮਿਸਲ ਦਾ ਸਰਦਾਰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਥਾਪਿਆ ਗਿਆ। ਜਥੇਦਾਰ ਜੱਸਾ ਸਿੰਘ ਜੀ ਦੇ ਮਾਮੇ ਕੋਲ ਕੋਈ ਪੁੱਤਰ ਨਾ ਹੋਣ ਕਰਕੇ ਸ. ਬਾਘ ਸਿੰਘ ਦੇ ਗੁਜ਼ਰ ਜਾਣ ਪਿੱਛੋਂ ਉਸ ਦੀ ਜਾਇਦਾਦ ਦਾ ਵਾਰਿਸ ਵੀ ਜਥੇਦਾਰ ਜੱਸਾ ਸਿੰਘ ਜੀ ਹੀ ਬਣਿਆ। 'ਆਹਲੂਵਾਲੀਆ' ਸ਼ਬਦ ਉਸ ਦੇ ਜੱਦੀ ਪਿੰਡ 'ਆਹਲੂ' ਕਰਕੇ ਉਸੇ ਦੇ ਨਾਲ ਪੱਕੀ ਤਰ੍ਹਾਂ ਜੁੜ ਗਿਆ ਸੀ।

ਆਪੋ-ਆਪਣੇ ਕੰਮਾਂ ਵਿੱਚ ਸਾਰੀਆਂ ਮਿਸਲਾਂ ਸੁਤੰਤਰ ਸਨ ਪਰ ਪੰਥ ਦੀ ਸਾਂਝੀ ਮੁਹਿੰਮ ਵੇਲੇ ਸਰੀਆਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਜਥੇਦਾਰੀ ਥੱਲੇ ਕੰਮ ਕਰਦੀਆਂ ਸਨ ਸੋ ਪੰਥ ਦੀ ਹਰ ਵੱਡੀ ਮੁਹਿੰਮ ਵਿੱਚ ਜਥੇਦਾਰ ਜੱਸਾ ਸਿੰਘ ਜੀ ਸ਼ਾਮਿਲ ਰਿਹਾ। ਮੈਦਾਨ ਵਿੱਚ ਉਹ ਸਦਾ ਅੱਗੇ ਹੋ ਕੇ ਲੜਦਾ ਸੀ। 1748 ਈ. ਵਿੱਚ ਅੰਮ੍ਰਿਤਸਰ ਦਾ ਹਾਕਮ ਸਲਾਬਤ ਖਾਂ ਤੇ 1749 ਈ. ਵਿੱਚ ਮੁਲਤਾਨ ਦਾ ਸੂਬੇਦਾਰ ਸ਼ਾਹ ਨਿਵਾਜ਼ ਖਾਂ ਜਥੇਦਾਰ ਜੱਸਾ ਸਿੰਘ ਜੀ ਦੇ ਹੱਥੋਂ ਹੀ ਕਤਲ ਹੋਏ।

ਜਥੇਦਾਰ ਜੱਸਾ ਸਿੰਘ ਜੀ ਨੇ 1754 ਵਿੱਚ ਸ. ਹਰੀ ਸਿੰਘ ਨੂੰ ਨਾਲ ਲੈ ਕੇ ਕਲਾਨੌਰ ਫਤਹਿ ਕੀਤਾ। ਫਿਰ ਜੱਸਾ ਸਿੰਘ ਜੀ ਨੇ ਸ. ਚੜ੍ਹਤ ਸਿੰਘ ਨਾਲ ਰਲ ਕੇ ਲਾਹੌਰ ਜਾ ਫਤਹਿ ਕੀਤਾ। ਬਾਬਾ ਵਡਭਾਗ ਸਿੰਘ ਕਰਤਾਰਪੁਰ ਵਾਲਿਆਂ ਦੇ ਕਹਿਣ 'ਤੇ 1757 ਈ. ਅਦੀਨਾ ਬੇਗ ਦੀ ਮਦਦ ਕੀਤੀ ਤੇ ਜਲੰਧਰ ਦੇ ਫੌਜਦਾਰ ਨਾਸਰ ਅਲੀ ਨੂੰ ਕਤਲ ਕੀਤਾ। ਅਹਿਮਦ ਸ਼ਾਹ ਅਬਦਾਲੀ ਦੇ ਪੰਜਵੇਂ ਹਮਲੇ (ਪਾਨੀਪਤ ਦੀ ਤੀਸਰੀ ਲੜਾਈ) ਸਮੇਂ ਜੱਸਾ ਸਿੰਘ ਜੀ ਨੇ ਸਰਹੰਦ, ਦਿਆਲਪੁਰਾ ਆਦਿ ਜਿੱਤੇ ਤੇ ਕਾਦਰ ਬਖ਼ਸ਼ ਤੋਂ ਜਗਰਾਉਂ ਤੇ ਕੋਟ ਈਸੇ ਖਾਂ ਖੋਹ ਲਏ। ਵਾਪਿਸ ਜਾਂਦੇ ਹੋਏ ਅਬਦਾਲੀ ਦੀ ਫ਼ੌਜ ਉੱਤੇ ਜਿਹਲਮ ਕੰਢੇ ਹਮਲਾ ਕਰਕੇ 'ਢੱਕਾਂ' ਛੁਡਵਾਈਆਂ। ਉਧਰੋਂ ਵਾਪਿਸ ਜਾ ਕੇ ਉਸ ਨੇ ਤਰਨ ਤਾਰਨ ਤੇ ਗੋਇੰਦਵਾਲ ਦੇ ਵਿਚਲਾ ਇਲਾਕਾ ਮੱਲ ਲਿਆ। ਜਦ ਉਬੇਦ ਖਾਂ ਨੇ ਗੁੱਜਰਾਂਵਾਲੇ ਉੱਤੇ ਹਮਲਾ ਕੀਤਾ ਤਾਂ ਜਥੇਦਾਰ ਜੱਸਾ ਸਿੰਘ ਜੀ ਬਹੁਤ ਸਾਰੇ ਸਰਦਾਰਾਂ ਨੂੰ ਨਾਲ ਲੈ ਕੇ ਸ. ਚੜ੍ਹਤ ਸਿੰਘ ਦੀ ਮਦਦ ਵਾਸਤੇ ਗਿਆ। 22 ਅਕਤੂਬਰ 1761 ਈ. ਨੂੰ ਦੀਵਾਲੀ ਉੱਤੇ ਸਿੰਘ ਅੰਮ੍ਰਿਤਸਰ ਇਕੱਠੇ ਹੋਏ। ਅਕਾਲ ਤਖ਼ਤ ਤੇ

ਗੁਰਮਤਾ ਪਾਸ ਕੀਤਾ ਗਿਆ ਕਿ ਲਾਹੌਰ ਉੱਤੇ ਕਬਜ਼ਾ ਕੀਤਾ ਜਾਵੇ। ਸਿੰਘਾਂ ਨੇ ਜਾ ਲਾਹੌਰ ਨੂੰ ਘੇਰ ਲਿਆ। ਸ਼ਹਿਰ ਉੱਤੇ ਸਿੰਘਾਂ ਨੇ ਕਬਜ਼ਾ ਕਰ ਲਿਆ। ਨਵਾਬ ਕਪੂਰ ਸਿੰਘ ਨੇ ਜਥੇਦਾਰ ਸਿੰਘ ਆਹਲੂਵਾਲੀਆ ਨੂੰ ਤਖ਼ਤ 'ਤੇ ਬਿਠਾ ਕੇ 'ਬਾਦਸ਼ਾਹ' ਦਾ ਖਿਤਾਬ ਦਿੱਤਾ। ਇਸ ਤੋਂ ਪਿੱਛੋਂ ਸਿੱਖ ਉਸ ਨੂੰ ਬਾਦਸ਼ਾਹ ਆਖਣ ਲੱਗੇ। ਸ਼ਾਹੀ ਟਕਸਾਲ ਉੱਤੇ ਕਬਜ਼ਾ ਕਰਕੇ ਸਿੱਖਾਂ ਨੇ ਲਾਹੌਰ ਵਿੱਚ ਫ਼ੁਰਮਾਨ ਜਾਰੀ ਕੀਤਾ। ਜਿਸ ਉੱਤੇ ਲਿਖਿਆ ਸੀ:-

**ਸਿੱਕਾ ਜਦ ਦਰ ਜਹਾਂ ਬਫਜ਼ਲੇ ਅਕਾਲ।**
**ਮੁਲਕ-ਏ-ਅਹਿਮਦ ਗਰਿਫ਼ਤ ਜੱਸਾ ਕਲਾਲ।**

ਲਾਹੌਰ 'ਤੇ ਕੁਝ ਦਿਨ ਹਮਲਾ ਰੱਖ ਕੇ ਸਿੰਘ ਜੰਡਿਆਲੇ ਨੂੰ ਨਿਕਲ ਪਏ।

5 ਫਰਵਰੀ 1762 ਈ. ਵੱਡੇ ਘੱਲੂਘਾਰੇ ਮੌਕੇ ਅਬਦਾਲੀ ਵਿਰੁੱਧ ਟਾਕਰੇ ਵਿੱਚ ਖ਼ਾਲਸੇ ਦੀਆਂ ਸਾਰੀਆਂ ਫ਼ੌਜਾਂ ਸ਼ਾਮਿਲ ਸਨ। ਇਸ ਲੜਾਈ 'ਚ ਜਥੇਦਾਰ ਜੱਸਾ ਸਿੰਘ ਜੀ ਸਰੀਰ 'ਤੇ ਬਾਈ ਫੱਟ ਲੱਗਿਆਂ ਦਾ ਪਤਾ ਲਗਦਾ ਹੈ। ਵੱਡੇ ਘੱਲੂਘਾਰੇ 'ਚ ਸਿੱਖਾਂ ਨੂੰ ਬਹੁ-ਭਾਰੀ ਨੁਕਸਾਨ ਝੱਲਣਾ ਪਿਆ। ਜਿਸ ਦਾ ਬਦਲਾ ਜਥੇਦਾਰ ਜੱਸਾ ਸਿੰਘ ਜੀ ਨੇ ਦੁਰਾਨੀਆਂ ਤੋਂ 'ਪਿੱਪਲੀ ਸਾਹਿਬ' 17 ਅਕਤੂਬਰ 1762 ਈ. ਵਿੱਚ ਲਿਆ। ਇਥੋਂ ਅਬਦਾਲੀ ਬੁਰੀ ਤਰ੍ਹਾਂ ਹਾਰ ਕੇ ਪਰਤ ਗਿਆ ਸੀ। ਅਹਿਮਦ ਸ਼ਾਹ ਅਬਦਾਲੀ ਦੇ ਜਾਣ ਮਗਰੋਂ ਸਰਬ-ਸੰਮਤੀ ਨਾਲ ਦੋ ਜਥੇ 'ਤਰਨਾ ਦਲ' ਤੇ 'ਬੁੱਢਾ ਦਲ' ਬਣਾਏ ਗਏ, ਜਿਨ੍ਹਾਂ ਬਾਰੇ ਅਸੀਂ ਪਿੱਛੇ ਪੜ੍ਹ ਆਏ ਹਾਂ।

'ਵੱਡੇ ਘੱਲੂਘਾਰੇ ਸਮੇਂ ਅਬਦਾਲੀ ਨੇ ਅੰਮ੍ਰਿਤਸਰ ਹਰਿਮੰਦਰ ਸਾਹਿਬ ਢਾਹ ਦਿੱਤਾ ਸੀ। 17 ਨਵੰਬਰ 1763 ਕੱਤਕ (ਕੱਤਕ ਸੁਦੀ ਤੇਰਾਂ) ਵਾਲੇ ਦਿਨ ਪੰਥ ਨੇ ਫਿਰ ਹਰਿਮੰਦਰ ਸਾਹਿਬ ਦੀ ਨੀਂਹ ਧਰੀ, ਜਿਸ ਦੀ ਇੱਟ ਨਵਾਬ ਕਪੂਰ ਸਿੰਘ ਨੇ ਰੱਖੀ ਤੇ ਚੂਨਾ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਪਾਇਆ।

ਇਸੇ ਸਾਲ ਦਸੰਬਰ ਦੇ ਅਖੀਰ ਵਿੱਚ ਪੰਥ ਨੇ ਸਰਹੰਦ ਫ਼ਤਹਿ ਕਰਨ ਦਾ ਫੈਸਲਾ ਲਿਆ। ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਵਿੱਚ ਬਾਰਾਂ ਮਿਸਲਾਂ ਅੰਮ੍ਰਿਤਸਰ ਤੋਂ ਸਰਹੰਦ ਵੱਲ ਤੁਰੀਆਂ। ਰਾਹ ਵਿੱਚ ਮਲੇਰਕੋਟਲਾ, ਖੇੜੀ, ਮੁਰੰਡਾ ਆਦਿਕ ਫ਼ਤਹਿ ਕਰਕੇ ਸਿੰਘਾਂ ਨੇ ਸਰਹੰਦ ਨੂੰ ਜਾ ਘੇਰਿਆ। ਸਰਹੰਦ ਦੇ ਗਵਰਨਰ ਜ਼ੈਨ ਖ਼ਾਨ ਨਾਲ ਸੁਲ੍ਹਾ ਕਰਕੇ ਜਾਨ ਬਚਾਉਣੀ ਚਾਹੀ ਪਰ ਸਿੱਖ ਇਸ ਚਾਲ 'ਚ ਫਸ ਗਏ। ਅੰਤ ਸਖ਼ਤ ਲੜਾਈ ਵਿੱਚ 14 ਜਨਵਰੀ 1764 ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਗੋਲੀ ਨਾਲ ਜ਼ੈਨ ਖ਼ਾਨ ਮਾਰਿਆ ਗਿਆ। ਸਾਰੀ ਸਰਹੰਦ ਦੀ ਸਿੰਘਾਂ ਨੇ ਇੱਟ ਨਾਲ ਇੱਟ ਖੜਕਾ ਦਿੱਤੀ ਤੇ ਬਵੰਜਾ ਲੱਖ ਦੇ ਇਲਾਕੇ ਉੱਤੇ ਕਬਜ਼ਾ ਕਰ ਲਿਆ। ਆਹਲੂਵਾਲੀਆ ਮਿਸਲ ਨੇ ਨਰਾਇਣਗੜ੍ਹ, ਭੜੋਗ, ਬਰਵਾਲੀਆ, ਜਗਰਾਉਂ, ਫ਼ਤਹਿਗੜ੍ਹ ਆਦਿ ਉੱਤੇ ਆਪਣਾ ਕਬਜ਼ਾ ਕਰ ਲਿਆ।

ਇਸ ਕੰਮੋਂ ਵਿਹਲੇ ਹੋ ਕੇ 'ਤਰਨਾ ਦਲ' ਤਾਂ ਮਾਝੇ ਨੂੰ ਪਰਤ ਆਇਆ ਤੇ ਫਰਵਰੀ 1764 ਈ. ਨੂੰ 'ਬੁੱਢਾ ਦਲ' ਜਥੇਦਾਰ ਜੱਸਾ ਸਿੰਘ ਜੀ ਅਹਲੂਵਾਲੀਆ ਦੀ ਜਥੇਬੰਦੀ ਥੱਲੇ ਜਮਨਾ (ਯਮੁਨਾ) ਤੋਂ ਪਾਰ ਟੱਪ ਗਿਆ। ਸਹਾਰਨਪੁਰ, ਸ਼ਾਮਲੀ, ਕੰਦੇਲਾ, ਅੰਬਲੀ, ਮੀਰਾਂਪੁਰ, ਦੇਵਬੰਦ, ਮੁਜ਼ੱਫਰ ਨਗਰ, ਜਵਾਲਪੁਰ, ਕਨਖਲ, ਲੰਦੌਰਾ, ਨਾਜੀਬਾਬਾਦ, ਨਗੀਨਾ, ਮੁਰਾਦਾਬਾਦ, ਚੰਦੌਸੀ, ਅਨੂਪ ਸ਼ਹਿਰ, ਗੜ੍ਹਮੁਕਤੇਸਰ ਆਦਿ ਜਿੱਤ ਆਪਣੇ ਕਬਜ਼ੇ ਥੱਲੇ ਕਰ ਲਿਆ। ਬਾਬਾ ਆਲਾ ਸਿੰਘ ਪਟਿਆਲੇ ਵਾਲੇ ਦੇ ਪੋਤਰੇ ਅਮਰ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਅਹਲੂਵਾਲੀਆ ਤੋਂ ਅੰਮ੍ਰਿਤ ਛਕਿਆ, ਇਸ ਖੁਸ਼ੀ ਵਿੱਚ ਬਾਬਾ ਆਲਾ ਸਿੰਘ ਨੇ ਈਸੜੂ ਦਾ ਪਰਗਣਾ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੂੰ ਭੇਟ ਕੀਤਾ।

ਇਥੋਂ ਚੱਲ ਕੇ ਬੁੱਢਾ ਦਲ ਅੰਮ੍ਰਿਤਸਰ ਆ ਬੈਠਾ। ਇਥੇ ਜਥੇਦਾਰ ਜੱਸਾ ਸਿੰਘ ਜੀ ਨੇ ਕਟੜਾ ਆਹਲੂਵਾਲੀਆ ਵਸਾਇਆ। 1764 ਈ. ਦੇ ਅਖੀਰ ਵਿੱਚ ਬੁੱਢਾ ਦਲ ਨੇ ਫਿਰ ਜਮਨਾ ਤੋਂ ਪਾਰ

ਹਮਲਾ ਕੀਤਾ। ਜਨਵਰੀ 1765 ਈ. ਵਿੱਚ ਇਸ ਖ਼ਾਲਸੇ ਨੇ ਜਥੇਦਾਰ ਜੱਸਾ ਸਿੰਘ ਜੀ ਦੀ ਜਥੇਬੰਦੀ ਥੱਲ੍ਹੇ ਨਜੀਬੁਦੌਲਾ ਦੇ ਵਿਰੁੱਧ ਜਾਟ ਰਾਜਾ ਜਵਾਹਰ ਮੱਲ ਦੀ ਮਦਦ ਕੀਤੀ। ਲੜਾਈ ਵਿੱਚ ਨਜੀਬੁਦੌਲਾ ਹਾਰ ਗਿਆ। ਉਹਨੇ ਲੜਕੀ ਦਾ ਡੋਲਾ ਦੇ ਕੇ ਜਵਾਹਰ ਮੱਲ ਨਾਲ ਸੁਲ੍ਹਾ ਕਰ ਲਈ ਅਤੇ ਦੋ ਲੱਖ ਨਜ਼ਰਾਨਾ ਦੇ ਕੇ ਸਿੱਖਾਂ ਨੂੰ ਵਿਦਾ ਕੀਤਾ। ਜਦੋਂ ਸਿੱਖਾਂ ਨੂੰ ਅਬਦਾਲੀ ਦੇ ਚੜ੍ਹਾਈ ਕਰ ਆਣ ਬਾਰੇ ਪਤਾ ਲੱਗਿਆ ਤਾਂ ਸਿੱਖ ਉਸ ਦੇ ਟਾਕਰੇ ਲਈ ਨਿਕਲ ਪਏ। ਅਬਦਾਲੀ ਦੇ ਸਾਰੇ ਹਮਲਿਆਂ ਵਿੱਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਅੱਗੇ ਹੋ ਕੇ ਲੜਦਾ ਰਿਹਾ ਸੀ। ਇਸ ਤੋਂ ਬਾਅਦ ਹਮਲਿਆਂ ਵਿੱਚ ਸਿੱਖ ਅਬਦਾਲੀ ਨਾਲੋਂ ਤਾਕਤਵਰ ਹੋ ਗਏ ਸਨ।

ਸਿੱਖ ਮਿਸਲਾਂ ਨੇ ਆਪਣਾ ਸਾਰਾ ਧਿਆਨ ਇਲਾਕੇ ਮੱਲਣ ਵੱਲ ਲਾ ਦਿੱਤਾ। ਦੂਜਿਆਂ ਵਾਂਗ ਜਥੇਦਾਰ ਜੱਸਾ ਸਿੰਘ ਜੀ ਦੀ ਮਿਸਲ ਦੇ ਇਲਾਕੇ ਵੀ ਦਿਨੋ-ਦਿਨ ਵਧਦੇ ਗਏ। 1769 ਈ. ਤੱਕ ਆਹਲੂਵਾਲੀਆ ਮਿਸਲ ਦਾ ਕਬਜ਼ਾ, ਨਰਾਇਣਗੜ੍ਹ, ਭੜੋਗ, ਬਰਵਾਲੀ, ਜਗਰਾਉਂ, ਕੋਟ ਈਸੇ ਖਾਂ, ਫਤਹਿਗੜ੍ਹ, ਈਸੜੂ ਆਦਿ ਸਰਹੰਦ ਸਰਕਾਰ ਵਿੱਚ। ਤਲਵੰਡੀ, ਜੰਡਿਆਲਾ, ਨੂਰਮਹਿਲ, ਬੰਗਾ, ਬਲਾਚੌਰ, ਹੈਬਤਪੁਰ, ਚੋਲ੍ਹਾ ਫਗਵਾੜਾ ਰਾਇਆਪੁਰ ਆਦਿ 10 ਲੱਖ ਸਲਾਨਾ ਦੇ ਬਾਰੀ ਦੁਆਬ ਜਲੰਧਰ ਵਿੱਚ। ਸਰਹਾਲੀ, ਗੋਇੰਦਵਾਲ, ਫਤਿਹਾਬਾਦ, ਕੋਟ ਮਹਿਮੂਦ ਖਾਂ, ਜਲਾਲਾਬਾਦ, ਵੈਰੋਵਾਲ, ਮਹਿਤਾਬ ਕੋਟ, ਬੁੰਡਾਲਾ, ਸਠਿਆਲਾ, ਬੁਤਾਲਾ ਆਦਿ ਬਾਰੀ ਦੁਆਬ ਵਿੱਚ। ਅਹਿਮਦ ਸ਼ਾਹ ਅਬਦਾਲੀ ਮੈਦਾਨ ਵਿੱਚੋਂ ਨਿਕਲ ਗਿਆ ਤਾਂ ਮਿਸਲਾਂ ਦੇ ਸਰਦਾਰ ਆਪਸ ਵਿੱਚ ਲੜਨ ਲੱਗ ਪਏ। ਆਹਲੂਵਾਲੀਏ ਤੇ ਰਾਮਗੜ੍ਹੀਏ ਆਪਸ ਵਿੱਚ ਲੜਦੇ ਰਹਿੰਦੇ। ਬਿਆਸ ਦੇ ਕੰਢੇ ਪਿੰਡ ਜ਼ਹੂਰਾ ਵਿੱਚ ਸੰਨ 1775 ਈ. ਨੂੰ ਦੋਵੇਂ ਆਪਸ ਵਿੱਚ ਲੜ ਪਏ। ਰਾਮਗੜ੍ਹੀਆ ਗੋਲੀ ਨਾਲ ਜ਼ਖ਼ਮੀ ਹੋ ਕੇ ਮੈਦਾਨ ਵਿੱਚੋਂ ਨੱਸ ਗਿਆ। ਆਹਲੂਵਾਲੀਏ ਨੇ ਪਿੰਡ ਜ਼ਹੂਰਾ ਆਪਣੇ ਮਦਦੀ ਸ. ਬਘੇਲ ਸਿੰਘ ਮਿਸਲ ਕਰੋੜ ਸਿੰਘੀਏ ਨੂੰ ਦੇ ਦਿੱਤਾ। 1776 ਈ. ਵਿੱਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਅੱਚਲ (ਬਟਾਲੇ ਕੋਲ) ਇਸ਼ਨਾਨ ਕਰਨ ਆਇਆ। ਮੌਕਾ ਪਾ ਕੇ ਜਥੇਦਾਰ ਜੱਸਾ ਸਿੰਘ ਜੀ ਰਾਮਗੜ੍ਹੀਆ ਦੇ ਭਰਾਵਾਂ (ਤਾਰਾ ਸਿੰਘ, ਮਾਲੀ ਸਿੰਘ ਤੇ ਖੁਸ਼ਹਾਲ ਸਿੰਘ) ਨੇ ਆਹਲੂਵਾਲੀਏ 'ਤੇ ਧਾਵਾ ਬੋਲ ਕੇ ਜਖਮੀ ਕਰਕੇ ਫੜ ਲਿਆ। ਉਹ ਉਸ ਨੂੰ ਪਾਲਕੀ ਵਿੱਚ ਪਾ ਕੇ ਆਪਣੀ ਰਾਜਧਾਨੀ ਸ੍ਰੀ ਹਰਗੋਬਿੰਦਪੁਰ ਵਿੱਚ ਲੈ ਗਏ। ਸ. ਜੱਸਾ ਸਿੰਘ ਜੀ ਰਾਮਗੜ੍ਹੀਆ ਉਸ ਨੂੰ ਬੜੇ ਆਦਰ ਨਾਲ ਪੇਸ਼ ਆਇਆ। ਆਪਣੇ ਭਰਾਵਾਂ ਦੀ ਗਲਤੀ ਦੀ ਉਸ ਨੇ ਮਾਫੀ ਮੰਗੀ ਤੇ ਸਤਿਕਾਰ ਵਜੋਂ ਘੋੜਾ ਤੇ ਦੋਸ਼ਾਲਾ ਦੇ ਕੇ ਆਹਲੂਵਾਲੀਆ ਉਸ ਦੀ ਰਾਜਧਾਨੀ ਫਤਿਹਾਬਾਦ ਵਿੱਚ ਪੁਚਾ ਦਿੱਤਾ।

ਇਸ ਘਟਨਾ ਤੋਂ ਰਾਮਗੜ੍ਹੀਆ ਤੇ ਆਹਲੂਵਾਲੀਆ ਦਾ ਵੈਰ ਵਧੇਰੇ ਵਧ ਗਿਆ। ਕਨ੍ਹਈਆ ਦਾ ਰਾਮਗੜ੍ਹੀਆਂ ਨਾਲ ਪਹਿਲਾਂ ਹੀ ਬੜਾ ਵਿਰੋਧ ਸੀ। ਸੋ (1776) ਜੈ ਸਿੰਘ, ਹਕੀਕਤ ਸਿੰਘ, ਗੁਰਬਖ਼ਸ਼ ਸਿੰਘ ਕਨੱਈਏ, ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਮਹਾਂ ਸਿੰਘ ਸ਼ੁਕਰਚੱਕੀਆ ਆਦਿ ਨੇ ਰਲ ਕੇ ਰਾਮਗੜ੍ਹੀਆਂ ਉੱਤੇ ਹਮਲਾ ਕਰ ਦਿੱਤਾ ਸੀ। ਸ੍ਰੀ ਹਰਗੋਬਿੰਦਪੁਰ ਕਲਾਨੌਰ ਤੇ ਬਟਾਲਾ ਕੋਲ ਬੜੀਆਂ ਸਖ਼ਤ ਲੜ੍ਹਾਈਆਂ ਹੋਈਆਂ। ਇਸ ਜੰਗ ਵਿੱਚ ਰਾਮਗੜ੍ਹੀਏ ਪੂਰੀ ਤਰ੍ਹਾਂ ਹਾਰ ਗਏ। ਉਨ੍ਹਾਂ ਦਾ ਇਲਾਕਾ ਟਾਕਰੇ ਦੀਆਂ ਸਾਰੀਆਂ ਤਾਕਤਾਂ ਨੇ ਵੰਡ ਲਿਆ।

ਕਪੂਰਥਲਾ ਰਾਏ ਇਬਰਾਹੀਮ ਭੱਟੀ ਦੇ ਕਬਜ਼ੇ ਵਿੱਚ ਸੀ ਤੇ ਉਸ ਦਾ ਉਦਾਲਾ ਆਹਲੂਵਾਲੀਏ ਦੇ। ਇਸ ਲਈ ਹਰ ਵੇਲੇ ਲੜਾਈ ਰਹਿੰਦੀ ਸੀ। 1777 ਈ. ਵਿੱਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਲੀਏ ਨੇ ਇਬਰਾਹੀਮ ਤੋਂ ਕਪੂਰਥਲਾ ਖੋਹ ਲਿਆ ਤੇ ਉਸ ਨੂੰ ਆਪਣੀ ਰਾਜਧਾਨੀ ਬਣਾ ਲਿਆ। ਉਂਝ ਕਪੂਰਥਲਾ ਖੋਹਣ ਤੋਂ ਪਹਿਲਾਂ ਜਥੇਦਾਰ ਜੱਸਾ ਸਿੰਘ ਜੀ ਦੀ ਰਾਜਧਾਨੀ



ਫ਼ਤਿਹਾਬਾਦ ਸੀ। ਅੰਤ ਉਹ ਆਹਲੂਵਾਲੀਆ ਮਿਸਲ ਦਾ ਸਰਦਾਰ, ਪੰਥ ਦਾ ਜਥੇਦਾਰ, ਖ਼ਾਲਸੇ ਦਾ ਪ੍ਰਧਾਨ ਸੈਨਾਪਤੀ ਜਥੇਦਾਰ ਜੱਸਾ ਸਿੰਘ ਜੀ ਅੰਮ੍ਰਿਤਸਰ ਵਿੱਚ 1783 ਈ. ਨੂੰ ਸੁਰਗਵਾਸ ਹੋ ਗਿਆ। ਜਥੇਦਾਰ ਜੱਸਾ ਸਿੰਘ ਜੀ ਦੀ ਸਮਾਧ ਬਾਬਾ ਅਟੱਲ ਦੇ ਲਾਗੇ ਹੈ। ਉਹ ਬੜਾ ਖ਼ੂਬਸੂਰਤ ਉੱਚਾ ਜਵਾਨ ਸੀ। ਉਸ ਦਾ ਸਰੀਰ ਬੜਾ ਵਜ਼ਨੀ ਤੇ ਚਿਹਰਾ ਸ਼ਾਹੀ ਰੋਅਬ ਵਾਲਾ ਸੀ। ਉਸ ਦੀਆਂ ਬਾਹਾਂ ਗੋਡਿਆਂ ਤੱਕ ਲੰਮੀਆਂ ਸਨ। ਜੱਸਾ ਸਿੰਘ ਜੀ ਦੀ ਖ਼ੁਰਾਕ ਬਚਪਨ ਤੋਂ ਖੁੱਲ੍ਹੀ ਸੀ। ਬੇਸ਼ੱਕ ਉਸ ਨੇ ਗਰੀਬੀ ਵਿੱਚ ਬਚਪਨ ਗੁਜ਼ਾਰਿਆ ਤੇ ਉਹ ਸਾਰੀ ਉਮਰ ਗਰੀਬਾਂ ਦਾ ਹਮਦਰਦ, ਦਾਤਾ ਬਣ ਕੇ ਰਿਹਾ। ਦੁਆਬਾ ਜਲੰਧਰ ਵਿੱਚ ਲੋਕ ਉਸ ਨੂੰ ਬਾਦਸ਼ਾਹ ਕਹਿੰਦੇ ਸਨ। ਜਥੇਦਾਰ ਜੱਸਾ ਸਿੰਘ ਜੀ ਦੀ ਰੇਸ਼ਮੀ ਪੁਸ਼ਾਕ ਪਸੰਦੀਦਾ ਪੁਸ਼ਾਕ ਸੀ। ਉਹ ਇਕ ਕੱਪੜਾ, ਜਿਹੜਾ ਲਾਹ ਦਿੱਤਾ, ਮੁੜ ਉਸ ਨੂੰ ਨਹੀਂ ਸੀ ਪਹਿਨਦਾ। ਉਹ ਪੁਸ਼ਾਕ (ਨਵੀਂ ਵੀ) ਆਪਣੇ ਮਤਹਿਤਾਂ ਜਾਂ ਲੋੜਵੰਦਾਂ ਨੂੰ ਦੇ ਦਿਆ ਕਰਦਾ ਸੀ। ਉਹ ਨਵੇਂ ਸੂਰਜ ਨਵੀਂ ਪੁਸ਼ਾਕ ਪਹਿਨ ਕੇ ਖ਼ੁਸ਼ ਸੀ। ਜਥੇਦਾਰ ਜੱਸਾ ਸਿੰਘ ਜੀ ਦੁਸ਼ਮਣ ਵਾਸਤੇ ਬੜਾ ਭਿਆਨਕ ਤੇ ਪਰਜਾ ਵਾਸਤੇ ਪਿਤਾ ਵਰਗਾ ਦਿਆਲੂ ਸੀ। ਉਹ ਸੁਭਾਅ ਦਾ 'ਨਿਰਭਉ' ਤੇ 'ਨਿਰਵੈਰ' ਸੀ। ਉਸ ਦੇ ਮਤਹਿਤਾਂ ਵਿੱਚ ਮੁਸਲਮਾਨ ਨੌਕਰ ਵੀ ਸਨ। ਤੀਰ ਤੇ ਬੰਦੂਕ ਦਾ ਪੱਕਾ ਨਿਸ਼ਾਨਚੀ ਸੀ। ਜਥੇਦਾਰ ਜੱਸਾ ਸਿੰਘ ਜੀ ਮੈਦਾਨ ਵਿੱਚ ਸਦਾ ਸਭ ਤੋਂ ਅੱਗੇ ਹੋ ਕੇ ਲੜਦਾ ਸੀ। ਜਥੇਦਾਰ ਜੱਸਾ ਸਿੰਘ ਜੀ ਨੇ ਜਮਨਾ ਪਾਰ ਵੀ ਕਈ ਹਮਲੇ ਕੀਤੇ ਸਨ। ਪਟਿਆਲੇ ਦੀ ਮਦਦ ਵਾਸਤੇ ਉਹ ਕਈ ਵਾਰ ਫ਼ੌਜ ਲੈ ਕੇ ਗਿਆ ਸੀ। ਦੋ ਵਾਰ ਉਨ੍ਹਾਂ ਅਬਦਾਲੀ ਤੋਂ ਢੱਕਾਂ ਛੁਡਵਾਈਆਂ ਸਨ ਤੇ ਆਪਣੇ ਕੋਲੋਂ ਖ਼ਰਚ ਦੇ ਕੇ ਘਰੋ-ਘਰੀ ਪੁਚਾਈਆਂ ਸਨ। ਇਨ੍ਹਾਂ ਨਾਲ ਹੀ ਉਸ ਦੇ ਸਾਰੇ ਦੇਸ਼ਵਾਸੀਆਂ ਦੇ ਦਿਲ ਜਿੱਤ ਰੱਖੇ ਸਨ। ਜਥੇਦਾਰ ਜੱਸਾ ਸਿੰਘ ਜੀ ਦੇ ਘਰ ਕੇਵਲ ਦੋ ਲੜਕੀਆਂ ਹੀ ਸਨ। ਲੜਕਾ ਕੋਈ ਨਹੀਂ ਸੀ ਆਹਲੂਵਾਲੀਆ ਮਿਸਲ ਦਾ ਸਰਦਾਰ ਉਸ ਦੇ ਸਕੇ ਤਾਏ ਗੁਰਬਖ਼ਸ਼ ਦਾ ਪੜਪੋਤਰਾ, ਸ. ਭਾਗ ਸਿੰਘ ਬਣਿਆ ਸੀ।

ਜਥੇਦਾਰ ਜੱਸਾ ਸਿੰਘ ਜੀ ਦੇ ਜਿਊਂਦਿਆਂ ਹੀ ਸ. ਭਾਗ ਸਿੰਘ ਉਸ ਦੇ ਨਾਲ ਲੜਾਈ ਵਿੱਚ ਜਾਂਦਾ ਸੀ। ਕਈ ਵਾਰ ਉਹ ਜਥੇਦਾਰ ਜੱਸਾ ਸਿੰਘ ਜੀ ਦੇ ਹੁਕਮ ਨਾਲ ਇਕੱਲਾ ਫ਼ੌਜ ਲੈ ਕੇ ਮੁਹਿੰਮਾਂ ਵਿੱਚ ਜਾਇਆ ਕਰਦਾ ਸੀ। ਇਲਾਕੇ ਦੇ ਪ੍ਰਬੰਧ ਵਿੱਚ ਉਹਨੂੰ ਬਹੁਤ ਸਾਰੇ ਅਖ਼ਤਿਆਰ ਮਿਲੇ ਹੋਏ ਸਨ। ਜਦੋਂ ਉਹ ਤਖ਼ਤ 'ਤੇ ਬੈਠਾ ਤਾਂ ਉਹਨੇ ਇਲਾਕੇ ਦੇ ਪ੍ਰਬੰਧ ਬੜੀ ਖ਼ੂਬੀ ਨਾਲ ਨਿਭਾਏ। ਰਾਮਗੜ੍ਹੀਆਂ ਤੇ ਭੰਗੀਆਂ ਨਾਲ ਉਹ ਕਈ ਵਾਰ ਲੜਦਾ ਰਿਹਾ। ਸ਼ਾਹ ਜ਼ਮਾਨ ਦਿਆਂ ਹਮਲਿਆਂ ਵੇਲੇ ਉਹ ਅੰਮ੍ਰਿਤਸਰ ਰਹਿੰਦਾ ਰਿਹਾ। ਅੰਤ ਉਹ 1801 ਈ. ਕਪੂਰਥਲਾ ਸੁਰਗਵਾਸ ਹੋ ਗਿਆ। ਫਿਰ ਉਸ ਦਾ ਪੁੱਤਰ ਸ. ਫ਼ਤਹਿ ਸਿੰਘ ਮਿਸਲ ਦਾ ਸਰਦਾਰ ਬਣਿਆ।

ਸ. ਫ਼ਤਹਿ ਸਿੰਘ ਦਾ ਇਤਿਹਾਸ ਮਹਾਰਾਜਾ ਰਣਜੀਤ ਸਿੰਘ ਨਾਲ ਸਬੰਧਤ ਹੈ। ਉਹ ਲਗਭਗ ਸਾਰੀ ਉਮਰ ਉਸ ਦਾ ਵਫ਼ਾਦਾਰ ਮਿੱਤਰ ਰਿਹਾ। 1802 ਈ. ਵਿੱਚ ਸ਼ੇਰੇ-ਪੰਜਾਬ ਦੇ ਘਰ ਟਿੱਕਾ ਖੜਕ ਸਿੰਘ ਪੈਦਾ ਹੋਇਆ। ਇਸ ਖ਼ੁਸ਼ੀ ਵਿੱਚ ਸ਼ੇਰੇ-ਪੰਜਾਬ (ਮਹਾਰਾਜਾ ਰਣਜੀਤ ਸਿੰਘ) ਅੰਮ੍ਰਿਤਸਰ ਦੇ ਤਰਨ ਤਾਰਨ ਮੱਥਾ ਟੇਕਣ ਗਿਆ। ਸ. ਫ਼ਤਹਿ ਸਿੰਘ ਆਹਲੂਵਾਲੀਆ ਉਸ ਵੇਲੇ ਫ਼ਤਿਹਾਬਾਦ ਵਿੱਚ ਸੀ। ਸ਼ੇਰੇ-ਪੰਜਾਬ ਨੇ ਉਸ ਨੂੰ ਤਰਨ ਤਾਰਨ ਬੁਲਾਇਆ। ਦੋਵੇਂ ਸਰਦਾਰ ਗੁਰਦੁਆਰਾ ਸਾਹਿਬ ਵਿੱਚ ਮਿਲੇ। ਦੋਹਾਂ ਨੇ ਭਰਾ ਬਣ ਕੇ ਪੱਗਾਂ ਵਟਾਈਆਂ ਤੇ ਇਸ ਭਾਈਚਾਰੇ ਨੂੰ ਉਮਰ ਭਰ ਨਿਭਾਉਣ ਦਾ ਪ੍ਰਣ ਕੀਤਾ। ਇਥੇ ਹੀ ਸ. ਫਤਹਿ ਸਿੰਘ ਨੂੰ ਨਾਲ ਲੈ ਕੇ ਸ਼ੇਰੇ-ਪੰਜਾਬ ਨੇ ਪਿੰਡ ਭੱਟੀਆਂ 'ਤੇ ਚੜ੍ਹਾਈ ਕਰ ਦਿੱਤੀ। ਉਹ ਇਲਾਕਾ ਫ਼ਤਹਿ ਕਰਕੇ ਸ. ਫ਼ਤਹਿ ਸਿੰਘ ਨੂੰ ਜਗੀਰ ਵਜੋਂ ਦਿੱਤਾ ਗਿਆ। ਫਿਰ ਧੰਨੀ ਦਾ ਸਾਰਾ ਇਲਾਕਾ ਫ਼ਤਹਿ ਕਰਕੇ ਸ. ਫ਼ਤਹਿ ਸਿੰਘ ਦੇ ਹਵਾਲੇ ਕੀਤਾ। ਰਾਹ ਵਿੱਚ ਚਨਿਓਟ ਆਦਿ ਫ਼ਤਹਿ ਕਰਦੇ ਹੋਏ ਦੋਵੇਂ

ਸਰਦਾਰ ਲਾਹੌਰ ਪਹੁੰਚੇ।

ਇਸੇ ਸਾਲ 1802 ਈ. ਦੇ ਅਖੀਰ ਵਿੱਚ ਸ਼ੇਰੇ- ਪੰਜਾਬ ਨੇ ਕਸੂਰ 'ਤੇ ਹਮਲਾ ਕੀਤਾ ਤੇ ਲੜਾਈ ਵਿੱਚ ਫ਼ਤਹਿ ਹਾਸਲ ਕਰਕੇ ਨਿਜ਼ਾਮੁਦੀਨ ਨੂੰ ਈਨ ਮਨਾਈ। ਇਸ ਮੁਹਿੰਮ ਵਿੱਚ ਸ. ਫ਼ਤਹਿ ਸਿੰਘ ਨਾਲ ਸੀ। 1803 ਈ. ਵਿੱਚ ਸ਼ੇਰੇ-ਪੰਜਾਬ ਹਰਿਦੁਆਰ ਗਿਆ ਉਥੋਂ ਵਾਪਿਸ ਮੁੜਦਿਆਂ ਉਸ ਨੇ ਫਗਵਾੜਾ ਫਤਹਿ ਕਰਕੇ ਸ. ਫਤਹਿ ਸਿੰਘ ਆਹਲੂਵਾਲੀਏ ਨੂੰ ਦਿੱਤਾ। ਇਥੋਂ ਚੱਲ ਕੇ ਮਹਾਰਾਜਾ ਰਣਜੀਤ ਸਿੰਘ ਕਪੂਰਥਲੇ ਆਣ ਪਹੁੰਚਿਆ।

1805 ਈ. ਵਿੱਚ ਸ਼ੇਰੇ-ਪੰਜਾਬ ਦਾ ਵਿਚੋਲਾ ਬਣ ਕੇ ਹੁਲਕਰ ਤੇ ਅੰਗਰੇਜ਼ਾਂ ਨਾਲ ਸੁਲ੍ਹਾ ਕਰਾਈ ਸੀ। ਇਸ ਕਾਰਨ ਸ਼ੇਰੇ-ਪੰਜਾਬ ਨਾਲ 1 ਜਨਵਰੀ 1806 ਈ. ਨੂੰ ਮਿੱਤਰਚਾਰੀ ਦਾ ਅਹਿਦਨਾਮਾ ਕੀਤਾ ਗਿਆ। ਇਸ ਸੁਲ੍ਹੇ-ਬੰਦੀ ਵਿੱਚ ਸ. ਫਤਹਿ ਸਿੰਘ ਆਹਲੂਵਾਲੀਆ ਵੀ ਸ਼ੇਰੇ-ਪੰਜਾਬ ਦੇ ਧੜੇ ਵਿੱਚ ਸ਼ਾਮਿਲ ਹੋਇਆ।

1806 ਈ. ਵਿੱਚ ਜਦੋਂ ਸ਼ੇਰੇ-ਪੰਜਾਬ ਨਾਭੇ ਪਟਿਆਲੇ ਦਾ ਝਗੜਾ ਨਿਬੇੜਨ ਗਿਆ ਤਾਂ ਸ. ਫ਼ਤਹਿ ਸਿੰਘ ਨਾਲ ਸੀ। ਰਾਏਕੋਟ ਦੇ ਹਾਕਮ ਕੋਲ ਗਿਆ ਤਾਂ ਸ. ਫਤਹਿ ਸਿੰਘ ਨਾਲ ਸੀ। ਰਾਏਕੋਟ ਦੇ ਹਾਕਮ ਕੋਲ ਕਈ ਪਿੰਡ ਖੋਹ ਕੇ ਸ਼ੇਰੇ-ਪੰਜਾਬ ਸ. ਫਤਹਿ ਸਿੰਘ ਨੂੰ ਜਾਗੀਰ ਵਜੋਂ ਦਿੱਤੇ ਫਿਰ ਪਟਿਆਲੇ ਦੀ ਦੂਜੀ ਮੁਹਿੰਮ ਵੇਲੇ ਸ਼ੇਰੇ-ਪੰਜਾਬ ਨੇ ਨਰਾਇਣਗੜ੍ਹ ਫਤਹਿ ਕਰਕੇ ਸ. ਫਤਹਿ ਸਿੰਘ ਆਹਲੂਵਾਲੀਏ ਨੂੰ ਜਗੀਰ ਵਜੋਂ ਦਿੱਤਾ। ਸ਼ੇਰੇ-ਪੰਜਾਬ ਨੇ 1810 ਈ. ਵਿੱਚ ਮੁਲਤਾਨ ਉੱਤੇ ਚੌਥਾ ਹਮਲਾ ਕੀਤਾ, ਉਸ ਵੇਲੇ ਲਾਹੌਰ ਤੇ ਅੰਮ੍ਰਿਤਸਰ ਦਾ ਪ੍ਰਬੰਧ ਉਹ ਸ. ਫਤਹਿ ਸਿੰਘ ਆਹਲੂਵਾਲੀਏ ਨੂੰ ਸੌਂਪ ਗਿਆ ਸੀ। ਹੋਰ ਵੀ ਕਈ ਮੁਹਿੰਮਾਂ ਵਿੱਚ ਸ. ਫਤਹਿ ਸਿੰਘ ਸ਼ੇਰੇ-ਪੰਜਾਬ ਦੇ ਨਾਲ ਰਿਹਾ। ਸ. ਫਤਹਿ ਸਿੰਘ ਦਾ ਏਜੰਟ ਕਾਦਰ ਬਖ਼ਸ਼ਤਾ ਲਾਹੌਰ ਦਰਬਾਰ ਵਿੱਚ ਰਹਿੰਦਾ ਸੀ। ਉਹ ਬੜੇ ਸ਼ਰਾਰਤੀ ਸੁਭਾਅ ਦਾ ਸੀ।

ਇਕ ਵਾਰ ਉਸ ਨੇ ਲਾਹੌਰ ਵਿੱਚ ਝੂਠੀਆਂ ਖ਼ਬਰਾਂ ਫੈਲਾਅ ਦਿੱਤੀਆਂ ਕਿ ਸ਼ੇਰੇ-ਪੰਜਾਬ ਕਪੂਰਥਲੇ ਦੇ ਇਲਾਕੇ ਉੱਤੇ ਕਬਜ਼ਾ ਕਰਨ ਦੀ ਤਿਆਰੀ ਕਰ ਰਿਹਾ ਹੈ। 27 ਦਸੰਬਰ 1825 ਨੂੰ ਫ਼ਤਹਿ ਸਿੰਘ ਤੁਰ ਕੇ ਕਪੂਰਥਲਿਉਂ ਆਪਣੇ ਪਰਿਵਾਰ ਸਣੇ ਸਤਲੁੱਜ ਪਾਰ ਜਗਰਾਉਂ ਚਲਾ ਗਿਆ। ਸ. ਫਤਹਿ ਸਿੰਘ ਨੇ ਅੰਗਰੇਜ਼ਾਂ ਕੋਲੋਂ ਮਦਦ ਮੰਗੀ। ਗੋਰਿਆਂ ਦੇ ਏਜੰਟਾਂ ਨੇ ਉਸ ਨੂੰ ਆਪਣੀ ਰੱਖਿਆ ਵਿੱਚ ਲੈ ਲੈਣ ਦਾ ਭਰੋਸਾ ਦੁਆਇਆ। ਇਹ ਖ਼ਬਰ ਸੁਣ ਕੇ ਰਣਜੀਤ ਸਿੰਘ ਸ਼ੇਰੇ-ਪੰਜਾਬ ਬੜਾ ਹੈਰਾਨ ਹੋਇਆ। ਉਸ ਨੇ ਫ਼ਤਹਿ ਸਿੰਘ ਆਹਲੂਵਾਲੀਆ ਦੇ ਸੁੰਨੇ ਇਲਾਕੇ ਭਰਨ ਵਾਸਤੇ ਫਕੀਰ ਅਜ਼ੀਜ਼ੁਦੀਨ ਨੂੰ ਭੇਜ ਦਿੱਤਾ ਤੇ ਸ. ਫ਼ਤਹਿ ਸਿੰਘ ਨੂੰ ਬੁਲਾਉਣ ਵਾਸਤੇ ਸੋਢੀ ਅਤਰ ਸਿੰਘ ਨੂੰ ਚਿੱਠੀ ਦੇ ਕੇ ਭੇਜਿਆ। ਅੱਗੋਂ ਸ. ਸੋਢੀ ਨੇ ਸ. ਫ਼ਤਹਿ ਸਿੰਘ ਨੂੰ ਭਰੋਸਾ ਦੁਆਇਆ ਕਿ ਰਣਜੀਤ ਸਿੰਘ (ਸ਼ੇਰੇ-ਪੰਜਾਬ) ਦਾ ਇਸ ਤਰ੍ਹਾਂ ਕਰਨ ਦਾ ਕੋਈ ਇਰਾਦਾ ਨਹੀਂ ਸੀ ਕਿ ਉਹ ਆਪਣੇ ਪੱਗ ਵੱਟ ਭਰਾ ਦਾ ਇਲਾਕਾ ਖੋਹਵੇ। ਉਸ ਨੇ ਪ੍ਰੇਰਨਾ ਕੀਤੀ ਕਿ ਆਹਲੂਵਾਲੀਆ ਆਪਣਾ ਇਲਾਕਾ ਸੰਭਾਲੇ ਚੱਲ ਕੇ। ਜਦੋਂ ਸਭ ਭੁਲੇਖੇ ਦੂਰ ਹੋ ਗਏ ਤਾਂ 1827 ਈ. ਵਿੱਚ ਸ. ਫਤਹਿ ਸਿੰਘ ਲਾਹੌਰ ਆ ਗਿਆ। ਸ਼ੇਰੇ-ਪੰਜਾਬ ਨੇ ਕੁੰਵਰ ਨੌਨਿਹਾਲ ਸਿੰਘ ਨੂੰ ਅੱਗੋਂ ਆਹਲੂਵਾਲੀਏ ਸਰਦਾਰ ਦੇ ਸਵਾਗਤ ਲਈ ਭੇਜਿਆ। ਸ. ਫਤਹਿ ਸਿੰਘ ਦਰਬਾਰ ਵਿੱਚ ਪੁੱਜਾ ਤਾਂ ਆਪਣੀ ਤਲਵਾਰ ਸ਼ੇਰੇ-ਪੰਜਾਬ ਦੇ ਪੈਰਾਂ ਵਿੱਚ ਰੱਖ ਕੇ ਚਰਨੀਂ ਢਹਿ ਪਿਆ। ਸ਼ੇਰੇ-ਪੰਜਾਬ ਦੀਆਂ ਅੱਖਾਂ ਵਿੱਚ ਹੰਝੂ ਆ ਗਏ। ਉਸ ਨੇ ਫਤਹਿ ਸਿੰਘ ਨੂੰ ਉਠਾ ਕੇ ਤਖ਼ਤ ਉੱਤੇ ਆਪਣੇ ਨਾਲ ਬਿਠਾ ਲਿਆ। ਗੁੱਸਾ-ਗਿਲ੍ਹਾ ਕਰਨ ਦੀ ਥਾਂ ਸ਼ੇਰੇ-ਪੰਜਾਬ ਨੇ ਫਤਹਿ ਸਿੰਘ ਨੂੰ ਚਾਂਦੀ ਦੇ ਹੌਦੇ ਵਾਲਾ ਹਾਥੀ, ਮੋਤੀ ਮਾਲਾ ਤੇ ਰੇਸ਼ਮੀ ਸਿਰੋਪਾ ਦਿੱਤਾ। ਉਸ ਦੇ ਸਾਰੇ ਇਲਾਕੇ ਉਸ ਨੂੰ ਵਾਪਿਸ ਕਰ ਦਿੱਤੇ ਗਏ।

ਉਂਝ ਇਹ ਸਾਰੇ ਭੁਲੇਖੇ 'ਕਾਦਰ ਬਖਸ਼' ਨੇ ਪਾਏ



ਸਨ ਉਸ ਵੇਲੇ ਤੱਕ ਉਹ ਮਰ ਚੁੱਕਾ ਸੀ। ਕਾਦਰ ਬਖਸ਼ ਦੇ ਪੁੱਤਰਾਂ ਨੂੰ ਸ. ਫਤਹਿ ਸਿੰਘ ਨੇ ਕੈਦ ਕਰਕੇ ਜੁਰਮਾਨਾ ਵਸੂਲ ਕੀਤਾ। ਇਸ ਪਿੱਛੋਂ ਸਾਰੀ ਉਮਰ ਸ. ਫਤਹਿ ਸਿੰਘ ਨੇ ਕਪੂਰਥਲੇ ਵਿੱਚ ਅਮਨ ਨਾਲ ਗੁਜ਼ਾਰੀ। ਉਹ ਅਕਤੂਬਰ 1837 ਨੂੰ ਸੁਰਗਵਾਸ ਹੋਇਆ ਤਾਂ ਉਸ ਦਾ ਪੁੱਤਰ ਸ. ਨਿਹਾਲ ਸਿੰਘ ਆਹਲੂਵਾਲੀਆ ਜਾਗੀਰ ਦਾ ਮਾਲਕ ਬਣਿਆ। ਸ਼ੇਰੇ-ਪੰਜਾਬ ਨੇ ਸ. ਨਿਹਾਲ ਸਿੰਘ ਨੂੰ ਕਪੂਰਥਲੇ ਦਾ ਰਾਜਾ ਬਣਾ ਦਿੱਤਾ ਤੇ ਮਗਰਲੇ ਨੇ ਸ਼ੇਰੇ-ਪੰਜਾਬ ਦੀ ਵਫ਼ਾਦਾਰੀ ਦਾ ਪ੍ਰਣ ਕਰਕੇ ਨਜ਼ਰਾਨਾ ਭੇਂਟ ਕੀਤਾ। ਰਾਜਾ ਨਿਹਾਲ ਸਿੰਘ ਦਾ ਛੋਟਾ ਭਰਾ ਸ. ਅਮਰ ਸਿੰਘ ਆਹਲੂਵਾਲੀਆ ਆਪ ਰਾਜਾ ਬਣਨਾ ਚਾਹੁੰਦਾ ਸੀ। ਇਕ ਦਿਨ ਉਸ ਨੇ ਆਪਣੇ ਨੌਕਰਾਂ ਤੋਂ ਆਪਣੇ ਭਰਾ 'ਤੇ ਕਾਤਲਾਨਾ ਹਮਲਾ ਕਰਵਾ ਦਿੱਤਾ ਪਰ ਸ. ਅਮਰ ਸਿੰਘ ਆਪਣੇ ਮਕਸਦ ਵਿੱਚ ਨਾਕਾਮ ਰਿਹਾ।

ਸ਼ੇਰੇ-ਪੰਜਾਬ ਨੇ ਦੋਵਾਂ ਭਰਾਵਾਂ ਨੂੰ ਆਪਣੇ ਦਰਬਾਰ ਵਿੱਚ ਸੱਦਿਆ। ਸ. ਨਿਹਾਲ ਸਿੰਘ ਦੀ ਬੜੀ ਇੱਜ਼ਤ ਕੀਤੀ ਤੇ ਉਸ ਦੇ ਛੋਟੇ ਭਰਾ ਸ. ਅਮਰ ਸਿੰਘ ਦੀ ਸਜ਼ਾ ਵਜੋਂ ਜਗੀਰ ਘਟਾ ਦਿੱਤੀ। ਜਿਨ੍ਹਾਂ ਲੋਕਾਂ ਨੇ ਸ. ਨਿਹਾਲ ਸਿੰਘ ਉੱਤੇ ਹਮਲਾ ਕੀਤਾ ਸੀ, ਉਨ੍ਹਾਂ ਨੂੰ ਸਖ਼ਤ ਸਜ਼ਾਵਾਂ ਸੁਣਾਈਆਂ ਗਈਆਂ।

ਸ਼ੇਰੇ-ਪੰਜਾਬ ਪਿੱਛੋਂ ਜਦੋਂ ਸ. ਸ਼ੇਰ ਸਿੰਘ ਮਹਾਰਾਜਾ ਬਣਿਆ ਤਾਂ ਸ. ਅਮਰ ਸਿੰਘ ਨੇ ਲਾਹੌਰ ਆ ਕੇ ਮਹਾਰਾਜੇ ਦੀ ਖੁਸ਼ਾਮਦ ਕੀਤੀ ਕਿ ਸ. ਨਿਹਾਲ ਸਿੰਘ ਦੀ ਥਾਂ ਉਸ ਨੂੰ ਰਾਜਾ ਬਣਾਇਆ ਜਾਵੇ ਜਾਂ ਘੱਟੋਂ-ਘੱਟ ਅੱਧਾ ਰਾਜ ਸੰਭਾਲਣ ਲਈ ਦਿੱਤਾ ਜਾਵੇ। ਇਸ ਮੁਕੱਦਮੇ ਦਾ ਅਜੇ ਸ. ਸ਼ੇਰ ਸਿੰਘ ਮਹਾਰਾਜੇ ਨੇ ਕੋਈ ਫੈਸਲਾ ਨਹੀਂ ਸੀ ਸੁਣਾਇਆ ਕਿ 28 ਮਾਰਚ 1841 ਨੂੰ ਰਾਵੀ ਵਿੱਚ ਸੈਰ ਕਰਦਿਆਂ ਸ. ਅਮਰ ਸਿੰਘ ਕਿਸ਼ਤੀ ਦੇ ਉਲਟ ਜਾਣ ਨਾਲ ਤੁਰ ਵੱਸਿਆ।

1845 ਈ. ਦੇ ਅਖੀਰ ਵਿੱਚ ਲਾਹੌਰ ਦਰਬਾਰ ਦਾ ਅੰਗਰੇਜ਼ਾਂ ਨਾਲ ਸਤਲੁੱਜ ਯੁੱਧ ਸ਼ੁਰੂ ਹੋਇਆ ਤਾਂ ਰਾਜਾ ਨਿਹਾਲ ਸਿੰਘ ਅੰਦਰਖਾਤੇ ਲਾਹੌਰ ਦਰਬਾਰ ਦੇ ਵਿਰੁੱਧ ਅੰਗਰੇਜ਼ਾਂ ਨੂੰ ਦੋਸਤੀ ਦੀਆਂ ਚਿੱਠੀਆਂ ਤੇ ਫ਼ੌਜੀ ਹਾਲ ਭੇਜਦਾ ਰਿਹਾ। ਫਿਰ ਉਸ ਦੀ ਸਿੱਖ ਫ਼ੌਜ ਉਸ ਤੋਂ ਬਾਗੀ ਹੋ ਕੇ ਖ਼ਾਲਸਾ ਫ਼ੌਜ ਨਾਲ ਜਾ ਮਿਲੀ। ਜਦ ਲਾਲ ਸਿੰਘ, ਤੇਜ ਸਿੰਘ ਦੇ ਦੇਸ਼ ਧ੍ਰੋਹ ਕਰਕੇ ਖ਼ਾਲਸਾ ਫ਼ੌਜ ਸਤਲੁੱਜ ਯੁੱਧ ਹਾਰ ਗਈਆਂ ਤਾਂ ਅੰਗਰੇਜ਼ਾਂ ਨੇ ਲਾਹੌਰ ਦਰਬਾਰ ਦੇ ਇਲਾਕਿਆਂ ਵਾਂਗ ਆਹਲੂਵਾਲੀਆ ਦੇ ਵੀ ਉਹ ਇਲਾਕੇ 565000 ਰੁਪਏ ਸਲਾਨਾ ਆਮਦਨ 'ਤੇ ਜ਼ਬਤ ਕਰ ਲਏ। ਜੋ ਦਰਿਆ ਤੋਂ ਖੱਬੇ ਹੱਥ (ਦੱਖਣ ਵਾਲੇ ਪਾਸੇ) ਸਨ। 9 ਮਾਰਚ 1846 ਈ. ਨੂੰ ਸੁਲ੍ਹਾ ਵਿੱਚ ਲਾਹੌਰ ਦਰਬਾਰ ਸਾਰਾ ਦੁਆਬਾ ਜਲੰਧਰ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ। ਇਸ ਤਰ੍ਹਾਂ ਕਪੂਰਥਲਾ ਰਿਆਸਤ ਵੀ ਅੰਗਰੇਜ਼ਾਂ ਦੇ ਅਧੀਨ ਹੋ ਗਈ। ਰਾਜਾ ਕਪੂਰਥਲਾ ਲਾਹੌਰ ਦਰਬਾਰ ਨੂੰ 400 ਸਵਾਰਾਂ ਤੇ 500 ਪੈਦਲ ਫ਼ੌਜ ਦਿੰਦਾ ਸੀ। ਅੰਗਰੇਜ਼ਾਂ ਨੇ ਦੁਆਬਾ ਜਲੰਧਰ ਦੇ ਇਲਾਕਿਆਂ ਵਿੱਚੋਂ ਇਸ ਫ਼ੌਜ ਦੇ ਖ਼ਰਚ ਵਜੋਂ 112800 ਰੁਪੈ ਸਲਾਨਾ ਦਾ ਇਲਾਕਾ ਹੋਰ ਜ਼ਬਤ ਕਰ ਲਿਆ ਤੇ ਬਾਕੀ 464960 ਰੁਪਏ ਸਲਾਨਾ ਦਾ ਇਲਾਕਾ ਰਾਜਾ ਨਿਹਾਲ ਸਿੰਘ ਕੋਲ ਰਹਿਣ ਦਿੱਤਾ।

ਸਿੱਖਾਂ ਦੀ ਦੂਸਰੀ ਲੜਾਈ ਵਿੱਚ ਰਾਜਾ ਨਿਹਾਲ ਸਿੰਘ ਨੇ ਪੂਰੇ ਦਿਲ ਨਾਲ ਅੰਗਰੇਜ਼ਾਂ ਦੀ ਮਦਦ ਕੀਤੀ, ਉਸ ਨੇ ਇਸ ਲੜਾਈ ਵਿੱਚ ਆਪ ਅੱਗੇ ਹੋ ਕੇ ਲੜਨ ਦੀ ਇੱਛਾ ਪ੍ਰਗਟਾਈ ਪਰ ਅੰਗਰੇਜ਼ ਹਾਕਮਾਂ ਨੇ ਇਸ ਤਰ੍ਹਾਂ ਲੜਾਈ ਵਿੱਚ ਜਾਣੋਂ ਰੋਕ ਦਿੱਤਾ। ਇਸ ਤਰ੍ਹਾਂ ਮਦਦ ਕਰਨ ਬਦਲੇ ਮਹਾਰਾਜਾ ਨਿਹਾਲ ਸਿੰਘ ਨੂੰ ਰਾਜਾ ਨਿਹਾਲ ਸਿੰਘ ਸਾਹਿਬ ਬਹਾਦੁਰ ਦਾ ਖਿਤਾਬ ਦਿੱਤਾ।

13 ਸਤੰਬਰ 1852 ਈ. ਵਿੱਚ ਰਾਜਾ ਨਿਹਾਲ ਸਿੰਘ ਸੁਰਗਵਾਸ ਹੋ ਗਿਆ ਤਾਂ ਉਸ ਦੇ ਵੱਡੇ ਸਪੁੱਤਰ ਸ. ਰਣਧੀਰ ਸਿੰਘ ਨੇ ਰਾਜ ਭਾਗ ਸੰਭਾਲਿਆ। 1857 ਦੇ ਗਦਰ ਵਿੱਚ ਰਾਜਾ ਰਣਧੀਰ ਸਿੰਘ ਤੇ ਉਸ ਦੇ ਭਰਾ ਸ. ਬਿਕਰਮ ਸਿੰਘ ਨੇ ਅੰਗਰੇਜ਼ਾਂ ਦੀ ਬੜੀ ਦਿਲ ਖੋਲ੍ਹ ਕੇ ਮਦਦ ਕੀਤੀ

ਸੀ। ਜਿਸ ਕਰਕੇ ਗੋਰੇ ਹਾਕਮਾਂ ਨੇ ਇਨ੍ਹਾਂ ਨੂੰ ਰਿਆਸਤ ਕਪੂਰਥਲਾ ਦਾ ਸਲਾਨਾ ਖਰਾਜ 132000ਰੁਪੈ ਦੀ ਥਾਂ ਘਟਾ ਕੇ 25 ਹਜ਼ਾਰ ਸਲਾਨਾ ਕਰ ਦਿੱਤਾ। 15 ਹਜ਼ਾਰ ਦੀ ਖਿਆਲਤ, ਦੋ ਲੱਖ ਰੁਪਏ ਫ਼ੌਜ ਵਾਸਤੇ ਤੇ ਇਕ ਲੱਖ ਸਲਾਨਾ ਦੀਆਂ ਯੂ.ਪੀ ਵਿੱਚ ਦੋ ਰਿਆਸਤਾਂ (ਬੂੰਦੀ ਤੇ ਬਠੌਲੀ) ਦਿੱਤੀਆਂ। ਨਾਲ ਹੀ ਰਾਜੇ ਨੂੰ ਗਿਆਰਾਂ ਤੋਪਾਂ ਦੀ ਸਲਾਮੀ ਦਾ ਹੱਕ ਤੇ 11 ਫਰਜ਼ੰਦ ਦਿਲਬੰਦ, ਰਾਸਖ਼ ਉਲ ਇਤਕਾਦ, ਗੁੰਜਾਇ ਰਾਜਗੜ੍ਹ, ਰਾਜ ਰਣਧੀਰ ਬਹਾਦਰ ਖਿਤਾਬ ਦਿੱਤਾ। ਸ. ਬਿਕਰਮ ਸਿੰਘ ਨੂੰ ਯੂ.ਪੀ. ਜ਼ਿਲ੍ਹਾ ਭੜਾਇਚ ਵਿਚ 14 ਹਜ਼ਾਰ ਸਲਾਨਾ ਦੀ ਜਾਗੀਰ ਮਿਲੀ। ਰਾਜੇ ਨੂੰ 1862 ਈ. ਵਿੱਚ ਮੁਤਬੰਨਾ ਬਣਾਉਣ ਦਾ ਹੱਕ ਦਿੱਤਾ ਸੀ।

17 ਅਕਤੂਬਰ 1864 ਈ. ਵਿੱਚ ਗਵਰਨਰ ਜਰਨੈਲ ਹਿੰਦ ਨੇ ਲਾਹੌਰ ਸ. ਰਣਧੀਰ ਸਿੰਘ ਨੂੰ 'ਸਤਾਰਾ-ਏ-ਹਿੰਦ' ਦਾ ਖਿਤਾਬ ਦੇ ਕੇ ਸਨਮਾਨਿਆ ਗਿਆ।

1870 ਈ. ਵਿੱਚ ਰਣਧੀਰ ਸਿੰਘ ਰਿਆਸਤ ਦਾ ਪ੍ਰਬੰਧ ਆਪਣੇ ਪੁੱਤਰ ਟਿੱਕਾ ਸਿੰਘ ਖੜਕ ਸਿੰਘ ਦੇ ਹਵਾਲੇ ਕਰਕੇ ਵਲਾਇਤ ਦੀ ਸੈਰ ਵਾਸਤੇ ਰਵਾਨਾ ਹੋ ਗਿਆ। ਰਾਹ ਵਿੱਚ ਜਾਂਦਿਆਂ ਸੰਖੇਪ ਬਿਮਾਰੀ ਦੇ ਨਾਲ ਅਪ੍ਰੈਲ 1870 ਨੂੰ ਆਦਨ ਦੀ ਬੰਦਰਗਾਹ 'ਤੇ ਸੁਰਗਵਾਸ ਹੋ ਗਿਆ। ਉਸ ਦੇ ਪਿੱਛੋ ਉਸ ਦਾ ਵੱਡਾ ਪੁੱਤਰ ਸ. ਖੜਕ ਸਿੰਘ ਕਪੂਰਥਲੇ ਦਾ ਰਾਜਾ ਬਣਿਆ।

ਰਾਜਾ ਖੜਕ ਸਿੰਘ ਦੀ ਦਿਮਾਗੀ ਬਿਮਾਰੀ ਦੇ ਕਾਰਨ ਪੰਜ ਸਤੰਬਰ 1877 ਈ. ਨੂੰ ਸੁਰਗਵਾਸ ਹੋ ਗਿਆ ਤਾਂ ਉਹਦਾ ਪੰਜ ਸਾਲਾਂ ਪੁੱਤਰ ਸ. ਜਗਜੀਤ ਸਿੰਘ ਰਾਜਾ ਬਣਿਆ। ਉਸ ਦੀ ਬਾਲ ਅਵਸਥਾ ਸਮੇਂ ਰਾਜ ਪ੍ਰਬੰਧ ਇਕ ਕੌਂਸਲ ਦੇ ਹੱਥ ਵਿੱਚ ਰਿਹਾ। 1890 ਈ. ਵਿੱਚ ਉਸ ਨੂੰ ਰਾਜਸੀ ਅਧਿਕਾਰ ਸੌਂਪ ਦਿੱਤੇ ਗਏ। 1911 ਈ.





ਵਿੱਚ ਅੰਗਰੇਜ਼ੀ ਸਰਕਾਰ ਵੱਲੋਂ ਉਸ ਨੂੰ ਮਹਾਰਾਜੇ ਦਾ ਖਿਤਾਬ ਦਿੱਤਾ ਗਿਆ। ਪੰਦਰਾਂ ਅਗਸਤ 1947 ਈ. ਨੂੰ ਹਿੰਦ ਆਜ਼ਾਦ ਹੋ ਗਿਆ। ਪੰਜ ਮਈ 1948 ਨੂੰ ਰਿਆਸਤ ਕਪੂਰਥਲਾ ਪੈਪਸੂ (ਪਟਿਆਲਾ, ਈਸਟ ਪੰਜਾਬ ਸਟੇਟਸ ਯੂਨੀਅਨ) ਵਿੱਚ ਸ਼ਾਮਿਲ ਹੋ ਗਈ। ਮਹਾਰਾਜਾ ਸਰ ਜਗਜੀਤ ਸਿੰਘ ਉਮਰ ਭਰ ਵਾਸਤੇ ਯੂਨੀਅਨ ਦਾ ਉਪ ਰਾਜ ਪ੍ਰਮੁੱਖ ਬਣਾਇਆ ਗਿਆ। ਸਰਕਾਰ ਹਿੰਦ ਵੱਲੋਂ ਮਹਾਰਾਜਾ ਕਪੂਰਥਲਾ ਦਾ ਸਲਾਨਾ ਭੱਤਾ (ਅਲਾਊਂਸ) ਦੋ ਲੱਖ ਸੱਤ ਹਜ਼ਾਰ ਰੁਪਏ ਨੀਯਤ ਕੀਤੀ ਗਈ। ਇਸ ਨਾਲ ਹੀ ਸਾਰੀ ਨਿੱਜੀ ਜਾਇਦਾਦ ਉੱਤੇ ਉਸ ਦੇ ਹੱਕ ਕਾਇਮ ਰਹਿਣ ਦਿੱਤੇ ਗਏ। 1949 ਈ. ਵਿੱਚ ਸਰ ਸ. ਜਗਜੀਤ ਸਿੰਘ ਸੁਰਗਵਾਸ ਹੋ ਗਿਆ।

## ਵੱਡਾ ਘੱਲੂਘਾਰਾ

ਸਿੱਖਾਂ ਦੀਆਂ ਲਾਸਾਨੀ ਕੁਰਬਾਨੀਆਂ ਨਾਲ ਇਤਿਹਾਸ ਭਰਿਆ ਪਿਆ ਹੈ ਕਿ ਕਿਵੇਂ ਇਨ੍ਹਾਂ ਨੇ ਸਿੱਖੀ ਨੂੰ ਬਰਕਰਾਰ ਰੱਖਣ ਲਈ ਆਪਣੇ ਸਿਰਾਂ ਦੀਆਂ ਕੁਰਬਾਨੀਆਂ ਦਿੱਤੀਆਂ। ਕਿਵੇਂ ਵੱਡ-ਵਡੇਰਿਆਂ ਨੇ ਪ੍ਰੇਰਿਆ ਸ਼ਹੀਦੀਆਂ ਪਾਉਣ ਲਈ। ਇਤਿਹਾਸ ਆਪਣੀ ਬੁੱਕਲ 'ਚ ਬੇਮਿਸਾਲ ਗਾਥਾਵਾਂ, ਘਟਨਾਵਾਂ ਨੂੰ ਸਾਂਭੀ ਸਮੇਟੀ ਬੈਠਾ ਹੈ। ਪਿਛਲੇ ਤਿੰਨ ਸੌ ਸਾਲਾਂ ਦੌਰਾਨ ਅਨੇਕਾਂ ਹੀ ਕਹਿਰ ਢਾਏ ਗਏ। ਸਿੱਖਾਂ ਉੱਤੇ ਜਿਨ੍ਹਾਂ ਨੂੰ ਵਿਸਾਰਨਾ ਸੌਖੀ ਤੇ ਚੰਗੀ ਗੱਲ ਨਹੀਂ। ਇਨ੍ਹਾਂ ਸਾਕਿਆਂ ਵਿਚ ਹੀ ਜ਼ਿਕਰ ਮਿਲਦਾ ਹੈ, ਵੱਡੇ ਘੱਲੂਘਾਰੇ ਦਾ। ਜਿਸ ਵਿਚ ਬੜੀ ਵੱਡੀ ਗਿਣਤੀ ਵਿਚ ਸਿੱਖਾਂ ਨੇ ਆਪਣੀਆਂ ਜਾਨਾਂ ਨਿਛਾਵਰ ਕੀਤੀਆਂ, ਜਿਥੇ ਇਹ ਬਹੁਤ ਵੱਡੀ ਕੁਰਬਾਨੀ ਦੀ ਨਿਸ਼ਾਨੀ ਹੈ, ਉਥੇ ਹੀ ਇਹ ਸਾਕਾ ਵਿਸ਼ੇਸ਼ ਮਹੱਤਵ ਰੱਖਦਾ ਹੈ ਸਿੱਖ ਇਤਿਹਾਸ ਵਿਚ। ਇਸ ਲਈ ਇਤਿਹਾਸ ਗਵਾਹ ਹੈ ਕਿ ਵੱਡੇ ਘੱਲੂਘਾਰੇ ਨੇ ਸਿੱਖ ਸ਼ਕਤੀ ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ, ਜਿਸ ਬਾਰੇ ਸਿੱਖ ਵਿਦਵਾਨ ਸੋਹਨ ਸਿੰਘ ਸੀਤਲ ਦੀ ਪੁਸਤਕ 'ਸਿੱਖ ਮਿਸਲਾਂ ਤੇ ਸਰਦਾਰ ਘਰਾਣੇ' 'ਚ ਦਰਜ਼ ਮਿਲਦਾ ਹੈ ਕਿ ਇਸ ਵੱਡੇ ਘੱਲੂਘਾਰੇ ਦੇ ਸਹੀ ਅੱਠ ਮਹੀਨਿਆਂ ਪਿੱਛੋਂ ਸਿੱਖ ਇਕ ਵੱਡੀ ਸ਼ਕਤੀ ਬਣ ਕੇ ਉੱਭਰੇ ਤੇ ਜਿਸ ਵਿਚ ਅਬਦਾਲੀ 17 ਅਕਤੂਬਰ 1762 ਈ. ਨੂੰ ਪਿੱਪਲੀ ਸਾਹਿਬ (ਅੰਮ੍ਰਿਤਸਰ) ਦੀ ਲੜਾਈ ਵਿਚ ਸਿੱਖਾਂ ਤੋਂ ਬੁਰੀ ਤਰ੍ਹਾਂ ਹਾਰ ਗਿਆ ਸੀ।

ਹਿੰਦੋਸਤਾਨ ਉੱਤੇ ਅਬਦਾਲੀ ਨੇ ਗਿਆਰਾਂ ਹਮਲੇ ਕੀਤੇ। ਸੰਨ 1751-52 'ਚ ਅਹਿਮਦ ਸ਼ਾਹ, ਤੀਜੇ ਹਮਲੇ 'ਚ ਪੰਜਾਬ ਅੰਦਰ ਦਾਖ਼ਲ ਹੋਇਆ ਸੀ। 1756-57 ਈ. ਲਾਹੌਰ ਪੁੱਜਾ ਸੀ। ਅਹਿਮਦ ਸ਼ਾਹ ਅਬਦਾਲੀ ਦੇ ਛੇਵੇਂ ਹਮਲੇ ਨੂੰ 'ਵੱਡਾ ਘੱਲੂਘਾਰਾ' ਕਿਹਾ ਜਾਂਦਾ ਹੈ, ਜਿਸ ਵਿਚ ਸਿੱਖਾਂ ਦੀਆਂ ਪਾਈਆਂ ਸ਼ਹੀਦੀਆਂ ਦੇ ਕਈ ਤਰ੍ਹਾਂ ਦੇ ਸੰਕੇਤ ਮਿਲਦੇ ਹਨ। ਡਾ. ਐੱਨ. ਕੇ. ਸਿਨਹਾ ਅਤੇ ਡਾ. ਐੱਚ. ਆਰ. ਗੁਪਤਾ ਦਾ ਮੱਤ ਹੈ ਕਿ ਇਸ ਯੁੱਧ ਵਿਚ ਸ਼ਹੀਦ ਹੋਣ ਵਾਲੇ ਸਿੱਖਾਂ ਦੀ ਗਿਣਤੀ ਤਕਰੀਬਨ 12,000 ਸੀ, ਜਦੋਂ ਕਿ ਸਿੱਖ ਵਿਦਵਾਨ ਭਾਈ ਰਤਨ ਸਿੰਘ ਭੰਗੂ ਅਨੁਸਾਰ ਗਿਣਤੀ 30,000 ਸੀ ਅਤੇ ਸ਼ਮਸ਼ੇਰ ਸਿੰਘ 'ਪੰਜਾਬ ਦਾ ਇਤਿਹਾਸ' ਆਪਣੀ ਪੁਸਤਕ 'ਚ ਲਿਖਦੇ ਹਨ ਕਿ 30,000 ਸਿੱਖ ਸ਼ਹੀਦ ਹੋਏ ਅਤੇ ਜ਼ਖ਼ਮੀਆਂ ਦੀ ਗਿਣਤੀ ਇਸ ਤੋਂ ਅਲੱਗ ਹੈ।

ਇਸੇ ਤਰ੍ਹਾਂ ਸ. ਰਛਪਾਲ ਸਿੰਘ ਗਿੱਲ ਦੁਆਰਾ ਸੰਪਾਦਿਤ 'ਪੰਜਾਬ ਕੋਸ਼' ਜਿਲਦ ਵਿਚ ਸ਼ਹੀਦ ਹੋਣ ਵਾਲੇ ਸਿੱਖਾਂ ਦੀ ਗਿਣਤੀ ਦਸ ਹਜ਼ਾਰ ਤੋਂ ਪੰਜਾਹ ਹਜ਼ਾਰ ਤੱਕ ਦੱਸੀ ਮਿਲਦੀ ਹੈ। ਜੇਕਰ ਘੱਟੋ-ਘੱਟ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ ਦਸ ਹਜ਼ਾਰ ਵੀ ਮੰਨ ਲਈ ਜਾਵੇ ਤਾਂ ਇਕ ਛੋਟੀ ਜਿਹੀ ਕੌਮ ਦੇ ਇਕ ਦਿਨ ਵਿਚ ਦਸ ਹਜ਼ਾਰ ਸਿੰਘਾਂ ਦਾ ਸ਼ਹੀਦ ਹੋ ਜਾਣਾ ਬਹੁਤ ਵੱਡਾ ਘਾਟਾ ਸੀ। ਪੰਜਾਬ ਦੇ ਇਤਿਹਾਸ ਵਿਚ ਇਹ ਇਕ ਬਹੁਤ ਵੱਡੀ ਦਰਦਨਾਕ ਘਟਨਾ ਸੀ। ਜੰਡਿਆਲੇ ਦੇ ਨਿਰੰਜਣੀ ਆਗੂ ਆਕਲ ਦਾਸ ਦੇ ਸੱਦੇ 'ਤੇ ਮੰਜ਼ਿਲਾਂ ਮਾਰਦਾ ਹੋਇਆ ਅਹਿਮਦ ਸ਼ਾਹ ਲਾਹੌਰ ਪੁੱਜਾ ਸੀ। ਉਥੋਂ ਹੀ ਉਹ ਏਨੀ ਲੰਮੀ ਵਾਟ

ਨੂੰ ਘੰਟਿਆਂ 'ਚ ਮੁਕਾ ਕੇ ਸਿੱਖਾਂ ਦਾ ਥਹੁ ਪਤਾ ਕੱਢ ਕੇ ਆਪਣੇ ਲੜਾਕੂ ਸੈਨਿਕਾਂ ਨਾਲ ਪਿੰਡ ਕੁੱਪ (ਕੁੱਪ ਰਹੀੜਾ) ਲੁਧਿਆਣਾ-ਧੂਰੀ ਰੇਲਵੇ ਲਾਈਨ 'ਤੇ ਮੰਡੀ ਅਹਿਮਦਗੜ੍ਹ ਤੇ ਮਲੇਰਕੋਟਲਾ ਸਟੇਸ਼ਨਾਂ ਵਿਚਕਾਰ ਸਥਿਤ ਲਾਗੇ ਘੇਰ ਲਿਆ। ਕੁਝ ਸਮੇਂ ਬਾਅਦ ਸਰਹੰਦ ਦਾ ਸੂਬੇਦਾਰ ਜ਼ੈਨ ਖਾਂ ਵੀ ਅਬਦਾਲੀ ਦੀ ਮਦਦ ਲਈ ਉਥੇ ਆ ਪਹੁੰਚਿਆ ਸੀ। ਕੁਝ ਹੋਰ ਨੇੜਲੇ ਨਵਾਬ ਵੀ ਅਬਦਾਲੀ ਦੀ ਮਦਦ ਲਈ ਹਾਜ਼ਰ ਹੋਏ ਸਨ। ਸਿੱਖ ਉਸ ਵੇਲੇ ਬੱਚਿਆਂ, ਬੁੱਢਿਆਂ, ਇਸਤਰੀਆਂ (ਲਗਭਗ 50,000 ਹਜ਼ਾਰ) ਸਮੇਤ ਵਹੀਰ ਦੀ ਸ਼ਕਲ ਵਿਚ ਕਿਸੇ ਸੁਰੱਖਿਅਤ ਥਾਂ ਵੱਲ ਸਫ਼ਰ ਕਰ ਰਹੇ ਸਨ। ਅਸਲ ਵਿਚ ਇਹ ਸਾਰੇ ਸਿੱਖ ਉਸ ਸਮੇਂ ਪਿੰਡ ਕੁੱਪ ਵਿਖੇ ਡੇਰਾ ਲਾਈ ਇਕ ਪੜਾਅ ਵਿਚ ਬੈਠੇ ਸਨ। ਇਹ ਸੁਭਾਵਿਕ ਹੈ ਕਿ ਸਾਰੇ ਸਿੱਖ ਸਰਦਾਰ ਗੁਰਮਤਿ ਦੇ ਧਾਰਨੀ ਹੋਣਗੇ। ਜਦੋਂ ਸ਼ਾਮ ਢਲੀ ਤਾਂ ਸਭ ਨੇ ਰਹਰਾਸਿ ਤੇ ਨਿਤਨੇਮ ਵਿਚ ਜੁੜਨਾ ਕੀਤਾ ਕਿਉਂਕਿ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਬਚਪਨ ਤੋਂ ਹੀ ਧਾਰਮਿਕ ਬਿਰਤੀ ਵਾਲਾ ਕੌਮ ਦਾ ਸਰਦਾਰ ਸਿਪਾਹੀ ਸੀ। ਇਹ ਜਦੋਂ ਪੰਜ-ਛੇ ਵਰਿਆਂ ਦੇ ਸੀ ਤਾਂ ਆਪਣੀ ਮਾਂ ਨਾਲ ਮਿਲ ਕੇ ਮਾਤਾ ਸੁੰਦਰ ਕੌਰ ਜੀ (ਮਾਤਾ ਸੁੰਦਰ ਕੌਰ ਜੀ) ਦੇ ਦਰਬਾਰ ਵਿਚ ਦੋਤਾਰੇ ਨਾਲ ਗੁਰਬਾਣੀ ਦਾ ਕੀਰਤਨ ਕਰਿਆ ਕਰਦਾ ਸੀ। ਜਦੋਂ ਜੱਸਾ ਸਿੰਘ ਜੀ ਦਾ ਮਾਮਾ ਬਾਘ ਸਿੰਘ ਇਸ ਨੂੰ ਤੇ ਇਸ ਦੀ ਮਾਤਾ ਨੂੰ ਲੈਣ ਗਿਆ ਤਾਂ ਮਾਤਾ ਸੁੰਦਰ ਕੌਰ ਜੀ (ਮਾਤਾ ਸੁੰਦਰ ਕੌਰ ਜੀ) ਨੇ ਜੱਸਾ ਸਿੰਘ ਜੀ ਨੂੰ ਢਾਲ, ਤਲਵਾਰ, ਕਮਾਨ ਤੇ ਤੀਰਾਂ ਦਾ ਭੱਥਾ ਤੇ ਪੁਸ਼ਾਕ ਦਿੱਤੀ ਸੀ ਕਿਉਂਕਿ ਜਿਹੜਾ ਨਿਤਨੇਮ ਬਾਰੇ ਪਿੱਛੇ ਪੜ੍ਹਨ ਨੂੰ ਮਿਲਿਆ ਹੈ ਉਹ ਇਨ੍ਹਾਂ ਤੱਥਾਂ ਦਾ ਪੂਰਕ ਹੈ ਕਿ ਮਿਸਲਾਂ ਦੇ ਸਰਦਾਰ ਜਿਨ੍ਹਾਂ ਨੇ ਇਸ ਘੋਲ ਵਿਚ ਆਪਣਾ ਹਿੱਸਾ ਪਾਇਆ ਉਨ੍ਹਾਂ 'ਚੋਂ ਜਿਵੇਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਨਵਾਬ ਕਪੂਰ ਸਿੰਘ ਤੋਂ ਅੰਮ੍ਰਿਤ ਛਕਿਆ ਸੀ। ਦਸੌਂਦਾ ਸਿੰਘ (ਮਿਸ਼ਨ ਨਿਸ਼ਾਨਾ ਵਾਲੀ) ਨੇ ਦਰਬਾਰਾ ਸਿੰਘ ਤੋਂ ਅੰਮ੍ਰਿਤ ਛਕਿਆ। ਨਵਾਬ ਕਪੂਰ ਸਿੰਘ ਜੀ ਨੇ (ਮਿਸਲ ਸਿੰਘਪੁਰੀਆ ਫ਼ੈਜ਼ਲਪੁਰ) ਨੇ ਭਾਈ ਮਨੀ ਜੀ ਤੋਂ ਅੰਮ੍ਰਿਤ ਛਕਿਆ। ਉਂਝ ਲੱਗਪਗ ਮਿਸਲਾਂ ਦੇ ਸਾਰੇ ਮੋਢੀਆਂ ਦੀ ਵਿਚਾਰਧਾਰਾ ਗੁਰਮਤਿ ਵਾਲੀ ਸੀ ਤੇ ਬਹੁ-ਗਿਣਤੀ ਸਰਦਾਰ ਅੰਮ੍ਰਿਤਧਾਰੀ ਹੀ ਬਣੇ।

ਮਿਸਲਾਂ ਦੀ ਵਾਂਗਡੋਰ ਹੱਥ ਹੋਣ ਕਰਕੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਉੱਚੀ ਆਵਾਜ਼ ਵਿਚ ਬਾਣੀ ਪੜ੍ਹਨੀ ਆਰੰਭੀ ਤੇ ਬਾਕੀ ਸੰਗਤਾਂ ਨੇ ਬਾਣੀ ਦਾ ਸਰਵਣ ਕੀਤਾ। ਫੇਰ ਅਰਦਾਸ ਸੋਧਣ ਉਪਰੰਤ ਗੁਰਮਤਿ ਵਿਚਾਰ ਪਿੱਛੋਂ ਜਿਵੇਂ ਦਾ ਰੁੱਖਾ-ਮਿੱਸਾ ਪ੍ਰਸ਼ਾਦਾ-ਪਾਣੀ ਛਕਣ ਮਗਰੋਂ ਸਭ ਨੇ ਆਸਣ ਲਾਇਆ ਤੇ ਰਾਤ ਗੁਜ਼ਾਰਨ ਤੋਂ ਬਾਅਦ ਨਿਤਨੇਮ ਤੋਂ ਪਹਿਲਾਂ ਅਬਦਾਲੀ 'ਤੇ ਧਾਵਾ ਬੋਲ ਦਿੱਤਾ। ਮੈਦਾਨ-ਏ-ਜੰਗ ਅਬਦਾਲੀ ਦੀਆਂ ਫ਼ੌਜਾਂ ਨਾਲ ਲੜਦੇ ਰਹੇ, ਨਾਲ-ਨਾਲ ਗੁਰਬਾਣੀ ਪੜ੍ਹਦੇ ਰਹੇ ਤੇ ਉਹ ਇਸ ਲੜਾਈ ਲਈ ਰਤਾ ਵੀ ਤਿਆਰ ਨਹੀਂ ਸਨ। ਸਿੱਖਾਂ ਕੋਲ ਤਾਂ ਉਦੋਂ ਹਥਿਆਰ ਵੀ ਨਹੀਂ ਸਨ। ਸਿੱਖਾਂ ਦਾ ਅੰਦਾਜ਼ਾ ਸੀ ਕਿ ਅਬਦਾਲੀ ਉਨ੍ਹਾਂ ਤੱਕ 6 ਜਾਂ 7 ਫ਼ਰਵਰੀ ਤੋਂ ਪਹਿਲਾਂ ਨਹੀਂ ਪਹੁੰਚ ਸਕੇਗਾ ਪਰ ਅਬਦਾਲੀ ਨੇ ਲਗਭਗ 150 ਮੀਲਾਂ ਦਾ ਸਫ਼ਰ ਘੰਟਿਆਂ ਵਿਚ ਮੁਕਾ ਕੇ ਸਿੱਖਾਂ ਨੂੰ ਹੱਥਾਂ ਪੈਰਾਂ ਦੀ ਪਾ ਦਿੱਤੀ। (ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਅਹਿਮਦ ਸ਼ਾਹ ਅਬਦਾਲੀ ਨੇ ਇਹ ਸਫ਼ਰ ਕੇਵਲ 36 ਘੰਟਿਆਂ ਵਿਚ ਤੈਅ ਕੀਤਾ) ਇਹ ਤਾਂ ਪੱਕਾ ਹੈ ਕਿ ਅਬਦਾਲੀ ਨੇ ਇਹ ਕਹਿਰੀ ਹਮਲਾ ਦਲੇਰੀ ਅਤੇ ਫੁਰਤੀ ਨਾਲ ਕੀਤਾ ਸੀ। ਬੇਸ਼ੱਕ ਸਿੰਘਾਂ ਨੇ ਅਨੇਕਾਂ ਜੰਗਾਂ ਵਿਚ ਜ਼ੁਲਮ ਵਿਰੁੱਧ ਅਵਾਜ਼ ਬੁਲੰਦ ਕੀਤੀ ਪਰ ਇਹ ਨਹੀਂ ਕਿਹਾ ਜਾ ਸਕਦਾ ਕਿ ਇਹ ਗੁਰਬਾਣੀ ਦੇ ਸਿੱਖੀ ਸਿਧਾਂਤ ਤੋਂ ਪਰ੍ਹੇ ਸਨ। ਗੁਰਬਾਣੀ ਵਿਚ ਹੀ ਦਰਜ਼ ਮਿਲਦਾ ਹੈ:

**"ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ-ਪੁਰਜਾ ਕਟਿ ਮਰੈ ਕਬਹੂੰ ਨਾ ਛਾਡੈ ਖੇਤੁ॥**

*(ਅੰਗ ੧੧੦੫)*



ਜਦੋਂ ਅਸੀਂ ਕਿਸੇ ਦੇ ਵੀ ਪਿਛੋਕੜ ਵੱਲ ਝਾਤੀ ਮਾਰਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਝੂਠ ਅਤੇ ਕਪਟ ਦੀ ਲੜਾਈ ਦਾ ਕੋਈ ਇਤਿਹਾਸ ਨਹੀਂ ਜੁੜਦਾ:

**ਕੂੜ ਨਿਖੁਟੇ ਨਾਨਕਾ ਓੜਕਿ ਸਚ ਰਹੀ ॥**

*(ਅੰਗ ੯੫੩)*

ਅੰਤ ਵਿਚ ਇਹ ਵੀ ਮੰਨਣਾ ਬਣਦਾ ਹੈ ਕਿ ਫ਼ਤਹਿ ਸੱਚ ਦੀ ਹੋਈ ਹੈ ਕਿਉਂਕਿ ਬਾਣੀ ਵਿਚ ਦਰਜ ਹੈ:

**ਫਾਹੇ ਕਾਟੇ ਮਿਟੇ ਗਵਨ ਫਤਿਹ ਪਈ ਮਨਿ ਜੀਤ ॥**

*(ਅੰਗ ੨੫੮)*

ਹਾਲਾਤ ਭਾਵੇਂ ਸਿੱਖਾਂ ਦੇ ਹੱਕ ਵਿਚ ਨਹੀਂ ਸਨ ਪਰ ਫਿਰ ਵੀ ਡਟ ਕੇ ਮੁਕਾਬਲਾ ਕੀਤਾ ਸੀ। ਅਬਦਾਲੀ ਨੇ ਬਰਨਾਲੇ ਤੱਕ ਸਿੱਖਾਂ ਦਾ ਪਿੱਛਾ ਕੀਤਾ। ਏਨੇ ਚਿਰ ਨੂੰ ਹਨ੍ਹੇਰਾ ਹੋ ਗਿਆ ਸੀ ਸੋ ਅਬਦਾਲੀ ਨੇ ਉਥੇ ਹੀ ਡੇਰੇ ਲਾ ਲਏ ਤੇ ਸਿੰਘ ਕੋਟਕਪੂਰੇ, ਫਰੀਦਕੋਟ ਵੱਲ ਨਿਕਲ ਪਏ ਸਨ।

ਸ਼ਮਸ਼ੇਰ ਸਿੰਘ ਦੀ ਪੁਸਤਕ 'ਪੰਜਾਬ ਦਾ ਇਤਿਹਾਸ' ਅਨੁਸਾਰ, ਘਟਨਾ ਮਈ-ਜੂਨ 1762 ਈ. ਦੀ ਹੈ। ਹੁਣ ਇਸ ਇਲਾਕੇ ਦੀ ਜਨਤਾ ਵੱਲੋਂ ਇਹ ਘਟਨਾ ਦੀ ਯਾਦਗਾਰ ਵਜੋਂ ਕੁੱਪ-ਰਹੀੜੇ (ਤਹਿਸੀਲ ਮਲੇਰਕੋਟਲਾ) ਦੇ ਸਥਾਨ 'ਤੇ ਗੁਰਦੁਆਰਾ ਘੱਲੂਘਾਰਾ ਤੇ ਘੱਲੂਘਾਰਾ ਮਾਰਗ ਬਣਾਇਆ ਗਿਆ ਹੈ।

ਇਸ ਘੱਲੂਘਾਰੇ ਵਿਚ ਸਿੱਖਾਂ ਦੇ ਹਾਰਨ ਦਾ ਵੱਡਾ ਕਾਰਨ ਇਹ ਹੈ ਕਿ ਉਨ੍ਹਾਂ ਦੀ 'ਵਹੀਰ' ਦਾ ਨਾਲ ਹੋਣਾ। ਸਿੱਖਾਂ ਨੂੰ ਬਹੁਤੀ ਚਿੰਤਾ ਵਹੀਰ ਨੂੰ ਬਚਾਉਣ ਦੀ ਸੀ। ਦੂਜਾ ਵੱਡਾ ਕਾਰਨ ਅਬਦਾਲੀ ਕੋਲ ਤੋਪਖਾਨਾ ਸੀ ਤੇ ਸਿੰਘਾਂ ਕੋਲ ਉੱਕਾ ਹੀ ਹੈ ਨਹੀਂ ਸੀ। ਸਿੰਘਾਂ ਦੀ ਲੜਾਈ ਲਈ ਫ਼ੌਜ 40-50 ਹਜ਼ਾਰ ਹੀ ਸੀ, ਜਦ ਕਿ ਅਬਦਾਲੀ ਦੀ ਫ਼ੌਜ ਇਸ ਤੋਂ ਚਾਰ ਗੁਣਾਂ (ਦੋ ਲੱਖ ਦੇ ਲਗਭਗ) ਸੀ। ਉਂਝ ਲੜਾਕੇ ਸਿਪਾਹੀਆਂ ਦਾ ਨੁਕਸਾਨ ਦੋਹੀਂ ਪਾਸੋਂ ਇੱਕੋ ਜਿੰਨਾ ਸੀ ਕਿਉਂਕਿ ਦਸ ਬਾਰਾਂ ਹਜ਼ਾਰ ਸਿੱਖ ਸਿਪਾਹੀ ਸ਼ਹੀਦ ਹੋਏ ਤੇ ਦਸ ਬਾਰਾਂ ਹੀ ਦੁਰਾਨੀ ਦੇ ਸਿਪਾਹੀ ਮਰੇ। ਪਰ ਸਿੱਖਾਂ ਦੇ ਬਾਲ ਬੱਚੇ, ਇਸਤਰੀਆਂ ਅਠਾਰਾਂ-ਵੀਹ ਹਜ਼ਾਰ ਕਤਲ ਕੀਤੇ ਗਏ ਸਨ। ਕੁੱਪ-ਰਹੀੜੇ ਤੋਂ ਸਿੰਘਾਂ ਦੀ ਵਹੀਰ ਬਰਨਾਲੇ ਵੱਲ ਨੂੰ ਵਧੀ।

ਇਹ ਘੱਲੂਘਾਰਾ ਇਕ ਅਜਿਹੀ ਸੱਟ ਸੀ ਜਿਸ ਨੂੰ ਕੌਮ ਲਈ ਸਹਿ ਸਕਣਾ ਬੜਾ ਮੁਸ਼ਕਲ ਸੀ, ਪਰ ਖ਼ਾਲਸਾ ਤਾਂ ਪਲਿਆ ਹੀ ਤਲਵਾਰਾਂ ਦੀ ਛਾਂ ਹੇਠ ਸੀ ਕਿਉਂਕਿ ਪਿਛਲੇ ਲੱਗਭਗ ਪੰਜਾਹ ਵਰਿਆਂ ਤੋਂ ਉਹ ਅਨੇਕਾਂ ਕਤਲੇਆਮਾਂ ਵਿੱਚੋਂ ਦੀ ਲੰਘ ਚੁੱਕਿਆ ਸੀ। ਇਸ ਲਈ ਸਿੰਘ ਥਿੜਕੇ ਨਹੀਂ, ਉਹ ਉੱਕਾ ਹੀ ਡੋਲੇ ਨਹੀਂ। ਇਸ ਘੱਲੂਘਾਰੇ ਨੂੰ ਅਕਾਲ ਪੁਰਖ ਦੇ ਭਾਣੇ ਦੀ ਇਕ ਖੇਡ ਤੇ ਖ਼ਾਲਸਾ ਪੰਥ ਦੀ ਅਜ਼ਮਾਇਸ਼ ਸਮਝ ਕੇ ਸੌਖੇ ਹੀ ਹੱਸ ਕੇ ਸਹਿ ਗਏ। ਇਹ ਭਾਣਾ ਮੰਨਣ ਦੀ ਕਿਰਿਆ ਦਾ ਜਿਉਂਦਾ ਜਾਗਦਾ ਸਬੂਤ ਇਕ ਸਿੰਘ ਦੀ 'ਸਿੱਖੀ ਸਪਿਰਿਟ' ਤੋਂ ਮਿਲਦਾ ਹੈ ਜੋ ਕਿ 5 ਫ਼ਰਵਰੀ 1762 ਦੀ ਸ਼ਾਮ ਨੂੰ ਉੱਚੀ-ਉੱਚੀ ਕਹਿ ਰਿਹਾ ਸੀ :

**"ਤੱਤ ਖਾਲਸਾ ਸੋ ਰਹਯੋ ਗਯੋ ਸੋ ਖੋਟ ਗਵਾਇ ॥**

ਸਿੰਘਾਂ ਨੇ ਰਲ ਕੇ ਅਰਦਾਸ ਕੀਤੀ "ਹੇ ਵਾਹਿਗੁਰੂ! ਜਿਨ੍ਹਾਂ ਸਿੰਘਾਂ ਦੇ ਸਵਾਸ ਪੂਰੇ ਹੋ ਚੁੱਕੇ ਹਨ ਉਹ ਅੱਜ ਸ਼ਹਾਦਤ ਦਾ ਜਾਮ ਪੀ ਗਏ ਨੇ। ਜਿਨ੍ਹਾਂ ਦੇ ਸਵਾਸ ਅਜੇ ਬਾਕੀ ਨੇ ਉਨ੍ਹਾਂ ਨੂੰ ਚੜ੍ਹਦੀ ਕਲਾ ਨਾਲ ਖ਼ਾਲਸਾ ਪੰਥ ਦੀ ਸੇਵਾ ਕਰਨ ਦਾ ਬਲ ਬਖ਼ਸ਼ਣਾ ਅਤੇ ਹਰ ਮੈਦਾਨ-ਏ-ਫ਼ਤਿਹ ਬਖ਼ਸ਼ਣੀ।"

ਭਾਵ ਖ਼ਾਲਸਾ ਜਿਉਂ ਦਾ ਤਿਉਂ ਮੌਜੂਦ ਹੈ, ਮੋਹ ਮਾਇਆ ਦੀ ਨਾਸਵਾਨ ਮੂਰਤ ਜੋ ਸੀ ਉਹ ਅਲੋਪ ਹੋ ਗਈ ਹੈ। ਉਂਝ ਅਬਦਾਲੀ ਨੇ ਬਾਬਾ ਆਲਾ ਸਿੰਘ ਜ਼ਰੀਏ ਖ਼ਾਲਸੇ ਨਾਲ ਸੁਲਾਹ ਦੀ ਗੱਲ ਵੀ ਤੋਰੀ ਤੇ ਕਿਹਾ ਸੀ, "ਤੂੰ ਮੇਰਾ ਅਤੇ ਖ਼ਾਲਸੇ ਦਾ ਮੇਲ ਕਰਾ ਦੇ, ਇਹ ਮੇਰੇ ਵਿਰੁੱਧ ਫਸਾਦ ਨਾ ਕਰਨ ਅਤੇ ਜਿਥੇ-ਜਿਥੇ ਇਨ੍ਹਾਂ ਦਾ ਇਲਾਕਾ ਹੈ, ਉਹ ਮੇਰੇ ਪਾਸੋਂ ਲਿਖਵਾ ਲੈਣ। ਬਾਬਾ ਆਲਾ ਸਿੰਘ ਨੇ ਆਪਣੇ ਵਕੀਲ ਕਾਨ੍ਹ ਸਿੰਘ ਨੂੰ ਅਬਦਾਲੀ ਦਾ ਸੁਨੇਹਾ ਦੇ ਕੇ ਭੇਜਿਆ। ਅੱਗੋਂ ਸਾਰੇ ਸਰਦਾਰਾਂ ਨੇ

ਤੇ ਉਨ੍ਹਾਂ ਦੇ ਮੁਖੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਉੱਤਰ ਦਿੱਤਾ ਕਿ ਮੰਗਿਆਂ ਕਦ ਕਿਸੇ ਨੇ ਕਿਸੇ ਨੂੰ 'ਰਾਜ' ਦਿੱਤਾ ਹੈ।

**ਕੋਈ ਕਿਸੀ ਕੋ ਰਾਜ ਨਾ ਦੈ ਹੈ।**
**ਜੋ ਲੈਹੈ ਸੋ ਨਿਜ ਬਲ ਸੇ ਲੈਹੈ ...।**

ਇਸ ਘੋਲ ਵਿਚ ਭੰਗੀ, ਨਕਈ, ਘਨਈਆ, ਆਹਲੂਵਾਲੀਏ, ਸ਼ੁਕਰਚੱਕੀਏ, ਡੱਲੇਵਾਲੀਏ, ਸ਼ਹੀਦਾਂ ਦੀ ਮਿਸਲ, ਕਰੋੜੀਏ, ਰਾਮਗੜ੍ਹੀਏ, ਨਿਸ਼ਾਨਾ ਵਾਲਾ ਮਿਸਲਾਂ ਸ਼ਾਮਿਲ ਸਨ ਤੇ ਖ਼ਾਲਸੇ ਦੀ ਫ਼ੌਜ ਦੀ ਤਰਤੀਬ ਇਸ ਤਰ੍ਹਾਂ ਸੀ ਕਿ ਵਹੀਰਾਂ ਦੇ ਅੱਗੇ ਸ. ਸ਼ਾਮ ਸਿੰਘ, ਸੱਜੇ ਪਾਸੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਖੱਬੇ ਪਾਸੇ ਸ. ਚੜ੍ਹਤ ਸਿੰਘ ਸ਼ੁਕਰਚੱਕੀਆ, ਪਿਛਲੇ ਪਾਸੇ ਰਾਮਗੜ੍ਹੀਏ, ਕਰੋੜੀਏ ਤੇ ਡੱਲੇਵਾਲੀਏ ਸਨ। ਇਸ ਲੜਾਈ ਨੂੰ ਸਿੰਘਾਂ ਨੇ ਆਪਣੇ ਸਾਥੀ ਸਿੰਘਾਂ ਨਾਲ ਕਿਲ੍ਹੇ ਦਾ ਰੂਪ ਬਣਾ ਕੇ ਮੁਕਾਬਲਾ ਕੀਤਾ ਭਾਵ ਗੋਲ ਘੇਰਾ ਘੱਤ ਕੇ ਵਿਚਕਾਰ 'ਵਹੀਰ' ਨੂੰ ਲੈ ਲਿਆ ਸੀ। ਬਰਨਾਲੇ ਵੱਲ ਨੂੰ ਹੁੰਦੀ ਲੰਘੀ ਜਿਨ੍ਹਾਂ 'ਚੋਂ ਕੁਝ ਸਿੰਘ ਰਾਹਾਂ 'ਚ ਹੀ ਸ਼ਹੀਦੀਆਂ ਪਾ ਗਏ ਸਨ। ਇਹ ਘੋਲ ਕੁੱਪ-ਰਹੀੜੇ ਦੀ ਧਰਤੀ ਤੋਂ ਸ਼ੁਰੂ ਹੋਇਆ ਜਿਸ 'ਚ ਸਿੰਘਾਂ ਨੇ ਮੁਗਲਾਂ ਦਾ ਕਰੜਾ ਮੁਕਾਬਲਾ ਕੀਤਾ ਸੀ ਭਾਵੇਂ ਸਿੰਘ ਮੁਗਲਾਂ ਮੁਕਾਬਲੇ ਗਿਣਤੀ ਦੇ ਪੱਖੋਂ ਘੱਟ ਸਨ, ਪਰ ਇਨ੍ਹਾਂ ਹਿੰਮਤ ਨਾ ਹਾਰਨ ਦੀ ਸੌਂਹ ਖਾ ਕੇ ਮੁਗਲ ਫ਼ੌਜਾਂ ਦੇ ਵਿਰੁੱਧ ਡਟੇ ਰਹੇ। ਕੁੱਪ-ਰਹੀੜੇ ਤੋਂ ਡਰ ਕੇ ਸਿੰਘ ਬਰਨਾਲੇ ਵੱਲ ਨੂੰ ਹਟਦੇ ਗਏ ਸਨ। ਕੁਝ ਇਤਿਹਾਸਕਾਰਾਂ ਦੇ ਜ਼ਿਕਰ ਅਨੁਸਾਰ ਸਿੰਘ ਇਨ੍ਹਾਂ ਨਗਰਾਂ ਵਿੱਚੋਂ ਦੀ ਗੁਜ਼ਰੇ, ਜਿਨ੍ਹਾਂ ਦੀ ਕੁਝ ਭੂਗੋਲਿਕ ਜਾਣਕਾਰੀ ਦਰਜ ਕਰ ਰਹੇ ਹਾਂ, ਜਿਹੜੀ ਕਿ ਸਮੇਂ ਨਾਲ ਤਬਦੀਲ ਹੁੰਦੀ ਵੀ ਰਹੀ। ਜਿਵੇਂ:

**ਕੁੱਪ ਰਹੀੜਾ** : ਇਹ ਧੂਰੀ ਲੁਧਿਆਣਾ ਰੇਲਵੇ ਲਾਈਨ ਤੇ ਲੁਧਿਆਣਾ ਰੋਡ 'ਤੇ ਸਥਿਤ ਹੈ। ਜ਼ਿਲ੍ਹਾ ਕਿ ਮਲੇਰਕੋਟਲਾ ਤਹਿਸੀਲ ਦਾ ਪਿੰਡ ਹੈ। [illegible] 29, ਰਕਬਾ 872 ਹੈਕ, ਆਬਾਦੀ 3651 ਮਾਲੂਮ ਹੁੰਦੀ ਹੈ। ਸ਼ਹੀਦ ਸਿੰਘਾਂ ਦੀ ਯਾਦ ਵਿਚ ਸ੍ਰੀ ਗੁਰਦੁਆਰਾ ਸ਼ਹੀਦ ਗੰਜ (ਵੱਡਾ ਘੱਲੂਘਾਰਾ) ਉਸਾਰਿਆ ਗਿਆ ਹੈ। ਇਹ ਲੁਧਿਆਣਾ-ਮਲੇਰਕੋਟਲਾ ਰੋਡ ਤੋਂ ਪੱਛਮ ਵੱਲ ਇਕ ਕਿਲੋਮੀਟਰ ਦੇ ਫ਼ਾਸਲੇ 'ਤੇ ਹੈ।

ਸ੍ਰੀ ਗੁਰਦੁਆਰਾ ਸ਼ਹੀਦ ਗੰਜ ਦੇ ਪ੍ਰਕਾਸ਼ਿਤ ਪੈਂਫਲਿਟ ਅਨੁਸਾਰ - "ਸੰਨ 1962 ਵਿਚ ਬਾਬਾ ਕੇਹਰ ਸਿੰਘ ਮੁਸਾਫ਼ਿਰ ਇਸ ਨਗਰ ਵਿਚ ਆਏ। ਉਨ੍ਹਾਂ ਨੂੰ ਇਸ ਪਵਿੱਤਰ ਸਥਾਨ ਬਾਰੇ ਗਿਆਨ ਸੀ। ਉਨ੍ਹਾਂ ਨੇ ਹੀ ਇਸ ਇਲਾਕੇ ਦੀ ਸੰਗਤ ਨੂੰ ਪ੍ਰੇਰ ਕੇ ਇਹ ਯਾਦਗਾਰ ਬਣਾਉਣੀ ਆਰੰਭੀ। ਕੁਝ ਸ਼ਰਧਾਲੂ ਸੱਜਣਾਂ ਨੇ ਆਪਣੀ ਜ਼ਮੀਨ ਇਸ ਪਵਿੱਤਰ ਕਾਰਜ ਲਈ ਭੇਟ ਕੀਤੀ। 22 ਮਈ 1962 ਨੂੰ ਸੰਤ ਫ਼ਤਿਹ ਸਿੰਘ ਵੱਲੋਂ ਨਿਸ਼ਾਨ ਸਾਹਿਬ ਦਾ ਚੋਲਾ ਚੜ੍ਹਾਉਣ ਦੀ ਰਸਮ ਅਦਾ ਕੀਤੀ ਗਈ। ਇਸ ਸਥਾਨ 'ਤੇ ਕੋਈ ਆਮਦਨ ਨਾ ਹੋਣ ਕਰਕੇ ਟਰੱਸਟ ਬਣਾ ਦਿੱਤਾ ਗਿਆ, ਜਿਸ ਦੀ ਸੇਵਾ ਬਾਬਾ ਜਗਤਾਰ ਸਿੰਘ ਜੀ ਤਰਨ ਤਾਰਨ ਵਾਲਿਆਂ ਵੱਲੋਂ ਬਾਬਾ ਕਿਰਪਾਲ ਸਿੰਘ ਜੀ ਡੇਰਾ ਭਵਾਨੀਗੜ੍ਹ ਵਾਲਿਆਂ ਨੂੰ ਸੌਂਪ ਦਿੱਤੀ ਗਈ। ਇਸ ਸਥਾਨ 'ਤੇ ਕੁਝ ਰਿਹਾਇਸ਼ੀ ਕਮਰੇ ਅਤੇ ਦਰਬਾਰ ਸਾਹਿਬ ਦੀ ਬਹੁਤ ਹੀ ਆਲੀਸ਼ਾਨ ਇਮਾਰਤ ਉੱਸਰ ਚੁੱਕੀ ਹੈ।

ਉਸ ਢਾਬ ਦੇ ਵਿਚਾਲਿਓਂ ਰੇਲਵੇ ਲਾਈਨ ਨਿਕਲਦੀ ਹੈ ਤੇ ਉਹ ਢਾਬ ਅੱਜ ਪੂਰੀ ਤਰ੍ਹਾਂ ਨਸ਼ਟ ਹੋਣ ਕੰਢੇ ਹੈ। ਇਸ ਦੇ ਨਾਲ ਹੀ 'ਵੱਡਾ ਘੱਲੂਘਾਰਾ' ਦੇ ਨਾਂ ਨਾਲ ਇਕ ਛੋਟਾ ਰੇਲਵੇ ਸਟੇਸ਼ਨ ਵੀ ਹੈ। ਇਨ੍ਹਾਂ ਸ਼ਹੀਦ ਹੋਏ ਸਿੰਘਾਂ ਦੀ ਯਾਦ 'ਚ ਮੌਜੂਦਾ ਸਰਕਾਰ ਨੇ ਲਗਭਗ 55 ਵਿਘੇ ਜ਼ਮੀਨ ਖ਼ਰੀਦ ਕੇ ਸਮਾਰਕ ਦੀ ਉਸਾਰੀ ਕੀਤੀ ਹੈ, ਜਿਹੜੀ ਇਸ ਦੀ ਇਤਿਹਾਸਕ ਮਹੱਤਤਾ ਵਿਚ ਹੋਰ ਵੀ ਵਾਧਾ ਕਰਦੀ ਹੈ। ਧਰਮ ਯੁੱਧ ਵੇਲੇ ਪੁਲਿਸ ਦੀਆਂ ਗੋਲੀਆਂ ਨਾਲ ਵੀ ਸਿੰਘ ਸ਼ਹੀਦ ਹੋਏ ਸਨ ਇਸ ਥਾਂ ਉੱਤੇ।

**ਰਾਏਪੁਰ (ਉਰਫ਼ ਕਿਲ੍ਹਾ ਰਾਏਪੁਰ)** : ਇਹ



ਲੁਧਿਆਣਾ ਤਹਿਸੀਲ ਦਾ ਮਸ਼ਹੂਰ ਹਲਕਾ ਹੈ। ਲੁਧਿਆਣਾ ਤੋਂ ਈਸਟ ਹ:ਬ 315, ਰਕਬਾ ਲਗਭਗ 1609 ਹੈਕ, ਆਬਾਦੀ ਲੱਗਭਗ 5665, ਇਹ ਗੁੱਜਰਵਾਲ ਸੜਕ, ਰੇਲਵੇ ਸਟੇਸ਼ਨ ਕਿਲ੍ਹਾ ਰਾਏਪੁਰ ਉਰਫ਼ ਰਾਏਪੁਰ ਮਿੰਨੀ ਉਲੰਪਿਕਸ ਵਜੋਂ ਵੀ ਜਾਣਿਆ ਜਾਂਦਾ ਹੈ ਤੇ ਪ੍ਰਸਿੱਧ ਪੇਂਡੂ ਖੇਡ ਮੇਲਾ ਹਰ ਸਾਲ 29, 30 ਅਤੇ 31 ਜਨਵਰੀ ਨੂੰ ਬੜੀ ਸ਼ਾਨੋ-ਸ਼ੌਕਤ ਨਾਲ ਮਨਾਇਆ ਜਾਂਦਾ ਹੈ। ਭਾਸ਼ਾ ਵਿਭਾਗ ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਸਾਹਿਤ ਲੇਖਕ ਵਜੋਂ ਸਨਮਾਨਿਤ ਰਾਜ ਦੁਲਾਰ ਦਾ ਜਨਮ ਵੀ ਇਸੇ ਪਿੰਡ 23 ਮਾਰਚ 1936 ਨੂੰ ਹੋਇਆ। ਇਸੇ ਪਿੰਡ ਸ਼ਾਸਤਰੀ ਸੰਗੀਤ ਦੇ ਪ੍ਰਮੁੱਖ ਗਾਇਕ ਪ੍ਰੋ. ਸੋਹਨ ਸਿੰਘ ਦਾ ਜਨਮ 11 ਸਤੰਬਰ 1923 ਨੂੰ ਹੋਇਆ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦਾ ਕਵੀ ਹਾਕਮ ਸਿੰਘ ਦਰਵੇਸ਼ ਇਸ ਪਿੰਡ ਦਾ ਵਾਸੀ ਸੀ।

**ਗੁੱਜਰਵਾਲ** : ਤਹਿਸੀਲ ਲੁਧਿਆਣਾ ਦਾ ਇਹ ਪਿੰਡ ਵੈਸਟ, ਹ:ਬ 310, ਰਕਬਾ 1098 ਹੈਕ, ਆਬਾਦੀ ਲਗਭਗ 4927 ਹੈ ਤੇ ਇਹ ਡੇਹਲੋਂ ਪੱਖੋਵਾਲ ਸੜਕ, ਰੇਲਵੇ ਸਟੇਸ਼ਨ ਕਿਲ੍ਹਾ ਰਾਏਪੁਰ ਤੋਂ 8 ਕਿਲੋਮੀਟਰ 'ਤੇ ਹੈ।

ਇਸੇ ਪਿੰਡ ਸ੍ਰੀ ਗੁਰੂ ਹਰਿਗੋਬਿੰਦ ਜੀ ਨਾਲ ਸੰਬੰਧਤ ਗੁਰਦੁਆਰਾ ਸਾਹਿਬ ਬਣਿਆ ਹੈ, ਜਿਸ ਨੂੰ ਗੁਰੂਸਰ ਵੀ ਆਖਿਆ ਜਾਂਦਾ ਹੈ। 'ਵੀਰ ਚੱਕਰ', 'ਪਰਮ ਵਸ਼ਿਸ਼ਟ ਸੇਵਾ ਮੰਡਲ' ਨਾਲ ਸਨਮਾਨਤ ਸ. ਲਾਲ ਸਿੰਘ ਗਰੇਵਾਲ ਦੀ ਜਨਮ ਭੂਮੀ ਵੀ ਹੈ ਜਿਨ੍ਹਾਂ ਨੇ 9 ਮਾਰਚ 1924 ਇਸੇ ਪਿੰਡ ਵਿਚ ਅੱਖ ਖੋਲ੍ਹੀ ਸੀ। ਦੂਰਦਰਸ਼ਨ ਨਾਲ ਜੁੜੇ ਸ. ਅਲਬੇਲ ਸਿੰਘ ਗਰੇਵਾਲ ਦਾ ਜਨਮ 5 ਮਈ 1934 ਨੂੰ ਇਸੇ ਪਿੰਡ ਵਿਚ ਹੋਇਆ ਤੇ ਇਸ ਪਿੰਡ ਦੇ ਗਰਾਈਂ ਜ਼ਿਆਦਾ 'ਗਰੇਵਾਲ' ਗੋਤੀ ਹਨ।

**ਕੰਗਣਵਾਲ** : ਈਸਟ ਲੁਧਿਆਣਾ ਤੇ ਲੁਧਿਆਣਾ ਤਹਿਸੀਲ ਦਾ ਪਿੰਡ ਹੈ। ਜਿਸ ਦਾ ਰਕਬਾ 244 ਹੈਕ, ਹ:ਬ 245, ਲੁਧਿਆਣਾ-ਅੰਬਾਲਾ ਸੜਕ ਤੋਂ ਦੋ ਕਿਲੋਮੀਟਰ, ਰੇਲਵੇ ਸਟੇਸ਼ਨ ਪੰਜ ਕਿਲੋਮੀਟਰ 'ਤੇ ਸਥਿਤ ਹੈ। ਇਸ ਪਿੰਡ ਵਿਚ ਮਸਜਿਦਾਂ ਵੀ ਹਨ। ਸੁਣਨ 'ਚ ਆਉਂਦਾ ਹੈ ਕਿ ਇਸ ਪਿੰਡ ਮੁਸਲਿਮ ਲੋਕਾਂ ਦੀ ਵੱਸੋਂ ਜ਼ਿਆਦਾ ਸੀ ਉਸ ਵੇਲੇ।

**ਝਨੇਰ (ਚਨੇਰ)** : ਹ:ਬ 44, ਰਕਬਾ 780 ਹੈਕ, ਆਬਾਦੀ 2386, ਮਲੇਰਕੋਟਲਾ ਤਹਿਸੀਲ ਦਾ ਪਿੰਡ ਹੈ ਤੇ ਮਲੇਰਕੋਟਲਾ-ਰਾਏਕੋਟ ਸੜਕ ਤੋਂ ਤਿੰਨ ਕਿਲੋਮੀਟਰ, ਰੇਲਵੇ ਸਟੇਸ਼ਨ ਕੁੱਪ-ਰਹੀੜੇ ਤੋਂ ਨੌਂ ਕਿਲੋਮੀਟਰ 'ਤੇ ਵਸਿਆ ਹੈ।

**ਧਨੇਰ** : ਬਰਨਾਲਾ ਤਹਿਸੀਲ, ਹ:ਬ 28, ਰਕਬਾ 1099, ਆਬਾਦੀ 2036, ਬਰਨਾਲਾ ਰਾਏਕੋਟ ਸੜਕ ਤੋਂ ਸੱਤ ਕਿਲੋਮੀਟਰ 'ਤੇ ਰੇਲਵੇ ਸਟੇਸ਼ਨ ਬਰਨਾਲਾ 28 ਕਿਲੋਮੀਟਰ ਦੀ ਦੂਰੀ 'ਤੇ ਹੈ।

**ਫਰਵਾਲੀ** : ਮਲੇਰਕੋਟਲਾ ਤਹਿਸੀਲ ਵਿਚਲਾ ਪਿੰਡ ਹੈ। ਹ:ਬ 6, ਰਕਬਾ 324 ਹੈਕ, ਆਬਾਦੀ 1575 ਦੇ ਕਰੀਬ ਮਲੇਰਕੋਟਲਾ-ਰਾਏਕੋਟ ਸੜਕ ਤੋਂ 2 ਕਿਲੋਮੀਟਰ, ਰੇਲਵੇ ਮਲੇਰਕੋਟਲਾ ਸਟੇਸ਼ਨ ਤੋਂ 17 ਕਿਲੋਮੀਟਰ 'ਤੇ ਹੈ।

**ਜਰਮਾਣਾ (ਜਲਮਾਣਾ)** : ਤਹਿਸੀਲ ਮਲੇਰਕੋਟਲਾ ਹ:ਬ, ਰਕਬਾ 446 ਹੈਕ, ਆਬਾਦੀ 1382, ਮਲੇਰਕੋਟਲਾ-ਰਾਏਕੋਟ ਸੜਕ ਤੋਂ 2 ਕਿਲੋਮੀਟਰ ਮਲੇਰਕੋਟਲਾ ਰੇਲਵੇ ਸਟੇਸ਼ਨ ਤੋਂ 19 ਕਿਲੋਮੀਟਰ 'ਤੇ ਸਥਿਤ ਹੈ।

**ਲੋਹਗੜ੍ਹ** : ਆਬਾਦੀ 2050 ਦੇ ਕਰੀਬ, ਹ:ਬ 4, ਰਕਬਾ 458 ਹੈਕ, ਜ਼ਿਲ੍ਹਾ ਬਰਨਾਲਾ ਦਾ ਪਿੰਡ ਤੇ ਮਲੇਰਕੋਟਲਾ-ਰਾਏਕੋਟ ਸੜਕ ਤੋਂ ਅੱਠ ਕਿਲੋਮੀਟਰ ਦੂਰੀ 'ਤੇ ਮਲੇਰਕੋਟਲਾ ਰੇਲਵੇ ਸਟੇਸ਼ਨ ਤੋਂ 25 ਕਿਲੋਮੀਟਰ ਵਿੱਥ 'ਤੇ ਵਸਿਆ ਹੈ। ਇਸ ਪਿੰਡ ਨਾਲ ਵੀ ਘੱਲੂਘਾਰੇ ਨਾਲ ਸੰਬੰਧਤ ਕਈ ਦੰਦ-ਕਥਾਵਾਂ ਜੁੜੀਆਂ ਹੋਈਆਂ ਹਨ ਪਰ ਜਿਨ੍ਹਾਂ ਬਾਰੇ ਕੋਈ ਪੱਕਾ ਪ੍ਰਮਾਣ ਨਹੀਂ ਮਿਲਦਾ। ਕੁਝ ਵਿਦਵਾਨਾਂ ਤੇ ਸਥਾਨਕ ਲੋਕਾਂ ਦਾ ਮੰਨਣਾ ਹੈ ਕਿ ਲੋਹਗੜ੍ਹ ਵਿਚ ਜਦੋਂ ਹਮਲਾ ਹੋਇਆ ਤਾਂ ਇਥੋਂ ਕਿਲ੍ਹੇ ਦਾ ਰੂਪ ਨਿਖੜ ਗਿਆ ਤੇ ਵਹੀਰ ਨਿਖੜ ਗਈ ਸੀ।

**ਕੁਤਬਾ** : ਬਰਨਾਲਾ ਤਹਿਸੀਲ ਵਿਚ ਪੈਂਦਾ ਹੈ ਇਹ ਪਿੰਡ, ਜਿਸ ਦੀ ਆਬਾਦੀ 2398, ਰਕਬਾ 997 ਹੈਕ, ਜਿਹੜਾ ਕਿ ਬਰਨਾਲਾ ਰਾਏਕੋਟ ਸੜਕ ਤੋਂ 4 ਕਿਲੋਮੀਟਰ, ਮੁੱਲਾਂਪੁਰ ਰੇਲਵੇ ਸਟੇਸ਼ਨ ਤੋਂ 10 ਕਿਲੋਮੀਟਰ ਹੈ। ਇਸ ਪਿੰਡ ਵਿਚ ਵੱਡੇ ਘੱਲੂਘਾਰੇ ਵੇਲੇ ਸਿੰਘਾਂ ਦੇ ਜਥੇ ਪਹੁੰਚੇ ਸਨ। ਜਥੇਦਾਰ ਜੱਸਾ ਸਿੰਘ ਜੀ ਨੇ ਆਖਿਆ ਕਿ "ਖ਼ਾਲਸਾ ਜੀ ਪਾਣੀ ਦੀ ਢਾਬ 'ਤੇ ਕਬਜ਼ਾ ਕੀਤਾ ਜਾਵੇ",

**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥**

*(ਅੰਗ ੪੭੨)*

**ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥**

*(ਅੰਗ ੧੩੮੩)*

ਸਿੰਘਾਂ ਅਤੇ ਦੁਰਾਨੀਆਂ ਨੇ ਇਥੇ ਢਾਬ 'ਤੇ ਪਾਣੀ ਪੀਤਾ ਸੀ। ਅਬਦਾਲੀ ਨੇ ਸਮਝਿਆ ਸੀ ਕਿ ਸਿੰਘ ਖਿੰਡ-ਪੁੰਡ ਗਏ ਨੇ। ਉਸ ਨੇ ਸਿੰਘਾਂ 'ਤੇ ਮੁੜ ਧਾਵਾ ਬੋਲਿਆ ਜਿਸ ਨਾਲ ਕਾਫ਼ੀ ਸਿੰਘਾਂ ਨੇ ਸ਼ਹੀਦੀਆਂ ਪਾਈਆਂ ਜਿਨ੍ਹਾਂ ਦੀ ਯਾਦ ਵਿਚ "ਅਤਿਅੰਤ ਵੱਡਾ ਘੱਲੂਘਾਰਾ" ਗੁਰਦੁਆਰਾ ਸੁਸ਼ੋਭਿਤ ਹੈ। ਜਿਸ ਢਾਬ 'ਤੇ ਸਿੰਘਾਂ ਅਤੇ ਦੁਰਾਨੀਆਂ ਨੇ ਪਾਣੀ ਪੀਤਾ ਸੀ, ਉਹ ਢਾਬ ਇਸ ਗੁਰਦੁਆਰਾ ਸਾਹਿਬ ਤੋਂ ਪਿੱਛੇ ਹੁੰਦੀ ਸੀ, ਜਿਹੜੀ ਕਿ ਅੱਜ ਪੂਰੀ ਤਰ੍ਹਾਂ ਮਿਟ ਚੁੱਕੀ ਹੈ। ਥੋੜ੍ਹੀ ਜਿੰਨੀ ਥਾਂ ਵਿਚ ਭਰਤ ਪਾ ਕੇ ਨਿਸ਼ਾਨ ਸਾਹਿਬ ਝੁਲਾਇਆ ਗਿਆ ਹੈ। ਸਥਾਨਕ ਲੋਕਾਂ ਅਨੁਸਾਰ ਇਸ ਪਿੰਡ 'ਚ ਉਦੋਂ ਮੁਸਲਿਮ ਲੋਕਾਂ ਦੀ ਵਸੋਂ ਵੱਧ ਸੀ। ਜਦੋਂ ਸਿੰਘ ਇਸ ਪਿੰਡ ਵੱਲ ਵਧ ਰਹੇ ਸਨ ਤਾਂ ਇਨ੍ਹਾਂ ਨੇ ਆਪਣੇ ਘਰਾਂ ਦੇ ਦਰਵਾਜ਼ੇ ਬੰਦ ਕਰ ਲਏ। ਇਹ ਵੀ ਕਿਹਾ ਜਾਂਦਾ ਹੈ ਕਿ ਇਹ ਅਬਦਾਲੀ ਨਾਲ ਰਲੇ ਹੋਏ ਸਨ। ਕੁਝ ਇਉਂ ਵੀ ਆਖਦੇ ਹਨ ਕਿ ਉਨ੍ਹਾਂ ਨੇ ਅਬਦਾਲੀ ਤੋਂ ਡਰਦਿਆਂ ਤੇ ਆਪਣੇ ਘਰਾਂ ਦੇ ਬੂਹੇ ਭੇੜੇ ਸਨ ਕਿਉਂਕਿ ਅਬਦਾਲੀ ਸਿੱਖਾਂ ਦਾ ਪੂਰੀ ਤਰ੍ਹਾਂ ਵੈਰੀ ਬਣਿਆ ਹੋਇਆ ਸੀ ਪਰ ਫਿਰ ਵੀ ਕਈ ਥਾਈਂ ਪਿੰਡਾਂ ਵਿਚ ਰਹਿੰਦੇ ਮੁਸਲਿਮ ਪਰਿਵਾਰਾਂ ਨੇ ਸਿੱਖਾਂ ਦੀ ਅੰਦਰ-ਖਾਤੇ ਮਦਦ ਵੀ ਕੀਤੀ।

ਸ਼ਹੀਦ ਹੋਏ ਸਿੰਘਾਂ ਦੀ ਯਾਦ ਵਿਚ 'ਗੁਰਦੁਆਰਾ ਅਤਿ-ਅੰਤ ਵੱਡਾ ਘੱਲੂਘਾਰਾ ਕੁਤਬਾ' ਵਿਖੇ 5 ਫ਼ਰਵਰੀ ਨੂੰ ਆਖੰਡ ਪਾਠ ਦਾ ਪ੍ਰਕਾਸ਼ ਹੁੰਦਾ ਹੈ ਤੇ 7 ਫ਼ਰਵਰੀ ਨੂੰ ਨਗਰ ਕੀਰਤਨ ਹੁੰਦਾ ਹੈ ਤੇ 7-8 ਫ਼ਰਵਰੀ ਨੂੰ ਇਕ ਭਾਰੀ ਧਾਰਮਿਕ ਕਾਨਫ਼ਰੰਸ ਹੁੰਦੀ ਹੈ, ਜਿਸ ਵਿਚ ਸ਼੍ਰੋਮਣੀ ਕਮੇਟੀ ਦਾ ਵੀ ਵਿਸ਼ੇਸ਼ ਯੋਗਦਾਨ ਹੁੰਦਾ ਹੈ। ਕੁਝ ਇਤਿਹਾਸਕਾਰ ਇਸ ਪਿੰਡ ਦੀ ਧਰਤੀ ਨੂੰ 'ਲਹੂ ਭਿੱਜੀ ਧਰਤੀ' ਵੀ ਲਿਖਦੇ ਹਨ। ਮੌਜੂਦਾ ਵੇਲੇ ਇਥੇ ਲਾਹੌਰ, ਲਾਇਲਪੁਰ ਸਿਆਲਕੋਟ (ਲਹਿੰਦੇ ਪੰਜਾਬ) ਤੋਂ ਆਣ ਵੱਸੇ ਲੋਕਾਂ ਦੀ ਗਿਣਤੀ ਖਾਸੀ ਮਿਲਦੀ ਹੈ। ਪੁਰਾਤਨ ਵੇਲੇ, ਰਾਈ, ਰੌਂਤ, ਗੁੱਜਰ, ਰੰਘੜ 'ਤੇ ਮੁਸਲਮਾਨਾਂ ਦਾ ਵਸੇਬਾ ਵੱਧ ਸੀ। ਇਹ ਕਿਹਾ ਜਾਂਦਾ ਹੈ ਕਿ ਖੂਹ ਦੇ ਕੰਢੇ ਇਕ 'ਜੰਡ' ਦਾ ਦਰੱਖ਼ਤ ਸੀ ਜਿਸ ਨਾਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਆਪਣਾ ਘੋੜਾ ਬੰਨ੍ਹਿਆ ਸੀ। ਢਾਬ ਵਾਲੀ ਥਾਂ ਜਿਥੇ ਮਿੱਟੀ ਦਾ ਭਰਤ ਪਾਇਆ ਮਿਲਦਾ ਹੈ, ਉਥੇ ਦੋ ਤਿੰਨ ਕਮਰੇ ਵੀ ਉਸਾਰੇ ਹਨ। ਉਸ ਵੇਲੇ ਇਹ ਢਾਬ 8-10 ਏਕੜ ਵਿਚ ਸੀ ਪਰ ਹੁਣ... ਜਿਵੇਂ ਪਿੱਛੇ ਦੱਸਿਆ ਗਿਆ ਕਿ ਬਚ ਚੁੱਕੀ ਥਾਂ 'ਤੇ ਸ੍ਰੀ ਨਿਸ਼ਾਨ ਸਾਹਿਬ ਝੁਲਾਇਆ ਗਿਆ ਹੈ, ਉਥੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਹਰ ਸਾਲ ਇਕ ਦਿਨ ਮੁਕੱਰਰ ਕਰਕੇ। ਉਂਝ ਇਸ ਥਾਂ ਨੂੰ ਗੁਰਦੁਆਰਾ ਢਾਬ ਸਾਹਿਬ ਵੀ ਕਹਿੰਦੇ ਹਨ। ਸੰਤ ਫ਼ਤਿਹ ਸਿੰਘ ਜੀ ਨੇ ਸ਼ਹੀਦਾਂ ਦੀ ਯਾਦ 'ਚ ਬਣੇ ਇਸ ਧਰਤ 'ਤੇ ਕੁਤਬਾ ਦੇ ਗੁਰਦੁਆਰਾ ਸਾਹਿਬ ਦਾ ਨਾਂ ਦਿੱਤਾ ਸੀ, ਅਤਿਅੰਤ ਵੱਡਾ ਘੱਲੂਘਾਰਾ। ਇਸ ਪਿੰਡ ਵਿਚਲੀ ਢਾਬ ਬਾਰੇ ਇਤਿਹਾਸਕਾਰ, ਗਿਆਨ ਸਿੰਘ ਦੀ ਪੁਸਤਕ 'ਪੰਥ ਪ੍ਰਕਾਸ਼' ਵਿਚ ਇਉਂ ਜ਼ਿਕਰ ਮਿਲਦਾ ਹੈ:-

**ਗਾਂਮ ਮਲੇਰੀਆ ਕੇ ਕੁਤਬਾ ਅਰ ਬਾਂਮਣੀ ਆਦਿਕ ਹੋਏ ਇਕੱਠੇ। ਕੀਨ ਪਠਾਨਨ ਤੱਦੀ ਜਬੈ ਵਹਿ ਢੋਲ ਬਜਾਇ ਅਏਬਲ ਨੱਠੇ। ਰੋਕ ਖੜੇ ਮਗ ਸਿੰਘਨ ਕਾ ਵਹਿ ਤੋ ਫਿਰ ਸਿੰਘ ਜੋਰਦੈ ਤੱਠੇ। ਖਾਲਸਾ ਕਾਲਸਾ**



ਹੋਇ ਮਿਲਯੋ ਤਿਨੈ ਖਾਇ ਕੈ ਮਾਰ ਤਬੈ ਜਟ ਨੱਠੇ ॥30॥

ਦੌਰ ਗਏ ਕਰ ਰੌਰ ਜਬੈ ਜਟ ਸਿੰਘ ਅਗਾਰੀ ਕਲੇ ਨਿਜ ਤੌਰੈ। ਵੱਟ ਕਸੀਸ ਪਰੈਂ ਕਬਹੂੰ ਮੁੜਕੈ ਅੜਕੈ ਲੜਕੈ ਸਿੰਘ ਦੌਰੈਂ। ਨਾਹਿ ਬਰੂਦ ਰਹਯੋ ਢਿਗ ਸਿੰਘਨ ਆਯੁਧ ਟੂਟ ਗਏ ਸਬ ਔਰੈਂ। ਬੀਰ ਬਲੀ ਬਿਨ ਅਯੁਧ ਤੇ ਕਹੁ ਕੌਨ ਸਕੈ ਕਰ ਜੰਗ ਸਗੌਰੈਂ॥31॥

ਮਾਸ ਬਿਸਾਖ ਲਹੀ ਅਤਿ ਘਾਮ ਮਿਲੈ ਜਲਨਾ ਕਿਤ ਪੀਵਨ ਕੋਹੈ ॥ ਬਯਾਕਲ ਹੋਇ ਰਹੈ ਦਲ ਦੋਨਹੁ ਕੂਪ ਸਰੀ ਤਬ ਥੀਵ ਨਾ ਕੋਹੈ। ਭੇਤੀ ਹੁਤੇ ਸਿੰਘ ਜੰਗਲ ਕੇ ਇਕ ਢਾਬ ਹਠੂਰ ਲਖੀ ਵਨ ਸੋਹੈ। ਪਾਇ ਉਠਾਇਕੈ ਜਾਇ ਸਿੰਘਾਨ ਸੇ ਰੋਕ ਲਯੋ ਜਲ ਜੀਵਨ ਕੋਹੈ॥32॥

ਸਿੰਘ ਭਏ ਤਕੜੇ ਛਕਕੈ ਜਲ ਔ ਨਿਜ ਅੱਸੁਨ ਕੋ ਪਿਲਾਵਯੋ। ਪਾਇਕੇ ਸਾਰ ਦੁਰਾਨੀ ਅਏ ਲੜਕੇ ਜਲ ਸਿੰਘਨ ਰੋਕ ਰਖਾਯੋ। ਸਾਰ ਸੋ ਅਪਾਰ ਬਜਯੋਂ ਤਹਿ ਹਾਰ ਹਟੇ ਗਿਲਜੇ ਪਿਛਵਾਯੋ। ਤੌ ਲਗ ਸਾਰ ਭਈ ਮਲਵੱਈਅਨ ਸਿੰਘ ਹਜਾਰ ਕਈ ਤਹਿ ਆਯੋ॥33॥

ਪਯਾਸ ਹਿਰਨ ਕਰੀ ਤੁਰਕਾਨਿ ਸੁ ਹੋਇ ਨਿਰਾਸ ਹਟੀ ਪੁਨਪਾਛੈ। ਮਾਲਵ ਦਸ ਵਿਖੈ ਚਲ ਪੰਥ ਧਸਯੋ ਬਹੁ ਪਿੰਡਨ ਮੈ ਮਨ ਬਾਂਛੇ। ਸਾਕ ਸਕੀਰੀ ਸਿਵਾਣ ਪੁਰਾਣੀ ਨਈ ਕਢ ਜਾਇ ਰਹੇ ਸੁਖ ਬਾਛੇ। ਸੇਵਾ ਕਰੀ ਮਲਵੱਈਅਨ ਭੀ ਬਹੁ ਜਾਨ ਭਲੇ ਗੁਰ ਭਾਈ ਸਮਾਛੇ॥34॥

- **ਬਾਹਮਣੀਆਂ** : ਰਕਬਾ 466 ਹੈਕ, ਹ:ਬ 85, ਆਬਾਣੀ 544, ਤਹਿਸੀਲ ਬਰਨਾਲਾ, ਬਰਨਾਲਾ ਰਾਏਕੋਟ ਸੜਕ ਤੋਂ 3 ਕਿਲੋਮੀਟਰ, ਰੇਲਵੇ ਸਟੇਸ਼ਨ ਬਰਨਾਲਾ, 31 ਕਿਲੋਮੀਟਰ।
- **ਗੰਗੋਹਰ** : ਤਹਿਸੀਲ ਬਰਨਾਲਾ, ਹ:ਬ 31, ਰਕਬਾ 389 ਹੈਕ, ਆਬਾਦੀ 1704, ਰਾਏਕੋਟ ਬਰਨਾਲਾ ਸੜਕ ਤੋਂ 1 ਕਿਲੋਮੀਟਰ, ਰੇਲਵੇ ਸਟੇਸ਼ਨ ਬਰਨਾਲਾ 27 ਕਿਲੋਮੀਟਰ।
- **ਨਿਹਾਲੂਵਾਲ** : ਬਰਨਾਲਾ ਤੋਂ ਤਹਿਸੀਲ ਦਾ ਪਿੰਡ, ਹ:ਬ 84, ਰਕਬਾ 539 ਹੈਕ, ਆਬਾਦੀ 1948 ਬਰਨਾਲ-ਰਾਏਕੋਟ ਸੜਕ ਤੋਂ 1 ਕਿਲੋਮੀਟਰ, ਬਰਨਾਲਾ ਰੇਲਵੇ ਸਟੇਸ਼ਨ 28 ਕਿਲੋਮੀਟਰ।
- **ਪੰਡੋਰੀ** : ਤਹਿਸੀਲ ਬਰਨਾਲਾ, ਹ:ਬ 32, ਰਕਬਾ 465 ਹੈਕ ਆਬਾਦੀ 2287, ਬਰਨਾਲਾ ਰਾਏਕੋਟ ਸੜਕ ਤੋਂ 5 ਕਿਲੋਮੀਟਰ, ਬਰਨਾਲਾ ਰੇਲਵੇ ਸਟੇਸ਼ਨ ਤੋਂ 25 ਕਿਲੋਮੀਟਰ।
- **ਮਹਿਲ ਖੁਰਦ** : ਬਰਨਾਲਾ ਤਹਿਸੀਲ, ਹ:ਬ 33 ਰਕਬਾ, 734 ਹੈਕ, ਆਬਾਦੀ 3399, ਬਰਨਾਲਾ ਰਾਏਕੋਟ ਸੜਕ ਤੋਂ 2 ਕਿਲੋਮੀਟਰ, ਬਰਨਾਲਾ ਰੇਲਵੇ ਸਟੇਸ਼ਨ ਤੋਂ 25 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ।
- **ਮਹਿਲ ਕਲਾਂ** : ਤਹਿਸੀਲ ਬਰਨਾਲਾ ਦਾ ਮਸ਼ਹੂਰ ਪਿੰਡ ਜਿਹੜਾ ਕਿ ਕਸਬੇ ਦਾ ਰੂਪ ਧਾਰ ਚੁੱਕਿਆ ਹੈ ਜਿਥੇ ਆਬਾਦੀ 6745, ਰਕਬਾ 2568, ਬਰਨਾਲਾ ਰਾਏਕੋਟ ਰੋਡ, ਰੇਲਵੇ ਸਟੇਸ਼ਨ ਬਰਨਾਲਾ 24 ਕਿਲੋਮੀਟਰ ਹੈ। ਭਾਸ਼ਾ ਵਿਭਾਗ ਵੱਲੋਂ ਸ਼੍ਰੋਮਣੀ ਪੰਜਾਬੀ ਬਾਲ ਸਾਹਿਤ ਲੇਖਕ ਵਜੋਂ ਸਨਮਾਨਿਤ ਡਾ. ਅਮਰਨਾਥ ਕੋਮਲ ਦਾ ਜਨਮ 29 ਨਵੰਬਰ 1933 ਨੂੰ ਇਸ ਪਿੰਡ ਵਿਚ ਹੋਇਆ ਸੀ।
- **ਮੂੰਮ** : ਤਹਿਸੀਲ ਬਰਨਾਲਾ, ਹ:ਬ 25, ਰਕਬਾ 1393 ਹੈਕ, ਆਬਾਦੀ 3491, ਬਰਨਾਲਾ-ਰਾਏਕੋਟ ਸੜਕ ਤੋਂ 10 ਕਿਲੋਮੀਟਰ, ਬਰਨਾਲਾ ਰੇਲਵੇ ਸਟੇਸ਼ਨ 29 ਕਿਲੋਮੀਟਰ 'ਤੇ ਵਸਿਆ ਹੈ।
- **ਹਠੂਰ** : ਤਹਿਸੀਲ ਜਗਰਾਉਂ ਦਾ ਇਹ ਇਤਿਹਾਸਕ ਤੇ ਆਖ਼ਰੀ ਪਿੰਡ ਹੈ, ਜਿਸ ਦਾ ਰਕਬਾ 1728 ਹੈਕ, ਹ:ਬ 174, ਆਬਾਦੀ 7138, ਜਗਰਾਉਂ ਹਠੂਰ ਸੜਕ, ਰੇਲਵੇ ਸਟੇਸ਼ਨ ਜਗਰਾਉਂ 26 ਕਿਲੋਮੀਟਰ ਹੈ। ਇਹ ਪਿੰਡ ਆਪਣੇ ਅੰਦਰ ਹਜ਼ਾਰਾਂ ਸਾਲਾਂ ਦਾ ਇਤਿਹਾਸ ਸਾਂਭੀ ਬੈਠਾ ਹੈ। ਡਾ. ਨਾਹਰ ਸਿੰਘ ਆਪਣੀ ਸੰਪਾਦਤ ਕੀਤੀ ਕਿਤਾਬ 'ਕਾਲਿਆ

ਹਰਨਾ ਰੋਹੀਏ ਫਿਰਨਾ' ਦੀ ਭੂਮਿਕਾ ਵਿਚ ਇਸ ਨੂੰ ਪਹਿਲੀ ਸਦੀ ਈ. ਪੂ: ਵਿਚ ਰਾਜਾ ਕਨਿਸ਼ਕ ਦਾ ਵਸਾਇਆ ਹੋਇਆ ਦੱਸਦਾ ਹੈ। ਇਸ ਪਿੰਡ ਉੱਤੇ ਤੇਰ੍ਹਵੀਂ ਸਦੀ ਦੇ ਆਰੰਭ ਵਿਚ ਜੈਸਲਮੇਰ ਤੇ ਤੁਲਸੀ ਰਾਮ ਨੇ ਕਬਜ਼ਾ ਕਰ ਲਿਆ ਸੀ।

ਗੁਰਮੁਖੀ ਲਿਖੀ ਦੇ ਇਤਿਹਾਸ ਦਾ ਪ੍ਰਸਿੱਧ ਖੋਜੀ ਜੀ.ਬੀ. ਸਿੰਘ (ਗੁਰਬਖ਼ਸ਼ ਸਿੰਘ), ਕਈ ਵਾਰ ਇਸ ਪਿੰਡ ਪਹੁੰਚਿਆ। ਇਥੋਂ ਉਸ ਨੇ ਗੁਰਮੁਖੀ ਲਿੱਪੀ ਦੇ ਨਮੂਨੇ ਵੀ ਲਏ ਸਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ ਪਹਿਲਾਂ ਦੇ ਸਨ। ਇਥੋਂ ਲਈਆਂ ਪੁਰਾਣੀਆਂ ਲਿਖਤਾਂ ਦੇ ਨਮੂਨੇ ਉਸ ਨੇ ਆਪਣੀ ਲਿਖਤਾਂ ਵਿਚ ਅੰਕਿਤ ਕੀਤੇ।

ਕਿਸੇ ਵੇਲੇ ਵਗਦੀ ਸਤਲੁੱਜ ਦਰਿਆ ਦੀ ਤੇਜ਼ ਧਾਰਾ ਕਰਕੇ ਇਸ ਨੂੰ ਧਾਰਾ ਨਗਰੀ ਵੀ ਕਿਹਾ ਜਾਂਦਾ ਸੀ। ਇਹ ਉਹ ਪਿੰਡ ਹੈ ਜਿਥੇ ਰਾਜਾ ਵਿਰਾਟ ਰਾਜ ਕਰਦਾ ਸੀ। ਜਿਸ ਕੋਲ ਪਾਂਡਵਾਂ ਨੇ ਆਪਣਾ ਬਨਵਾਸ ਕੱਟਿਆ ਸੀ। ਇਸ ਲਈ ਇਸ ਨੂੰ ਵਰਾਟ ਨਗਰੀ ਵੀ ਕਿਹਾ ਜਾਂਦਾ ਸੀ। ਪੰਜਾਬ ਦਾ ਪੁਰਾਣਾ ਨਾਂ 'ਮਦਰ ਦੇਸ਼' ਹੀ ਸੀ। ਪੰਜਾਬ ਨੂੰ ਪੰਜਾਬ ਦਾ ਨਾਂ ਰਾਜੇ ਅਕਬਰ ਨੇ ਦਿੱਤਾ ਹੋਇਆ ਹੈ। ਹੁਣ ਇਸ ਪਿੰਡ ਦਾ ਨਾਂ 'ਹਠੂਰ' ਹੈ ਜਿਸ ਨੂੰ ਇਤਿਹਾਸ ਵਿਚ 'ਅਠੂਰ' ਵੀ ਲਿਖਿਆ ਮਿਲਦਾ ਹੈ। ਇਸ ਨਾਲ ਕਈ ਕਿਆਸਰਾਈਆਂ ਆ ਜੁੜੀਆਂ ਹਨ। ਇਸ ਤਰ੍ਹਾਂ ਰਾਏ ਅੱਠ ਹੂਰਾਂ ਵਾਲੀਆਂ ਤੋਂ ਇਸ ਦਾ ਨਾਮ ਹਠੂਰ ਪੈ ਗਿਆ।

ਪਿੰਡ ਦੇ ਦੱਖਣ ਵੱਲ ਛੇਵੀਂ ਪਾਤਸ਼ਾਹੀ ਦੇ ਗੁਰਦੁਆਰੇ ਦੇ ਇਕ ਪਾਸੇ ਛੱਪੜ ਹੈ। ਕਹਿੰਦੇ ਹਨ ਕਿ ਕਿਸੇ ਜ਼ਮਾਨੇ ਵਿਚ ਇਸ ਛੱਪੜ ਵਾਲੀ ਥਾਂ ਸਰੋਵਰ ਹੁੰਦਾ ਸੀ। ਜਿਸ ਦਾ ਨਾਂ ਰਾਮ ਸਰੋਵਰ ਸੀ। ਜਿਸ ਦੀਆਂ ਪੌੜੀਆਂ ਤਾਂਬੇ ਦੀਆਂ ਸਨ। ਵੱਡੇ ਘੱਲੂਘਾਰੇ ਸਮੇਂ ਸਿੱਖ ਤੇ ਦੁਰਾਨੀ ਫ਼ੌਜਾਂ ਇਸ ਛੱਪੜ ਢਾਬ 'ਤੇ ਫ਼ੌਜਾਂ ਆਣ ਪਹੁੰਚੀਆਂ ਸਨ। ਜਿਥੇ ਦੋਵਾਂ ਨੇ ਪਾਣੀ ਪੀਤਾ। ਦੋਵੇਂ ਧਿਰਾਂ ਏਨੀਆਂ ਥੱਕੀਆਂ ਸਨ ਕਿ ਲੜਨ ਦੀ ਹਾਲਤ ਵਿਚ ਨਹੀਂ ਸਨ। ਇਹ ਢਾਬ 18 ਏਕੜ ਵਿਚ ਸੀ, ਜੋ ਘਟਦੀ-ਘਟਦੀ ਅੱਜ ਛੱਪੜ ਬਣ ਗਈ ਹੈ। ਢਾਬ ਦੀ ਦਸ਼ਾ ਨੂੰ ਦੇਖ ਕੇ ਭੁੱਬ ਨਿਕਲਦੀ ਹੈ ਕਿ ਇਸ ਢਾਬ 'ਤੇ ਸਿੰਘਾਂ ਨੇ ਘੱਲੂਘਾਰੇ ਵੇਲੇ ਪਾਣੀ ਪੀਤਾ ਸੀ।

1631 ਵਿਚ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਇਲਾਕੇ ਵਿਚ ਸ਼ਾਹਜਹਾਨ ਦੀਆਂ ਫ਼ੌਜਾਂ ਨਾਲ ਟੱਕਰ ਲਈ ਤੇ ਉਸ ਦੀਆਂ ਫ਼ੌਜਾਂ ਨੂੰ ਹਰਾ ਦਿੱਤਾ ਸੀ। ਉਸ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਢਾਬ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਸੀ। ਪਿੰਡ ਵਾਸੀਆਂ ਵੱਲੋਂ ਬਣਾਇਆ ਗਿਆ ਗੁਰੂ ਘਰ ਉਨ੍ਹਾਂ ਦੀ ਚਰਨਛੋਹ ਸਦਕਾ ਉਨ੍ਹਾਂ ਦੀ ਯਾਦ ਨੂੰ ਸਮਰਪਿਤ ਹੈ। ਇਸ ਪਿੰਡ ਵਿਚ ਪੰਜ ਮਸੀਤਾਂ ਸਨ ਜਿਨ੍ਹਾਂ 'ਚੋਂ ਇਕ ਮਸੀਤ ਵਿਚ ਸਿੱਖਾਂ ਨੇ ਗੁਰਦੁਆਰਾ ਬਣਾ ਲਿਆ। ਇਕ ਮਸੀਤ ਮਜ਼੍ਹਬੀ ਸਿੱਖਾਂ ਦਾ ਵਸੇਬਾ ਹੈ। ਦੋ ਮਸੀਤਾਂ ਸ਼ਹੀਦ ਹੋ ਚੁੱਕੀਆਂ ਹਨ। ਇਕ ਮਸੀਤ ਪੂਰੀ ਤਰ੍ਹਾਂ ਆਬਾਦ ਹੈ। ਕਬੱਡੀ ਸਟਾਰ ਅੰਬੀ ਹਠੂਰ ਦਾ ਪਿੰਡ ਵੀ ਇਹੋ ਹੀ ਹੈ।

- **ਲੱਖਾ** : ਤਹਿਸੀਲ ਜਗਰਾਉਂ, ਹ:ਬ 172, ਰਕਬਾ 1675 ਹੈਕ, ਆਬਾਦੀ 5343, ਜਗਰਾਉਂ ਰਾਏਕੋਟ ਰੋਡ, ਜਗਰਾਉਂ ਰੇਲਵੇ ਸਟੇਸ਼ਨ ਤੋਂ 21 ਕਿਲੋਮੀਟਰ।
- **ਛੀਨੀਵਾਲ** : ਬਰਨਾਲਾ ਤਹਿਸੀਲ, ਹ:ਬ 35, ਰਕਬਾ 1852 ਹੈਕ, ਆਬਾਦੀ 4833, ਬਰਨਾਲਾ ਰਾਏਕੋਟ ਸੜਕ ਤੋਂ 6 ਕਿਲੋਮੀਟਰ ਦੂਰੀ 'ਤੇ ਹੀ। ਬਰਨਾਲਾ ਰੇਲਵੇ ਸਟੇਸ਼ਨ 20 ਕਿਲੋਮੀਟਰ।
- **ਸਹਿਜੜੇ** : ਬਰਨਾਲਾ ਤਹਿਸੀਲ, ਰਕਬਾ 1055 ਹੈਕ, ਆਬਾਦੀ 3917 ਬਰਨਾਲਾ ਰਾਏਕੋਟ ਸੜਕ ਤੋਂ 1 ਕਿਲੋਮੀਟਰ, ਰੇਲਵੇ ਸਟੇਸ਼ਨ ਬਰਨਾਲਾ 20 ਕਿਲੋਮੀਟਰ। 'ਵੀਰ ਚੱਕਰ' ਨਾਲ ਸਨਮਾਨਿਤ ਲਾਂਸ ਨਾਇਕ ਚੰਦਾ ਸਿੰਘ ਦਾ ਜਨਮ 15 ਜੁਲਾਈ 1921 ਨੂੰ ਇਸੇ ਪਿੰਡ ਹੋਇਆ। ਭਾਸ਼ਾ ਵਿਭਾਗ



ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਲੇਖਕ ਵਜੋਂ ਸਨਮਾਨ ਹਾਸਿਲ ਕਰ ਚੁੱਕੇ ਮੇਘ ਰਾਜ ਮਿੱਤਰ ਦੀ ਜਨਮ ਭੂਮੀ ਵੀ ਇਹੋ ਹੀ ਪਿੰਡ ਹੈ ਜਿਥੇ ਇਨ੍ਹਾਂ ਨੇ 10 ਅਗਸਤ 1949 ਨੂੰ ਜਨਮ ਲਿਆ ਸੀ। ਉਂਝ ਸਹਿਜੜੇ ਇਤਨਾ ਪੁਰਾਣਾ ਪਿੰਡ ਹੈ ਕਿ ਜਿਸ ਬਾਰੇ ਕੁਝ ਨਹੀਂ ਪਤਾ ਕਿ ਇਹ ਪਿੰਡ ਕਿਵੇਂ ਤੇ ਕਿਥੋਂ ਆਇਆ? ਸਹਿਜੜੇ ਨਾਂ ਦਾ ਦੂਜਾ ਪਿੰਡ ਮਾਝੇ ਵਿਚ ਵੀ ਹੈ ਸਥਾਨਕ ਲੋਕਾਂ ਦਾ ਮੰਨਣਾ ਹੈ ਕਿ ਇਥੋਂ ਹੀ ਗਏ ਕੁਝ ਬੰਦਿਆਂ ਨੇ ਮਾਝੇ ਵਾਲੇ ਸਹਿਜੜੇ ਨੂੰ ਵੱਸਦਾ ਕੀਤਾ ਹੈ ਪਰ ਅਸਲੀਅਤ ਬਾਰੇ ਕੋਈ ਵੀ ਜਾਣੂੰ ਨਹੀਂ। ਗਿਆਨੀ ਗੁਰਬਖ਼ਸ਼ ਸਿੰਘ ਰਾਹੀਂ ਆਪਣੀ ਕਿਤਾਬ 'ਜਿਨ੍ਹੀਂ ਰਾਹੀਂ ਮੈਂ ਤੁਰਿਆ' ਵਿਚ ਲਿਖਦੇ ਹਨ ਕਿ ਸ. ਕੇਹਰ ਸਿੰਘ ਜਿਨ੍ਹਾਂ ਦੇ ਪਿਤਾ ਦਾ ਨਾਮ ਪਤਾ ਨਹੀਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਹੁਤ ਨਿਕਟਵਰਤੀ ਸਿੰਘਾਂ ਵਿੱਚੋਂ ਸਨ ਅਤੇ ਚਾਲੀ ਸਿੰਘਾਂ ਵਿਚ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋਏ। ਉਨ੍ਹਾਂ ਦੇ ਤਿੰਨ ਪੁੱਤਰ ਸਨ। (ਨੱਥਾ ਸਿੰਘ, ਕੱਥਾ ਸਿੰਘ, ਪਿਰਾਣਾ ਸਿੰਘ) ਖ਼ਾਲਸੇ ਨਾਲ ਜੰਗਲਾਂ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨਾਲ ਸਨ ਤੇ ਨੱਥਾ ਸਿੰਘ ਤੇ ਕੱਥਾ ਸਿੰਘ ਦਾ ਛੋਟਾ ਭਰਾ ਪਿਰਾਣਾ ਸਿੰਘ ਘਰਬਾਰੀ ਸੀ।

- **ਗਹਿਲ** : ਇਸ ਪਿੰਡ ਵਿਚ ਸ੍ਰੀ ਗੁਰੂ ਹਰਿਰਾਇ ਜੀ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਹੈ। ਕੁਝ ਇਤਿਹਾਸਕਾਰਾਂ ਦੀਆਂ ਲਿਖਤਾਂ ਤੋਂ ਪਤਾ ਲੱਗਦਾ ਹੈ ਕਿ ਵੱਡੇ ਘੱਲੂਘਾਰੇ ਮੌਕੇ ਅਬਦਾਲੀ ਅਤੇ ਸਿੰਘਾਂ ਨੇ ਇਥੋਂ ਦੀ ਢਾਬ 'ਤੇ ਪਾਣੀ ਪੀਤਾ ਸੀ ਤੇ ਸਥਾਨਕ ਲੋਕਾਂ ਦਾ ਕਹਿਣਾ ਹੈ ਕਿ ਜਦੋਂ ਅੰਗਰੇਜ਼ੀ ਸਰਕਾਰਾਂ ਨੇ ਇਥੋਂ ਦੀ ਇਤਿਹਾਸਕ ਢਾਬ ਵਿਚਾਲਿਓਂ ਨਹਿਰ ਕੱਢਣੀ ਚਾਹੀ ਸੀ ਤਾਂ ਉਨ੍ਹਾਂ ਦੇ ਕਰਿੰਦਿਆਂ ਨੂੰ ਇਸ ਢਾਬ 'ਤੇ ਆਣ ਕੇ ਦਿਸਣੋਂ ਹਟ ਜਾਂਦਾ ਸੀ ਤੇ ਭਾਵ ਅੰਨ੍ਹੇ ਹੋ ਜਾਂਦੇ ਸਨ। ਇਹ ਘਟਨਾ ਕਹਿੰਦੇ ਕਈਆਂ ਨਾਲ ਘਟੀ ਤੇ ਅੱਜ ਇਥੋਂ ਜਿਹੜੀ ਨਹਿਰ ਕੱਢੀ ਗਈ ਸੀ ਉਸ ਵਿੱਚੋਂ ਵੱਲ ਪਿਆ ਪ੍ਰਤੱਖ ਨਜ਼ਰ ਆਉਂਦਾ ਹੈ। ਪਰ ਅੱਜ ਇਹ ਇਤਿਹਾਸਕ ਢਾਬ ਬਿਲਕੁਲ ਖ਼ਤਮ ਹੋਣ ਕਿਨਾਰੇ ਪਹੁੰਚੀ ਹੋਈ ਹੈ। ਢਾਬ ਕੁਝ ਜ਼ਮੀਨ 'ਤੇ ਨੇੜਲੇ ਲੋਕਾਂ ਦੇ ਕਬਜ਼ੇ ਕਰ ਕੇ ਖੇਤੀ ਕੀਤੀ ਜਾਂਦੀ ਹੈ ਅਤੇ ਢਾਬ ਪੂਰੀ ਤਰ੍ਹਾਂ ਸੋਕੇ ਦੀ ਮਾਰ ਹੇਠ ਆਣ ਪੁੱਜੀ ਹੈ। ਵੱਡੇ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ ਵਿਚ ਪਿੰਡ ਵੜਦਿਆਂ ਹੀ ਦਰਸ਼ਨੀ ਗੇਟ ਬਣਾਇਆ ਗਿਆ। ਰਕਬਾ 1572, ਤਹਿਸੀਲ ਬਰਨਾਲਾ ਆਬਾਦੀ 4166, ਬਰਨਾਲਾ-ਮੋਗਾ ਸੜਕ ਤੋਂ 6 ਕਿਲੋਮੀਟਰ 'ਤੇ ਬਰਨਾਲਾ ਰੇਲਵੇ ਸਟੇਸ਼ਨ ਤੋਂ 22 ਕਿਲੋਮੀਟਰ ਦੂਰੀ 'ਤੇ ਸਥਿਤ ਹੈ।
- **ਸੰਦੌੜ** : ਤਹਿਸੀਲ, ਮਲੇਰਕੋਟਲਾ, ਹ:ਬ 51, ਰਕਬਾ 262 ਹੈਕ, ਆਬਾਦੀ 1017 ਮਲੇਰਕੋਟਲਾ ਰਾਏਕੋਟ, ਰੇਲਵੇ ਸਟੇਸ਼ਨ ਮਲੇਰਕੋਟਲਾ 8 ਕਿਲੋਮੀਟਰ। ਸਥਾਨਕ ਲੋਕਾਂ ਅਨੁਸਾਰ ਇਸ ਪਿੰਡ ਦੇ ਵੀਹ ਪੱਚੀ ਸਿੰਘ ਦੋ ਸਿੰਘਣੀਆਂ ਦੋ ਮੁਸਲਿਮ ਜੁਲਾਹਾ ਪਰਿਵਾਰ ਸੀ ਕਹਿਲ ਗੋਤੀ ਬਾਬਾ ਗਹਿਲਾ ਸਿੰਘ ਦੀ ਅਗਵਾਈ ਵਿਚ ਘੱਲੂਘਾਰੇ ਵਿਚਲੇ ਸਿੰਘਾਂ ਲਈ ਗੁਰੂ ਕਾ ਬਾਗ ਲੰਗਰ ਲੈ ਕੇ ਗਏ ਸਨ ਪਰ ਮੱਚੇ ਹੋਏ ਘਮਸਾਨ ਦੇ ਯੁੱਧ ਵਿਚ ਬਾਬਾ ਧੰਨਾ ਸਿੰਘ ਤੋਂ ਬਿਨਾਂ ਸਾਰੇ ਸਿੰਘ ਸਿੰਘਣੀਆਂ ਤੇ ਮੁਸਲਿਮ ਪਰਿਵਾਰ ਸ਼ਹੀਦ ਹੋ ਗਏ।
- **ਚੀਮੇ (ਸ਼ੇਰਗੜ੍ਹ ਚੀਮਾ)** : ਰਕਬਾ 245, ਹ:ਬ 50, ਆਬਾਦੀ 1242, ਮਲੇਰਕੋਟਲਾ ਰਾਏਕੋਟ ਸੜਕ ਮਲੇਰਕੋਟਲਾ ਰੇਲਵੇ ਸਟੇਸ਼ਨ 10 ਕਿਲੋਮੀਟਰ ਸਥਿਤ ਹੈ।
- **ਮਨਾਲ** : ਬਰਨਾਲਾ ਤਹਿਸੀਲ, ਹ:ਬ 10, ਰਕਬਾ 554 ਹੈਕ, ਆਬਾਦੀ 878, ਬਰਨਾਲਾ-ਮਲੇਰਕੋਟਲਾ ਸੜਕ ਤੋਂ 2 ਕਿਲੋਮੀਟਰ, ਰੇਲਵੇ ਸਟੇਸ਼ਨ ਬਰਨਾਲਾ 22 ਕਿਲੋਮੀਟਰ।

- **ਠੁਲੀਵਾਲ** : ਤਹਿਸੀਲ ਬਰਨਾਲਾ, ਰਕਬਾ 2454 ਹੈਕ, ਆਬਾਦੀ 6852, ਬਰਨਾਲਾ ਸੰਗਰੂਰ ਸੜਕ ਤੋਂ 4 ਕਿਲੋਮੀਟਰ ਰੇਲਵੇ ਸਟੇਸ਼ਨ ਤੋਂ 8 ਕਿਲੋਮੀਟਰ।
- **ਹਮੀਦੀ** : ਤਹਿਸੀਲ ਬਰਨਾਲਾ, ਆਬਾਦੀ 1783, ਬਰਨਾਲਾ ਰਾਏਕੋਟ ਸੜਕ 'ਤੇ, ਰੇਲਵੇ ਸਟੇਸ਼ਨ ਬਰਨਾਲਾ 11 ਕਿਲੋਮੀਟਰ।
- **ਭੱਦਲਵੱਢ** : ਰਕਬਾ 638 ਹੈਕ, ਆਬਾਦੀ 1781, ਤਹਿਸੀਲ ਬਰਨਾਲਾ, ਬਰਨਾਲਾ ਰਾਏਕੋਟ ਸੜਕ, ਬਰਨਾਲਾ ਰੇਲਵੇ ਸਟੇਸ਼ਨ 8 ਕਿਲੋਮੀਟਰ।
- **ਸੰਘੇੜਾ** : ਤਹਿਸੀਲ ਬਰਨਾਲਾ ਦਾ ਮਸ਼ਹੂਰ ਪਿੰਡ ਹੈ। ਜਿਸ ਦਾ ਰਕਬਾ 3653 ਹੈਕ, ਆਬਾਦੀ 894, ਗ੍ਰਾਮ ਪੰਚਾਇਤ ਬਾਬਾ ਅਜੀਤ ਸਿੰਘ ਨਗਰ (ਜ਼ੀਰੋ ਪੁਆਇੰਟ)।
- **ਠੀਕਰੀਵਾਲਾ** : ਤਹਿਸੀਲ ਬਰਨਾਲਾ ਦਾ ਮਸ਼ਹੂਰ ਪਿੰਡ ਹੈ। ਰਕਬਾ 2454 ਹੈਕ, ਆਬਾਦੀ 6542, ਬਰਨਾਲਾ-ਸੰਗਰੂਰ ਸੜਕ ਤੋਂ 4 ਕਿਲੋਮੀਟਰ, ਰੇਲਵੇ ਸਟੇਸ਼ਨ ਬਰਨਾਲਾ 8 ਕਿਲੋਮੀਟਰ 'ਤੇ ਸਥਿਤ ਹੈ। ਪਰਜਾ ਮੰਡਲ ਲਹਿਰ ਦੇ ਮੋਢੀ ਸ. ਸੇਵਾ ਸਿੰਘ ਠੀਕਰੀਵਾਲਾ ਦੀ ਇਹ ਜਨਮ ਭੂਮੀ ਹੈ।
- **ਬਰਨਾਲਾ** : ਬਰਨਾਲਾ ਪੰਜਾਬ ਦਾ ਮਸ਼ਹੂਰ ਸ਼ਹਿਰ ਹੈ, ਜਿਸ ਨੂੰ ਬਾਬਾ ਆਲਾ ਸਿੰਘ ਨੇ ਵਸਾਇਆ ਸੀ। ਇਸ ਸ਼ਹਿਰ ਵਿਚ ਬਾਬਾ ਆਲਾ ਵੇਲੇ ਜਿਨ੍ਹਾਂ ਚੁੱਲ੍ਹਿਆਂ ਉੱਤੇ ਲੰਗਰ ਬਣਦਾ ਸੀ ਉਹ ਚੁੱਲ੍ਹੇ ਅੱਜ ਵੀ ਗੁਰਦੁਆਰਾ ਸਾਹਿਬ ਦੇ ਰੂਪ ਵਿਚ ਬਰਕਰਾਰ ਹਨ। ਜਿਨ੍ਹਾਂ ਦੇ ਪ੍ਰਤੀ ਲੋਕਾਂ ਦੀ ਬੇਹੱਦ ਸ਼ਰਧਾ ਹੈ।

ਬਰਨਾਲਾ ਨੂੰ ਸਾਹਿਤਕਾਰਾਂ ਦੇ ਮੱਕੇ ਵਜੋਂ ਜਾਣਿਆ ਜਾਂਦਾ ਹੈ, ਜਿਥੇ ਅਨੇਕਾਂ ਸਾਹਿਤਕਾਰਾਂ ਨੇ ਦੂਰ-ਨੇੜੇ ਪਿੰਡਾਂ 'ਚ ਵਾਸਾ ਕੀਤਾ। ਅੱਜ ਵੀ ਇਥੇ ਬਰਨਾਲਾ ਸਕੂਲ ਆਫ਼ ਪੋਇਟਰੀ ਚੱਲਦਾ ਹੈ।

ਇਤਿਹਾਸਕਾਰ ਗਿਆਨੀ ਗਿਆਨ ਸਿੰਘ ਵੈਸਾਖੀ ਮਹੀਨਾ ਲਿਖਦਾ ਹੈ ਤੇ ਕਈ ਇਤਿਹਾਸਕਾਰਾਂ ਨੇ ਇਸ ਘੱਲੂਘਾਰੇ ਦੀ ਤਾਰੀਖ਼ ਮਾਰਚ 1762 ਵੀ ਲਿਖੀ ਹੈ। ਪਰ ਸਹੀ 5 ਫ਼ਰਵਰੀ 1762 ਠੀਕ ਮਾਲੂਮ ਹੁੰਦੀ ਹੈ।

- **ਕੁਠਾਲਾ** : ਕੁਠਾਲਾ ਜਿਸ ਦਾ ਦੂਸਰਾ ਨਾਂ ਫਿਰੋਜ਼ਪੁਰ ਕਿਹਾ ਜਾਂਦਾ ਹੈ। ਇਸ ਪਿੰਡ ਤੇ ਸਿੱਖ ਧਰਮ ਦਾ ਕੀਮਤੀ ਸਰਮਾਇਆ, ਅਨਮੋਲ ਖ਼ਜ਼ਾਨਾ ਪੁਰਾਤਨ ਹੱਥ ਲਿਖਤ ਬੀੜ 'ਸ੍ਰੀ ਗੁਰੂ ਗ੍ਰੰਥ ਸਾਹਿਬ' ਨੂੰ ਸਾਂਭਣ ਵਾਲੇ ਇਸ (ਕੁਠਾਲਾਂ) ਦੀ ਧਰਤੀ ਉੱਤੇ 'ਵੱਡੇ ਘੱਲੂਘਾਰੇ 1762' ਵਿਚਲੇ 19 ਸ਼ਹੀਦ ਸਿੰਘਾਂ ਦਾ ਸਸਕਾਰ ਕੀਤਾ ਗਿਆ ਸੀ। ਉਸ ਥਾਂ ਅੰਗੀਠਾ ਸਾਹਿਬ ਉਸਾਰਿਆ ਗਿਆ ਹੈ।

ਇਤਿਹਾਸ ਵਿਚ ਕੁਠਾਲੇ ਪਿੰਡ ਦਾ ਨਾਮ ਸੁਨਹਿਰੀ ਅੱਖਰਾਂ ਵਿਚ ਲਿਖਿਆ ਗਿਆ ਹੈ। ਇਹ ਅਠ੍ਹਾਰਾਂ ਹਜ਼ਾਰ ਨੌਂ ਸੌ ਚਾਰ ਵਿਘੇ ਦਾ ਕਸਬਾ ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਮਲੇਰਕੋਟਲਾ ਵਿਚ ਪੈਂਦਾ ਹੈ। ਇਹ ਪਿੰਡ ਮਲੇਰਕੋਟਲਾ ਤੋਂ ਬਰਨਾਲਾ ਲਿੰਕ ਰੋਡ 'ਤੇ ਸਥਿਤ ਹੈ। ਇਸ ਪਿੰਡ ਵਿਚ ਤਿੰਨ ਦਰਵਾਜ਼ੇ ਹਨ।

*ਪੰਜ ਗਰਾਈਆਂ ਵਾਲਾ ਦਰਵਾਜ਼ਾ*
*ਮਾਣਕੀ ਵਾਲਾ ਦਰਵਾਜ਼ਾ*
*ਸ਼ਹਿਰ ਵਾਲਾ ਦਰਵਾਜ਼ਾ*
(ਜੋ ਹੁਣ ਵੀ ਮੌਜੂਦ ਹੈ)
ਅਤੇ
ਅੱਠ ਪੱਤੀਆਂ ਵਿਚ ਵੰਡਿਆ ਗਿਆ ਹੈ।
*ਉਗਰਾ ਪੱਤੀ*
*ਗਾਂਧੀ ਪੱਤੀ*
*ਸਿੱਘੂ ਪੱਤੀ*
*ਜਿਊਣ ਪੱਤੀ*
*ਦੁਰਗਾ ਪੱਤੀ*
*ਗੁੱਜਰ ਪੱਤੀ*
*ਧਾਲੀਵਾਲ ਪੱਤੀ*

ਇਹ ਪੱਤੀਆਂ ਇਸ ਪਿੰਡ ਦਾ ਸ਼ਿੰਗਾਰ ਹਨ।

ਇਸ ਪਿੰਡ ਨੂੰ ਰਿਆਸਤੀ ਸਮੇਂ ਦੌਰਾਨ ਫਿਰੋਜ਼ਪੁਰ ਦਾ ਨਾਂ ਦਿੱਤਾ ਗਿਆ। ਅੱਜ ਇਸ ਪਿੰਡ

ਵਿਚ ਪੁਰਾਤਨ 'ਹੱਥ ਲਿਖਤ ਬੀੜ' ਸ੍ਰੀ ਗੁਰੂ ਗ੍ਰੰਥ ਸਾਹਿਬ ਇਥੇ ਸੁਸ਼ੋਭਿਤ ਹੈ।

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਕੁਠਾਲੇ ਦੇ ਸੂਰਬੀਰਾਂ ਨੇ ਸਮੇਂ ਦੀਆਂ ਸਰਕਾਰਾਂ ਦਾ ਹਮੇਸ਼ਾ ਡੱਟ ਕੇ ਵਿਰੋਧ ਕੀਤਾ ਤੇ ਸ਼ਹੀਦੀਆਂ ਵੀ ਦਿੱਤੀਆਂ। 17 ਜੁਲਾਈ 1927 ਨੂੰ ਰਿਆਸਤੀ ਪੁਲਿਸ ਅਤੇ ਹਥਿਆਰ ਬੰਦ ਸੈਨਾ ਵੱਲੋਂ ਕੀਤੀ ਅੰਧਾ-ਧੁੰਦ ਗੋਲੀਬਾਰੀ ਵਿਚ ਇਥੋਂ ਦੇ 12 ਸਿੰਘ ਸ਼ਹੀਦ ਹੋ ਗਏ ਸਨ।

ਇਸ ਪਿੰਡ ਦਾ ਸਿੱਧਾ ਸਬੰਧ ਵੱਡੇ ਘੱਲੂਘਾਰੇ ਸੰਨ 1762 ਨਾਲ ਜੁੜਦਾ ਹੈ। ਸ਼ਹੀਦੀ ਮਿਸਲ ਦੇ ਮੁਖੀ ਬਾਬਾ ਦੀਪ ਸਿੰਘ ਜੀ ਦਾ ਮੁੱਖ ਕੰਮ ਗੁਰੂ ਘਰਾਂ ਦੀ ਰਾਖੀ ਕਰਨਾ ਤੇ ਧਰਮ ਦਾ ਪ੍ਰਚਾਰ ਕਰਨਾ ਸੀ। ਬਾਬਾ ਦੀਪ ਸਿੰਘ ਦੇ ਪਿੰਡੋਂ ਹੀ ਇਕ ਸੇਵਾਦਾਰ ਬਾਬਾ ਸੁਧਾ ਸਿੰਘ ਜੀ ਜੋ ਬਹੁਤ ਸੂਰਬੀਰ ਸੀ। ਇਸੇ ਕਰਕੇ ਹੀ ਬਾਬਾ ਸੁਧਾ ਸਿੰਘ ਨੂੰ ਸ਼ਹੀਦੀ ਮਿਸਲ ਦਾ ਮੁਖੀ ਥਾਪਿਆ ਗਿਆ ਸੀ, ਮਹਾਨ ਸੂਰਬੀਰ ਬਾਬਾ ਸੁਧਾ ਸਿੰਘ (ਅੱਜ ਗੁਰਦਾਸਪੁਰ) ਜ਼ਿਲ੍ਹੇ ਦੇ ਪਿੰਡ 'ਦਕੋਹੇ' ਦੇ ਰਹਿਣ ਵਾਲੇ ਸਨ। ਜਿਨ੍ਹਾਂ ਨੇ ਪਿੰਡ ਬਾਰੇ ਪੁਰਾਤਨ ਪੰਥ ਪ੍ਰਕਾਸ਼ 'ਤੇ ਲਿਖਿਆ ਹੈ।

*"ਮਿਸਲ ਸ਼ਹੀਦਾਂ ਗੀ ਥੀ ਜੋਈ,*
*ਆਨੰਦਪੁਰੀ ਖਿੜੀ ਥੀ ਸੋਈ,*
*ਸੱਤ ਹਜ਼ਾਰ ਸਵਾਰ ਤਾਹੇ ਮੇ*
*ਸੁਧਾ ਸਿੰਘ ਮੁਖੀਆ ਥਾ ਤਾਮੇਂ*
*ਰਾਮ ਦਹੋਕੇ ਵਾਲਾ ਭਾਮੇਂ।*

*ਬਾਬਾ ਸੁਧਾ ਸਿੰਘ ਜੀ ਚਾਰ ਭਰਾ ਸਨ।*

ਬਾਬਾ ਸੁਧਾ ਸਿੰਘ ਜੀ ਜੋ 'ਸ਼ਹੀਦੀ ਮਿਸਲ' ਦੇ ਦੂਸਰੇ ਮੁਖੀ ਸਨ। ਇਸ ਮਿਸਲ ਦੇ ਪਹਿਲੇ ਬਾਬਾ ਦੀਪ ਸਿੰਘ ਦੇ ਵੇਲੇ ਤੋਂ ਦਮਦਮਾ ਸਾਹਿਬ ਵਾਲੀ ਬੀੜ ਆਪਣੇ ਜਥੇ ਵਿਚ ਹੀ ਰੱਖਿਆ ਕਰਦੇ ਸਨ। ਪਿੰਡ ਕੁਠਾਲਾ ਵਿਖੇ ਸਿੰਘਾਂ ਦਾ ਸਸਕਾਰ ਕਰਨ ਉਪਰੰਤ ਬਾਬਾ ਸੁਧਾ ਸਿੰਘ ਦਮਦਮਾ ਸਾਹਿਬ ਵਾਲੀ ਉਹ ਪਵਿੱਤਰ ਬੀੜ 'ਸ੍ਰੀ ਗੁਰੂ ਗ੍ਰੰਥ ਸਾਹਿਬ' ਪਿੰਡ ਕੁਠਾਲਾ ਦੇ ਧਾਰਮਿਕ ਸਥਾਨ ਜਾਗਾਂ ਵਾਲਾ ਵਿਖੇ ਸੁਸ਼ੋਭਿਤ ਕਰ ਕੇ ਆਪ ਆਪਣੇ ਪਿੰਡ ਚਲੇ ਗਏ ਸਨ ਦੱਸਿਆ ਜਾਂਦਾ ਹੈ।

ਸ. ਵਸਾਖਾ ਸਿੰਘ ਦੀ ਪੁਸਤਕ 'ਮਾਲਵਾ ਇਤਿਹਾਸ' ਵਿਚ 126 ਨੰਬਰ ਪੇਜ 'ਤੇ ਦਰਜ਼ ਮਿਲਦਾ ਹੈ ਕਿ ਪਿੰਡ ਕੁਠਾਲਾ ਵਿਚ ਗੁਰਦੁਆਰਾ ਜਾਗਾਂ ਵਾਲਾ ਬਣਿਆ ਹੈ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਕ ਜਥਾ ਇਥੋਂ ਦੀ ਗੁਜ਼ਰਿਆ ਸੀ ਘੱਲੂਘਾਰੇ ਵੇਲੇ ਤਾਂ ਹੱਥ ਲਿਖਤ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਪਿੰਡ ਬਿਰਾਜਮਾਨ ਕਰ ਗਏ ਸਨ।

ਇਸ ਪਵਿੱਤਰ ਸਰੂਪ ਦਾ ਹਰ ਚਾਨਣੀ ਦਸਵੀਂ ਵਾਲੇ ਦਿਨ ਸਵੇਰੇ ਸਾਢੇ ਚਾਰ ਵਜੇ ਪ੍ਰਕਾਸ਼ ਕੀਤਾ ਜਾਂਦਾ ਹੈ ਸ਼ਾਮ ਸਾਢੇ ਛੇ ਵਜੇ ਬਿਰਾਜਮਾਨ ਕੀਤਾ ਜਾਂਦਾ ਹੈ। ਹਜ਼ਾਰਾਂ ਸ਼ਰਧਾਲੂ ਦੇਸ਼-ਵਿਦੇਸ਼ ਤੋਂ ਆ ਕੇ ਇਸ ਪਵਿੱਤਰ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰਕੇ ਹਨ। ਮਾਘ ਸੁਦੀ ਦਸਵੀਂ ਵਾਲੇ ਦਿਨ ਘੱਲੂਘਾਰੇ ਦਰਮਿਆਨ ਪਿੰਡ ਕੁਠਾਲ ਦੀ ਧਰਤੀ 'ਤੇ ਸ਼ਹੀਦ ਹੋਏ 19 ਸਿੰਘਾਂ ਦੀ ਯਾਦ ਵਿਚ ਜੋੜ ਮੇਲਾ ਮਨਾਇਆ ਜਾਂਦਾ ਹੈ।

ਦੂਜੇ ਪਾਸੇ ਇਹ ਵੀ ਕਿਹਾ ਜਾਂਦਾ ਹੈ ਕਿ ਇਥੋਂ ਘੱਲੂਘਾਰੇ ਵੇਲੇ ਇਕ ਜਥਾ ਗੁਜ਼ਰਿਆ ਤੇ 19 ਸਿੰਘਾਂ ਦਾ ਸਸਕਾਰ ਵੀ ਇਥੇ ਕੀਤਾ ਗਿਆ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸੰਸਾਰਕ ਲੀਲ੍ਹਾ ਸਮਾਪਤ ਕਰਨ ਤੋਂ ਪਹਿਲਾਂ 7 ਅਕਤੂਬਰ 1708 ਈ. ਹਜ਼ੂਰ ਸਾਹਿਬ ਵਿਚ 'ਪੁਨਰ ਸੰਪਾਦਤ ਬੀੜ' ਨੂੰ ਗੁਰੂ-ਪਦ ਪ੍ਰਦਾਨ ਕੀਤਾ। ਜਿਸ ਬਾਰੇ ਕਈ ਵਿਦਵਾਨਾਂ ਦੁਆਰਾ ਰਚਿਤ ਪੁਰਾਤਨ ਪੁਸਤਕਾਂ ਤੇ ਹਵਾਲਿਆਂ ਵਿੱਚੋਂ ਜ਼ਿਕਰ ਮਿਲਦਾ ਹੈ ਕਿ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਕੁੱਪ ਰਹੀੜੇ (6 ਫ਼ਰਵਰੀ 1762) ਦੇ ਘਮਸਾਣ ਯੁੱਧ ਵਿਚ ਨਸ਼ਟ ਹੋ ਗਿਆ ਹੈ।

**ਨੋਟ :** ਮੈਂ ਆਪਣੀ ਗਿਆਤ ਲਈ ਅਰਜ਼ ਪਈ ਕਰਦਾ ਹਾਂ ਕਿ ਗੁਰੂ ਸ਼ਬਦ ਕਦੇ ਨਸ਼ਟ ਨਹੀਂ ਹੁੰਦਾ ਜਿਵੇਂ:-

**ਸਤਿਗੁਰ ਮੇਰਾ ਸਦਾ ਸਦਾ**
**ਨਾ ਆਵੈ ਨਾ ਜਾਇ॥**

ਓਹੁ ਅਬਿਨਾਸੀ ਪੁਰਖੁ ਹੈ
ਸਭ ਮਹਿ ਰਹਿਆ ਸਮਾਇ ॥

*(ਅੰਗ ੭੫੮)*

ਪਾਵਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਡੂੰਘਾ ਦਰਸ਼ਨ ਵੀਚਾਰ ਕਰਦਿਆਂ ਕੁਝ ਪ੍ਰਮਾਣਿਕ ਤੱਥ ਸਾਹਮਣੇ ਆਉਂਦੇ ਹਨ ਕਿ ਉਹ ਪੁਰਾਤਨ ਪਾਵਨ ਸਰੂਪ ਅੱਜ ਵੀ ਪਿੰਡ ਕੁਠਾਲਾ (ਮਲੇਰਕੋਟਲਾ) ਵਿਖੇ ਸੁਸ਼ੋਭਿਤ ਹੈ।

ਪ੍ਰਮਾਣਿਕ ਤੱਥ :-

ਇਹ ਸਰੂਪ ਲੜੀਵਾਰ ਹੈ।

ਇਸ ਸਰੂਪ ਦੀ ਮੀਨਕਾਰੀ ਪੁਰਾਤਨ ਹੈ।

ਇਲਾਕੇ ਦੇ ਮੁਤਾਬਿਕ ਕੁਠਾਲਾ ਨਗਰ ਘਟੀ-ਘਟਨਾ ਦਾ ਇਕ ਪ੍ਰਮਾਣਿਤ ਹਿੱਸਾ ਹੈ।

ਜਿਹੜਾ ਆਖਰੀ ਪੱਕਾ ਪ੍ਰਮਾਣ ਵੇਖਣ ਲਈ ਗਏ ਸੀ ਜਦੋਂ ਪਾਵਨ ਸਰੂਪ ਪ੍ਰਕਾਸ਼ ਕਰਕੇ ਹੁਕਮਨਾਮਾ ਸਾਹਿਬ ਲਿਆ ਤਾਂ ਇਸ ਸਰੂਪ ਦੀ ਰਾਗ ਮਾਲਾ 'ਚੋਂ ਬਾਅਦ ਦੇ ਕੁਝ ਅੰਗ ਇਕ ਸੱਚ ਦੇ ਦੁਸ਼ਮਣ ਵਿਦਵਾਨ ਨੇ ਆਪਣੀ ਕੱਚ-ਘਰੜੀ ਕਿਤਾਬ ਨੂੰ ਸਹੀ ਸਿੱਧ ਕਰਨ ਲਈ ਰਾਗ ਮਾਲਾ ਦੇ ਅੰਗ ਫਾੜ ਲੈ ਗਿਆ (ਨੋਟ ਇਹ ਜਾਣਕਾਰੀ ਕੁਠਾਲਾ ਦੀ ਗੁਰਦੁਆਰਾ ਕਮੇਟੀ ਨੇ ਗੱਲਬਾਤ ਦੌਰਾਨ ਦੱਸੀ) ਜਿਵੇਂ ਕਿ ਪੁਰਾਤਨ ਸਰੂਪਾਂ ਦੀ ਸਮਾਪਤੀ ਵਾਲੇ ਅੰਗ 'ਤੇ ਗ੍ਰੰਥ ਦੀ ਲਿਖਾਈ ਦਾ ਸਮਾਂ ਭਾਵ ਕਿਹੜੇ ਸੰਨ ਈਸਵੀ ਵਿਚ ਕਿਥੇ ਤੇ ਕਿਵੇਂ ਲਿਖਿਆ ਗਿਆ ਅਤੇ ਨਾਲੇ ਵਰਤੋਂ ਵਿਚ ਲਿਆਂਦੀ ਸਿਆਹੀ, ਕਾਗ਼ਜ਼ ਤੇ ਪਾਣੀ ਦੀ ਵਿਧੀ ਦਰਜ ਹੁੰਦੀ ਹੈ। ਅਸੀਂ ਇਹੋ ਹੀ ਪ੍ਰਮੁੱਖ ਪ੍ਰਮਾਣ ਵੇਖਣਾ ਚਾਹੁੰਦੇ ਸੀ ਪਰ! ਇਸ ਪਾਵਨ ਸਰੂਪ ਦੇ ਤੁਕ-ਤਤਕਰੇ ਵਿਚ ਰਾਗ ਮਾਲਾ ਦਾ ਜ਼ਿਕਰ ਮਿਲਦਾ ਹੈ। "ਪੁਰਾਤਨ ਹੱਥ ਲਿਖਤ ਬੀੜ ਸ਼ਹੀਦ ਬਾਬਾ ਸੁਧਾ ਸਿੰਘ" ਮੁਤਾਬਿਕ ਇਹ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਜੋ ਕੁੱਪ ਰਹੀੜੇ ਦੇ ਮੈਦਾਨ ਵਿਚ ਗੁੰਮ ਹੋ ਗਿਆ ਦੱਸਿਆ ਜਾਂਦਾ ਹੈ।

ਜਦੋਂ ਜੰਗ ਹੋਈ ਤਾਂ ਕੁੱਪ ਪਿੰਡ ਉੱਜੜ ਗਿਆ ਸੀ, ਜੋ ਪਿੱਛੋਂ ਫਿਰ ਵਸਾਇਆ ਗਿਆ, 'ਰਹੀੜਾ' ਜਿਥੇ ਹੁਣ ਵੱਸਦਾ ਹੈ, ਉਥੇ ਹੀ ਵੱਸਦਾ ਹੈ, ਪਹਿਲਾਂ ਇਹ ਪਿੰਡ ਨੇੜੇ-ਤੇੜੇ ਸਨ ਹੁਣ ਇਨ੍ਹਾਂ ਦੋਹਾਂ ਵਿਚਕਾਰ ਢਾਈ ਮੀਲ ਦਾ ਫ਼ਾਸਲਾ ਹੈ।

***





# ਸੁਲਤਨ-ਉਲ-ਕੌਮ : ਪੰਥ ਦਾ ਬਾਦਸ਼ਾਹ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਪ੍ਰੋ. ਸੁਰਜੀਤ ਸਿੰਘ ਗਾਂਧੀ

ਤੈਮੂਰ ਅਤੇ ਉਸ ਦੇ ਨਾਇਬ ਜਹਾਨ ਖ਼ਾਂ ਦੇ ਪੰਜਾਬ ਛੱਡ ਕੇ ਵਾਪਸ ਕਾਬਲ ਜਾਣ ਨਾਲ ਪੰਜਾਬ ਵਿਚ ਦੁਰਾਨੀਆਂ ਦਾ ਰਾਜ ਖ਼ਤਮ ਹੋ ਗਿਆ ਸੀ। ਅਹਿਮਦ ਸ਼ਾਹ ਲਈ ਇਹ ਨੁਕਸਾਨ ਅਸਹਿ ਸੀ। ਇਸ ਵਿੱਚ ਉਹ ਆਪਣੀ ਮਾਨ-ਹਾਨੀ ਸਮਝ ਰਿਹਾ ਸੀ ਪਰ ਕਲਾਤ ਦੀ ਮੁਹਿੰਮ ਵਿੱਚ ਰੁਝਿਆ ਹੋਣ ਕਾਰਨ ਉਹ ਭਾਰਤ ਵੱਲ ਉੱਕਾ ਹੀ ਧਿਆਨ ਨਹੀਂ ਦੇ ਸਕਿਆ ਸੀ। ਇਸ ਦੌਰਾਨ ਉਸ ਦੇ ਜਰਨੈਲਾਂ ਰਾਹੀਂ ਭਾਰਤ ਉੱਤੇ ਇਕਾ-ਦੁੱਕਾ ਹਮਲੇ ਕੀਤੇ ਗਏ ਪਰ ਕੋਈ ਵਿਸ਼ੇਸ਼ ਕਾਮਯਾਬੀ ਪ੍ਰਾਪਤ ਨਹੀਂ ਹੋਈ ਸੀ। ਜਦੋਂ ਅਕਤੂਬਰ 1759 ਈ. ਵਿਚ ਉਸ ਨੂੰ ਕਲਾਤ ਤੋਂ ਵਿਹਲ ਮਿਲੀ, ਤਾਂ ਉਸ ਨੇ ਤੁਰੰਤ 40 ਹਜਾਰ ਚੋਣਵੇਂ ਸਿਪਾਹੀਆਂ ਦੀ ਫ਼ੌਜ ਨਾਲ ਲੈ ਕੇ ਭਾਰਤ ਉੱਤੇ ਹਮਲਾਂ ਕਰਨ ਲਈ ਕੂਚ ਕਰ ਦਿੱਤਾ। ਇਹ ਭਾਰਤ ਉੱਤੇ ਉਸ ਦਾ ਪੰਜਵਾਂ ਹਮਲਾ ਸੀ। ਉਸ ਦੀ ਯੋਜਨਾ ਇਹ ਸੀ ਕਿ ਪਹਿਲਾਂ ਉਹ ਮਰਾਠਿਆਂ ਨੂੰ ਸੋਧੇ ਤੇ ਫਿਰ ਸਿੱਖਾਂ ਨੂੰ ਟਿਕਾਣੇ ਲਗਾ ਕੇ ਪੰਜਾਬ ਵਿੱਚ ਮੁੜ ਕੇ ਅਫ਼ਗਾਨੀ ਰਾਜ ਕਾਇਮ ਕਰੇ।

25 ਅਕਤੂਬਰ 1759 ਨੂੰ ਉਸ ਦਰਿਆ ਅਟਕ ਪਰ ਕੀਤਾ। ਮਰਾਠਿਆਂ ਨੇ ਕਿਧਰੇ ਵੀ ਉਸ ਦਾ ਟਾਕਰਾ ਨਾ ਕੀਤਾ ਅਤੇ ਉਹ ਰਵਾਂ-ਰਵੀਂ ਲਾਹੌਰ ਪਹੁੰਚ ਗਿਆ।

ਇਸ ਅਵਸਥਾ ਵਿੱਚ ਸਿੱਖ ਕੀ ਨੀਤੀ ਅਪਣਉਂਦੇ? ਕੀ ਉਸ ਨੂੰ ਦਿੱਲੀ ਬਗ਼ੈਰ ਲੜਾਈ ਦੇ ਜਾਣ ਦੇਣ ਜਾਂ ਉਸ ਨੂੰ ਰਾਹ ਵਿੱਚ ਜਿੱਤ ਕੇ ਉਸ ਦੀ ਤਾਕਤ ਕਮਜ਼ੋਰ ਕਰਨ ਤਾਂ ਕਿ ਉਹ ਮਰਾਠਿਆਂ ਵਿਰੁੱਧ ਕੋਈ ਸਫ਼ਲਤਾ ਪ੍ਰਾਪਤ ਨਾ ਕਰ ਸਕੇ। ਸਿੱਖਾਂ ਨੇ ਅੰਤਲਾ ਰਾਹ ਅਪਣਾਇਆ। 20 ਅਕਤੂਬਰ ਦੀ ਦੀਵਾਲੀ ਵਾਲੇ ਦਿਨ ਇਨ੍ਹਾਂ ਨੇ ਮਤਾ ਪਾਸ ਕੀਤਾ ਕਿ ਲਾਹੌਰ ਵਿਖੇ ਦੁਰਾਨੀ ਦੀ ਫ਼ੌਜ ਉੱਤੇ ਹੱਲਾ ਕੀਤਾ ਜਾਵੇ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਉਨ੍ਹਾਂ ਮੋਹਰੀਆਂ ਵਿੱਚੋਂ ਸਨ ਜਿਨ੍ਹਾਂ ਨੇ ਅਕਾਲ ਬੁੰਗੇ ਵਿੱਚ ਬੈਠ ਕੇ ਇਹ ਮਤਾ ਪਕਇਆ ਸੀ। ਮਤੇ ਅਨੁਸਾਰ ਸਿੰਘਾਂ ਨੇ ਦੁਰਾਨੀ ਫ਼ੌਜ ਉਤੇ ਧਾਵਾ ਬੋਲ ਦਿੱਤਾ। ਦੁਰਾਨੀ ਸਿਪਾਹੀ ਭੱਜ ਉਠੇ। ਇਨ੍ਹਾਂ ਬਾਗਬਾਨ ਪੁਰਾ ਅਤੇ ਬੇਗਮਪੁਰਾ ਬਸਤੀਆਂ ਤਕ ਦੁਰਾਨੀਆਂ ਦਾ ਪਿੱਛਾ ਕੀਤਾ ਅਤੇ ਜੋ ਕੁਝ ਘੋੜੇ ਖਚਰਾਂ ਆਦਿ ਉੱਥੋਂ ਮਿਲਿਆ ਕਾਬੂ ਕਰ ਲਿਆ। ਇਹ ਹੱਲਾ ਬੜਾ ਅਚਨਚੇਤ ਸੀ ਅਤੇ ਅਹਿਮਦ ਸ਼ਾਹ ਅਬਦਾਲੀ ਨੂੰ ਜਦੋਂ ਸੂਹ ਮਿਲੀ ਉਦੋਂ ਤੱਕ ਸਿੰਘ ਵਾਪਸ ਜਾ ਚੁੱਕੇ ਸਨ।

ਖਿਝੇ ਹੋਏ ਅਹਿਮਦ ਸ਼ਾਹ ਨੇ ਜਹਾਨ ਖ਼ਾਂ ਨੂੰ ਫ਼ੌਜ ਦੇ ਕੇ ਉਨ੍ਹਾਂ ਦੇ ਮੁਕਾਬਲੇ ਲਈ ਭੇਜਿਆ। ਜਥੇਦਾਰ ਜੱਸਾ ਸਿੰਘ ਜੀ ਦੀ ਸੁਪਰੀਮ ਕਮਾਂਡ ਹੇਠ ਖ਼ਾਲਸੇ ਨੇ ਅਫ਼ਗਾਨਾਂ ਨੂੰ ਇੰਨਾ ਤੰਗ ਕੀਤਾ ਕਿ ਉਹ ਅਚੰਭਿਤ ਰਹਿ ਗਏ। ਸ. ਜਹਾਨ ਖ਼ਾਂ ਜ਼ਖ਼ਮੀ ਹੋ ਗਿਆ। ਸ਼ਾਮ ਤੱਕ ਘਮਸਾਨ ਦੀ ਲੜਾਈ ਹੁੰਦੀ ਰਹੀ। ਬਹੁਤ ਸਾਰੇ ਪਠਾਣ ਖ਼ਾਲਸੇ ਦੇ ਮਾਝੇ ਦੇ

ਇਲਾਕੇ ਵਿੱਚ ਖਿੰਡ ਪੁੰਡ ਗਿਆ।

ਅਹਿਮਦ ਸ਼ਾਹ ਅਬਦਾਲੀ ਨੇ ਚੂੰਕਿ ਦਿੱਲੀ ਵੱਲ ਜਾਣਾ ਇਸ ਲਈ ਉਹ ਬਹੁਤ ਦੇਰ ਲਾਹੌਰ ਨਾ ਠਹਿਰਿਆ। ਉਸ ਨੇ ਆਪਣੇ ਵਜ਼ੀਰ ਸ਼ਾਹ ਵਲੀ ਖ਼ਾਂ ਦੇ ਭਰਾ ਹਾਜੀ ਕਰੀਮਦਾਦ ਖ਼ਾਨ ਨੂੰ ਲਾਹੌਰ ਦਾ ਹਾਕਮ, ਅਮੀਰ ਖ਼ਾਂ ਨੂੰ ਉਸ ਦਾ ਨਾਇਬ ਅਤੇ ਜ਼ੈਨ ਖ਼ਾਂ ਨੂੰ ਚਾਰ ਮਹਾਲ ਦਾ ਫ਼ੌਜਦਾਰ ਨੀਯਤ ਕੀਤਾ। 20 ਨਵੰਬਰ, ਨੂੰ ਸ਼ਾਹ ਨੇ ਗੋਇੰਦਵਾਲ ਦੇ ਪੱਤਣ ਤੋਂ ਦਰਿਆ ਬਿਆਸ ਗਾਜ਼ੀ-ਉਦਦੀਨ ਨੇ 29 ਨਵੰਬਰ 1759 ਨੂੰ ਬਾਦਸ਼ਾਹ ਆਲਮਗੀਰ ਦੂਜੇ ਨੂੰ ਮਰਵਾ ਦਿੱਤਾ।

ਲਾਹੌਰੋਂ ਜਾਣ ਦੀ ਦੇਰ ਹੀ ਸੀ ਕਿ ਸਿੰਘਾਂ ਨੇ ਅਫ਼ਗਾਨੀ ਰਾਜ ਪ੍ਰਬੰਧ ਨੂੰ ਤਕੜੀਆਂ ਸੱਟਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਲਾਹੌਰੋਂ ਜਾਣ ਤੋਂ ਥੋੜ੍ਹੇ ਹੀ ਸਮੇਂ ਪਿੱਛੋਂ ਅਹਿਮਦ ਸ਼ਾਹ ਨੇ ਕਰੀਮਦਾਦ ਨੂੰ ਆਪਣੇ ਪਾਸ ਬੁਲਾ ਲਿਆ ਸੀ ਅਤੇ ਉਸ ਦੀ ਥਾਂ ਸਰਬੁਲੰਦ ਖ਼ਾਂ ਨੂੰ ਭੇਜ ਦਿੱਤਾ। ਉਹ ਖ਼ਾਲਸਾ ਜੀ ਪਾਸੋਂ ਇੰਨਾਂ ਡਰ ਗਿਆ ਕਿ ਉਹ ਜਲੰਧਰ ਰਹਿਣ ਲੱਗ ਪਿਆ ਅਤੇ ਆਪਣੇ ਨਾਇਬ ਸਆਦਤ ਯਾਰ ਖਾਨ ਨੂੰ ਲਾਹੌਰ ਦਾ ਪ੍ਰਬੰਧ ਸੌਂਪ ਦਿੱਤਾ। ਸਿੰਘਾਂ ਦੇ ਨਿੱਤ ਦੇ ਧਾਵਿਆਂ ਤੋਂ ਘਬਰਾ ਕੇ ਉਸ ਨੇ ਅਸਤੀਫ਼ਾ ਦੇ ਦਿੱਤਾ। ਇਸ ਤੋਂ ਪਿੱਛੋਂ ਸਰਬੁਲੰਦ ਖ਼ਾਂ ਨੇ ਲਾਹੌਰ ਦੀ ਨਾਇਬੀ ਇਕ ਹਿੰਦੂ ਸ਼ਾਹੂਕਾਰ ਸੂਰਤ ਸਿੰਘ ਨੂੰ ਦੇ ਦਿੱਤੀ। ਸ਼ਾਇਦ ਉਸ ਨੂੰ ਇਹ ਖਿਆਲ ਸੀ ਕਿ ਇਹ ਹਿੰਦੂ ਹੋਣ ਕਰਕੇ ਸਿੰਘਾਂ ਨੂੰ ਪਰਚਾ ਲਵੇਗਾ। ਸੂਰਤ ਸਿੰਘ ਪਾਸੋਂ ਵੀ ਕੰਮ ਨਾ ਸੰਭਾਲਿਆ ਗਿਆ ਅਤੇ ਮੀਰ ਮੁਹੰਮਦ ਖ਼ਾਨ ਨੂੰ ਲਾਹੌਰ ਦਾ ਨਾਇਬ ਹਾਕਮ ਮੁਕੱਰਰ ਕੀਤਾ। ਇਹ ਵਾਕਿਆ ਸਤੰਬਰ-ਅਕਤੂਬਰ 1760 ਦਾ ਹੈ।

ਅਕਤੂਬਰ 1760 ਦੀ ਗੱਲ ਹੈ ਕਿ 50 ਕੁ ਸਿੰਘਾਂ ਨੂੰ ਖ਼ਬਰ ਮਿਲੀ ਕਿ ਸਿਆਲਕੋਟ ਵਿੱਚ ਰੁਸਤਮ ਖ਼ਾਂ ਡੇਢ ਕੁ ਸੌ ਸਵਾਰ ਨਾਲ ਲੈ ਕੇ ਉਗਰਾਹੀ ਕਰ ਰਿਹਾ ਹੈ। ਉਨ੍ਹਾਂ ਨੇ ਤੁਰੰਤ ਉਸ ਉਤੇ ਹਮਲਾ ਕਰ ਕੇ ਉਸ ਨੂੰ ਪਕੜ ਲਿਆ ਅਤੇ ਉਸ ਦੇ ਨਾਲ ਹੀ ਮੁਰਾਦ ਬੇਗਮ ਦੇ ਕਾਰਦਰ ਤਹਿਪਾਕ ਖ਼ਾਂ ਨੂੰ ਵੀ ਧਰ ਲਿਆ। ਰੁਸਤਮ ਖ਼ਾਂ ਨੇ ਜੰਮੂ ਦੇ ਰਾਜੇ ਦੀ ਮਾਰਫ਼ਤ ਵੀਹ ਹਜ਼ਾਰ ਰੁਪਇਆ ਖ਼ਾਲਸਾ ਜੀ ਨੂੰ ਨਜ਼ਰ ਦੇ ਕੇ ਆਪਣੀ ਖ਼ਲਾਸੀ ਕਰਾਈ।

7 ਨਵੰਬਰ 1759 ਦੀ ਦੀਵਾਲੀ ਨੂੰ ਅੰਮ੍ਰਿਤਸਰ ਵਿਖੇ ਖ਼ਾਲਸੇ ਦਾ ਇਕ ਤਕੜਾ ਇਕੱਠ ਹੋਇਆ। ਇਸ ਵਿੱਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਸ. ਚੜ੍ਹਤ ਸਿੰਘ ਸ਼ੁਕਰਚੱਕੀਆ, ਸ. ਜੈ ਸਿੰਘ ਘਨ੍ਹਈਆ, ਸ. ਹਰੀ ਸਿੰਘ ਭੰਗੀ, ਸ. ਜੱਸਾ ਸਿੰਘ ਜੀ ਰਾਮਗੜ੍ਹੀਆ, ਸ. ਹਕੀਕਤ ਸਿੰਘ, ਸ. ਗੁੱਜਰ ਸਿੰਘ, ਸ. ਲਹਿਣਾ ਸਿੰਘ ਆਦਿ ਸਰਦਾਰ ਮੌਜੂਦ ਸਨ। ਸਰਬਤ ਖ਼ਾਲਸੇ ਨੇ ਫ਼ੈਸਲਾ ਕੀਤਾ ਕਿ ਅਹਿਮਦ ਸ਼ਾਹ ਅਬਦਾਲੀ ਦੀ ਦਿੱਲੀ ਤੋਂ ਵਾਪਸੀ ਤੋਂ ਪਹਿਲਾਂ ਪਹਿਲਾਂ ਲਾਹੌਰ ਵਿਚ ਅਫ਼ਗਾਨ ਪ੍ਰਬੰਧ ਨੂੰ ਇਕ ਅਜਿਹੀ ਕਰਾਰੀ ਸੱਟ ਮਾਰੀ ਜਾਏ ਜਿਸ ਦੁਆਰਾ ਅਹਿਮਦ ਸ਼ਾਹ ਅਬਦਾਲੀ ਉਤੇ ਤਹਿਲਕਾ ਮਚਾ ਦੇਣ ਵਾਲਾ ਪ੍ਰਭਾਵ ਪਵੇ। ਰਹੱਸ ਇਹ ਸੀ ਕਿ ਜੇ ਮਰਾਠਿਆਂ ਵਿਰੁੱਧ ਜਿੱਤ ਕਾਰਣ ਅਹਿਮਦ ਸ਼ਾਹ ਦਾ ਸਿਰ ਫਿਰ ਜਾਵੇ ਤਾਂ ਵੀ ਉਹ ਸਿੱਖਾਂ ਨਾਲ ਲੋਹਾ ਲੈਣ ਤੋਂ ਪਹਿਲਾਂ ਕਈ ਵਾਰ ਸੋਚੇ ਅਤੇ ਜੇ ਉਹ ਹਾਰ ਗਿਆ ਤਾਂ ਸਿੱਖਾਂ ਲਈ ਲਾਹੌਰ ਦਾ ਰਾਜ ਪ੍ਰਬੰਧ ਸੰਭਾਲਣ ਵਿੱਚ ਸੌਖ ਹੋ ਜਾਵੇਗੀ ਕਿਉਂਕਿ ਘਬਰਾਏ ਹੋਏ ਅਫ਼ਗਾਨ ਅਧਿਕਾਰੀ ਸਿੱਖਾਂ ਦੀ ਵਿਰੋਧਤਾ ਕਰਨ ਦਾ ਹੀਆ ਨਹੀਂ ਕਰਨਗੇ।

ਗੁਰਮਤੇ ਅਨੁਸਾਰ, ਸਿੱਖਾ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਹੀ ਹੇਠ ਖ਼ਾਲਸੇ ਨੇ ਲਾਹੌਰ ਉਤੇ ਚੜ੍ਹਾਈ ਕੀਤੀ ਅਤੇ ਬਾਹਰ ਦੀਆਂ ਬਸਤੀਆਂ ਜਾ ਮਾਰੀਆਂ। ਮੀਰ ਮੁਹੰਮਦ ਖ਼ਾਂ ਨੇ ਸ਼ਹਿਰ ਦੀ ਫ਼ਸੀਲ ਦੇ ਦਰਵਾਜ਼ੇ ਬੰਦ ਕਰ ਲਏ। ਇਸ ਤਰ੍ਹਾਂ ਸ਼ਹਿਰ ਲਾਹੌਰ ਆਪਣੇ ਆਪ ਹੀ ਘੇਰਿਆ ਗਿਆ ਅਤੇ ਸਭ ਆਵਾਜਾਈ ਬੰਦ ਹੋ ਗਈ। ਗਿਆਰਾਂ ਦਿਨ ਲਗਾਤਾਰ ਪੱਕੀ ਤਰ੍ਹਾਂ ਘੇਰਾ ਪਿਆ ਰਿਹਾ ਅਤੇ ਲੋਕੀਂ ਬਹੁੱਤ ਤੰਗ ਆ



ਗਏ ਅਤੇ ਮੀਰ ਮਹੰਮਦ ਖ਼ਾਂ ਘਬਰਾ ਗਿਆ ਪਰ ਸਿੰਘਾਂ ਦੀ ਨੀਅਤ ਲੋਕਾਂ ਨੂੰ ਤੰਗ ਕਰਨ ਦੀ ਤਾਂ ਹੈ ਹੀ ਨਹੀਂ ਸੀ। ਉਹ ਤਾਂ ਕੇਵਲ ਹਕੂਮਤ ਨੂੰ ਬੇਵੱਸ ਕਰਕੇ ਪੈਰੋਂ ਕੱਢਣਾ ਚਾਹੁੰਦੇ ਸਨ। ਇਸ ਲਈ ਸਰਦਾਰ ਲਹਿਣਾ ਸਿੰਘ ਨੇ ਇਕ ਮੁਹਤਬਰ ਮੀਰ ਮੁਹੰਮਦ ਖ਼ਾਨ ਪਾਸ ਭੇਜਿਆ ਕਿ ਜੇ ਉਹ ਖ਼ੈਰ ਚਾਹੁੰਦਾ ਹੈ ਤਾਂ ਸਿੰਘਾਂ ਨੂੰ ਕੜਾਹ ਪ੍ਰਸ਼ਾਦਿ ਲਈ ਨਜ਼ਰਾਨੇ ਦੀ ਰਕਮ ਦੇਣਾ ਕਬੂਲ ਕਰ ਲਵੇ। ਮੀਰ ਮੁਹੰਮਦ ਹੁਣ ਬੇਵੱਸ ਸੀ ਅਤੇ ਰਕਮ ਦੀ ਵੀ ਘਾਟ ਸੀ। ਇਸ ਨਾਜ਼ਕ ਸਮੇਂ ਤੇ ਅਹਿਮਦ ਸ਼ਾਹ ਦੇ ਖ਼ਜਾਨਚੀ ਗੁਲ ਮੁਹੰਮਦ ਖ਼ਾਨ ਨੇ ਪਸਰੂਰ ਦੇ ਮਾਮਲੇ ਦੀ ਰਕਮ ਯਾਕੂਬ ਖ਼ਾਂ ਦੇ ਰਾਹੀਂ ਭੇਜੀ ਸੀ। ਉਸ ਵਿਚੋਂ ਤੀਹ ਹਜ਼ਾਰ ਰੁਪਈਆ ਪੀਰਜ਼ਾਦਾ ਗ਼ੁਲਾਮ ਹੁਸੈਨ ਸਰਹੰਦੀ, ਮੀਆਂ ਮੁਹੰਮਦ ਤਕੀ, ਮੀਰ ਨੱਥੂ ਸ਼ਾਹ ਅਤੇ ਹਾਫ਼ਜ਼ ਕਾਦਰ ਬਖ਼ਸ਼ ਆਦਿ ਸ਼ਹਿਰ ਦੇ ਪਤਵੰਤਿਆਂ ਦੇ ਹੱਥੀਂ ਖ਼ਾਲਸਾ ਜੀ ਦੀ ਦੇਗ ਲਈ ਨਜ਼ਰ ਹਾਜ਼ਰ ਕੀਤੀ। ਇਸ ਲਈ ਹਕੂਮਤ ਝੁਕ ਗਈ ਅਤੇ ਖ਼ਾਲਸੇ ਦਾ ਮਤਲਬ ਪੂਰਾ ਹੋ ਗਿਆ ਅਤੇ ਉਹ ਅੰਮ੍ਰਿਤਸਰ ਨੂੰ ਆਪਣਾ ਹੋਰ ਪ੍ਰੋਗਰਾਮ ਭੁਗਤਾਉਣ ਲਈ ਵਾਪਿਸ ਮੁੜ ਪਏ।

ਮੁਫਤੀ ਗੁਲਾਮ ਸਰਵਰ 'ਤਾਰੀਖਿ ਮਖ਼ਜ਼ਹਿ ਪੰਜਾਬ' ਵਿਚ ਲਿਖਦਾ ਹੈ ਕਿ ਜਦ ਘੇਰੇ ਵਿਚ ਆਇਆ ਹੋਇਆ ਲਾਹੌਰ ਦਾ ਹਾਕਮ ਬਹੁਤ ਤੰਗ ਆ ਗਿਆ ਤਾਂ ਪਹਿਲਾਂ ਉਸ ਨੇ ਸੁਲਾਹ ਲਈ ਸੁਨੇਹਾ ਭੇਜਿਆ ਸੀ ਜੋ ਖ਼ਾਲਸੇ ਨੇ ਪਰਵਾਨ ਕਰ ਲਿਆ ਅਤੇ, ਤੀਹ ਹਜ਼ਾਰ ਰੁਪਈਆ ਕੜਾਹ ਪ੍ਰਸ਼ਾਦਿ ਲਈ ਨਜ਼ਰ ਦਿੱਤੀ।

1761 ਈ. ਵਿਚ ਮਰਾਠਿਆਂ ਨੂੰ ਪਾਨੀਪੱਤ ਦੇ ਯੁੱਧ ਵਿਚ ਹਰਾ ਕੇ ਸ਼ਾਹ ਆਲਮ ਦੂਜੇ ਨੂੰ ਦਿੱਲੀ ਦਾ ਤਖ਼ਤ ਦੇ ਕੇ, ਅਹਿਮਦ ਸ਼ਾਹ ਦੁਰਾਨੀ ਨੇ ਅਫ਼ਗਾਨਿਸਤਾਨ ਵਾਪਿਸ ਜਾਣ ਦਾ ਫ਼ੈਸਲਾ ਕੀਤਾ। ਉਹ ਭਾਰਤਪੁਰੀਏ ਸੂਰਜ ਮੱਲ ਜਾਟ ਵਿਰੁੱਧ ਚੜ੍ਹਾਈ ਕਰਨਾ ਚਾਹੁੰਦਾ ਸੀ ਪਰ ਉਸ ਦੇ ਕਿਲ੍ਹਿਆਂ ਦੀ ਮਜ਼ਬੂਤੀ, ਦੁਰਾਨੀ ਸਿਪਾਹੀਆਂ ਦੀ ਘਰਾਂ ਨੂੰ ਮੁੜਨ ਦੀ ਤਾਂਘ ਅਤੇ ਆ ਰਹੀ ਘੋਰ ਗਰਮੀ ਦੀ ਰੁੱਤ ਦੇ ਕਾਰਣ ਉਸ ਨੂੰ ਆਪਣਾ ਇਰਾਦਾ ਬਦਲਣਾ ਪਿਆ। 13 ਮਾਰਚ ਸੰਨ 1761 ਨੂੰ ਸ਼ਾਹ ਨੇ ਆਪਣੀ ਹਰਾਵਲ ਫ਼ੌਜ ਅਤੇ ਪੇਸ਼ ਖ਼ੈਮੇ ਤੋਰ ਦਿੱਤੇ ਅਤੇ 20 ਮਾਰਚ ਨੂੰ ਆਪ ਵੀ ਦਿੱਲੀਓਂ, ਅਫ਼ਗਾਨਿਸਤਾਨ ਨੂੰ ਚੱਲ ਪਿਆ। 27 ਮਾਰਚ ਨੂੰ ਉਹ ਆਪ ਵੀ ਅੰਬਾਲੇ ਪਾਸ ਪੁੱਜਾ ਅਤੇ 29 ਨੂੰ ਉਸ ਨੇ ਸਰਹੰਦ ਵਿਖੇ ਪੜਾਅ ਕੀਤਾ। ਉਥੇ ਉਸ ਨੇ ਜ਼ੈਨ ਖਾਂ ਨੂੰ ਸਰਹੰਦ ਦਾ ਫ਼ੌਜਦਾਰ ਨਿਯੁਕਤ ਕੀਤਾ ਅਤੇ 22 ਸ਼ਾਬਾਮ ਸੰਨ 1174 ਹਿਜ਼ਰੀ (29 ਮਾਰਚ, 1761) ਦੇ ਫ਼ੁਰਮਾਨ ਰਾਹੀਂ ਬਾਬਾ ਆਲਾ ਸਿੰਘ ਪਟਿਆਲੇ ਵਾਲੇ ਨੂੰ ਉਸ ਦੇ ਕਬਜ਼ੇ ਹੇਠ ਦੇ ਇਲਾਕੇ ਦਾ ਹਾਕਮ ਪ੍ਰਵਾਨ ਕਰ ਲਿਆ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਅਤੇ ਹੋਰ ਸਰਦਾਰ ਇਹ ਸਭ ਕੁਝ ਦੇਖ ਰਹੇ ਸਨ। ਅਹਿਮਦ ਸ਼ਾਹ ਅਬਦਾਲੀ ਦੇ ਸਿਪਾਹੀਆਂ ਦੀ ਬਰਬਰੀਅਤ ਦੀਆਂ ਕਹਾਣੀਆਂ ਉਨ੍ਹਾਂ ਤੱਕ ਪਹੁੰਚ ਰਹੀਆਂ ਸਨ। ਗੁਰੂ ਸਾਹਿਬ ਨੇ ਨਾਰੀ ਨੂੰ ਨਰ ਨਾਲੋਂ ਕਿਸੇ ਵੀ ਤਰ੍ਹਾਂ ਅਧੂਰਾ ਜਾਂ ਘਟੀਆ ਨਹੀਂ ਮੰਨਿਆ ਸੀ, ਸਗੋਂ ਉਸ ਨੂੰ ਰਾਜਿਆਂ ਅਥਵਾ ਧਰਮਾਤਮਾਵਾਂ ਦੀ ਜਨਨੀ ਕਹਿ ਕੇ ਸਤਿਕਾਰਿਆ ਸੀ ਤੇ ਨਾ-ਮਾਤਰੀ ਪ੍ਰਧਾਨ, ਉਹ ਤਾਂ ਅਜਿਹਾ ਪਰਵਾਰ ਸੀ ਜਿਸ ਵਿਚ ਮੁਕੰਮਲ ਸਮਾਨਤਾ ਅਤੇ ਸਮਸੁਰਤਾ ਸੀ। ਪਰੰਤੂ ਦੁਰਾਨੀਆਂ ਦੇ ਸਾਹਮਣੇ ਇਨ੍ਹਾਂ ਉਚੇਰੇ ਅਸੂਲਾਂ ਦਾ ਕੋਈ ਪਾਸ ਨਹੀਂ ਸੀ। ਉਨ੍ਹਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਭਾਰਤੀ ਨਾਰੀਆਂ ਨੂੰ ਕੈਦੀ ਬਣਾ ਲਿਆ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਪਰਵਾਰਾਂ ਤੋਂ ਜ਼ੋਰੀ ਅਲੱਗ ਕਰਕੇ ਅਪਣੀ ਹਵਸ ਦੀ ਪੂਰਤੀ ਲਈ ਅਫ਼ਗਾਨਿਸਤਾਨ ਲੈ ਜਾ ਰਹੇ ਸਨ। ਇਨ੍ਹਾਂ ਵਿਚੋਂ 2200 ਹਿੰਦੂ ਔਰਤਾਂ ਸਨ। ਇਸ ਵੇਲੇ ਦੇਸ਼ ਮਾਨੋਂ ਬੈ-ਖਰੀਦ ਹੋ ਚੁੱਕਿਆ ਸੀ। ਬੜੇ-ਬੜੇ ਹਿੰਦੂ ਰਾਜੇ ਅਤੇ ਸੂਰਮੇ ਮੌਜੂਦ ਸਨ, ਪਰ ਨੈਤਿਕ ਪਤਨ ਦੀ ਹਦ ਮੁੱਕ ਚੁੱਕੀ ਸੀ। ਕੋਈ ਵੀ ਭਾਰਤੀ ਨਾਰੀਆਂ ਦੀ ਇੱਜ਼ਤ ਬਚਾਉਣ ਲਈ ਜਾਨ ਹੂਲਣ ਲਈ ਤਿਆਰ ਨਹੀਂ ਸੀ।

ਜਦ ਕਿਸੇ ਪਾਸਿਓਂ ਕੋਈ ਢੋਈ ਨਾ ਮਿਲੀ ਤਾਂ ਕੁਝ ਕੁ ਹਿੰਦੂ ਅਤੇ ਮੁਸਲਮਾਨ ਆਗੂਆਂ ਨੇ ਸੋਚਿਆ ਕਿ ਖ਼ਾਲਸਾ ਜੀ ਅੱਗੇ ਕਿਉਂ ਨਾ ਬੇਨਤੀ ਕੀਤੀ ਜਾਏ। 10 ਅਪ੍ਰੈਲ 1761 ਈ. ਨੂੰ ਵੈਸਾਖੀ ਸੀ ਅਤੇ ਹਰ ਸਾਲ ਵਾਂਗ ਖ਼ਾਲਸਾ ਜੀ ਮੇਲੇ ਲਈ ਇਥੇ ਆਏ ਹੋਏ ਸਨ। ਉਨ੍ਹਾਂ ਨੇ ਅਕਾਲ ਤਖ਼ਤ ਤੇ ਸਨਮੁਖ ਪੁਕਾਰ ਕੀਤੀ ਕਿ ਭਾਰਤੀ ਨਾਰੀ ਦੀ ਰਖਿਆ ਕੀਤੀ ਜਾਏ।

ਗੁਰੂ ਦੇ ਦਰਬਾਰ ਵਿਚ ਕੀਤੀ ਹੋਈ ਦੀਨ ਦੁਖੀਆਂ ਦੀ ਪੁਕਾਰ ਅਣਸੁਣੀ ਨਹੀਂ ਰਹਿ ਸਕਦੀ ਸੀ। ਗੁਰੂ ਜੀ ਦਾ ਜੀਉਂਦਾ ਜਾਗਦਾ ਰੂਪ ਖ਼ਾਲਸਾ ਹੈ ਅਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਗੁਰੂ ਘਰ ਦਾ ਵਰਸੋਇਆ ਹੋਇਆ ਖ਼ਾਲਸੇ ਦਾ ਜਥੇਦਾਰ ਹੈ। ਸੋ ਜਥੇਦਾਰ ਜੱਸਾ ਸਿੰਘ ਜੀ ਨੇ ਕ੍ਰਿਪਾਨ ਧੂ ਲਈ, ਖ਼ਾਲਸੇ ਨੂੰ ਵੰਗਾਰ ਪਾਈ, ਅੱਖ ਦੇ ਫੁਰਕਾਰੇ ਵਿੱਚ ਸਿੰਘ ਤੇਗਾਂ ਮਿਆਨੋ ਕੱਢ ਦੁਸ਼ਟਾਂ ਦਾ ਟਾਕਰਾ ਕਰਨ ਲਈ ਤਤਪਰ ਹੋ ਗਏ। ਉਨ੍ਹਾਂ ਨੇ ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਹੇਠ ਗੋਇੰਦਵਾਲ ਦੇ ਪੱਤਣ ਦੇ ਦੁਆਲੇ ਬੀੜਾਂ ਵਿਚ ਜਾ ਓਟ ਲਈ। ਜਿਉਂ ਹੀ ਅਹਿਮਦ ਸ਼ਾਹ ਅਬਦਾਲੀ ਦੀ ਫ਼ੌਜ ਟੱਪਣ ਲੱਗੀ, ਸਿੰਘਾਂ ਨੇ ਓਟ ਸਥਾਨਾਂ ਤੋਂ ਨਿਕਲ ਕੇ ਅਚਨਚੇਤ ਇੰਨੇ ਜ਼ੋਰ ਨਾਲ ਹਮਲਾ ਕੀਤਾ ਕਿ ਦੁਰਨੀਆਂ ਦੇ ਹੋਸ਼-ਹਵਾਸ ਉੱਡ ਗਏ। ਇਸ ਭਗਦੜ ਵਿੱਚ ਖ਼ਾਲਸੇ ਨੇ ਕੈਦੀ ਇਸਤਰੀਆਂ ਨੂੰ ਛੁਡਾ ਲਿਆ ਅਤੇ ਫੇਰ ਉਨ੍ਹਾਂ ਨਾਰੀਆਂ ਨੂੰ ਖ਼ਰਚ ਦੇ ਕੇ ਘਰੋ ਘਰੀ ਪਹੁੰਚਾ ਦਿੱਤਾ।

ਇਸ ਹਮਦਰਦੀ ਤੇ ਵੀਰਤਾ ਨੇ ਆਮ ਲੋਕਾਂ ਦੇ ਦਿਲਾਂ ਵਿਚ ਖ਼ਾਲਸੇ ਦਾ ਮਾਣ ਬਹੁਤ ਵਧਾ ਦਿੱਤਾ। ਜਿਥੋਂ ਤਕ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਸਬੰਧ ਸੀ, ਉਹ ਤਾਂ ਲੋਕਾਂ ਦੇ ਸਤਿਕਾਰ ਦਾ ਕੇਂਦਰ ਬਣ ਗਿਆ। ਪਿਆਰ ਨਾਲ ਲੋਕ ਉਸ ਨੂੰ 'ਬੰਦੀਛੋੜ' ਆਖਦੇ ਤੇ ਉਸ ਦੀ ਖ਼ੈਰੀਅਤ ਲਈ ਰੱਬ ਅੱਗੇ ਅਰਦਾਸਾਂ ਕਰਦੇ। ਉਹ ਲੋਕਾਂ ਭਾਣੇ ਬੇਤਾਜ ਬਾਦਸ਼ਾਹ ਬਣ ਗਿਆ ਸੀ।

26 ਅਪ੍ਰੈਲ 1761 ਨੂੰ ਅਹਿਮਦ ਸ਼ਾਹ ਅਬਦਾਲੀ ਲਾਹੌਰ ਪੁੱਜਾ ਅਤੇ ਸਰ ਬੁਲੰਦ ਖ਼ਾਨ ਦੀ ਥਾਂ ਖ਼ੁਆਜਾ ਉਬੈਦ ਖ਼ਾਂ ਨੂੰ ਲਾਹੌਰ ਦਾ ਹਾਕਮ ਅਤੇ ਘੁਮੰਡ ਚੰਦ ਕਟੋਚੀਏ ਨੂੰ ਦੁਆਬਾ ਬਿਸਤ ਜਲੰਧਰ ਦਾ ਫ਼ੌਜਦਾਰ ਨਿਯਤ ਕਰ ਕੇ ਅਫ਼ਗਾਨਿਸਤਾਨ ਨੂੰ ਮੁੜ ਗਿਆ ਅਤੇ ਚਹਾਰ ਮਹਾਲ ਦੇ ਫ਼ੌਜਦਾਰ ਰੁਸਤਮ ਖ਼ਾਂ ਦੀ ਥਾਂ ਖ਼ਵਾਜਾ ਮਿਰਜ਼ਾ ਜਾਨ ਨੂੰ ਫ਼ੌਜਦਾਰ ਨਿਯੁਕਾਤ ਕਰ ਗਿਆ।

ਪੰਜਾਬੋਂ ਕਾਬਲ ਵੱਲ ਮੁੜਦੇ ਹੋਏ, ਸਿੱਖਾਂ ਨੇ ਅਹਿਮਦ ਸ਼ਾਹ ਨੂੰ ਬਹੁਤ ਤੰਗ ਕੀਤਾ ਸੀ। ਸਿੰਧ ਦਰਿਆ ਦੇ ਕੰਢੇ ਤਕ, ਉਨ੍ਹਾਂ ਨੇ ਉਸ ਉਤੇ ਕਈ ਵਾਰੀ ਅਚਾਨਕ ਹਮਲੇ ਕੀਤੇ ਅਤੇ ਬਹੁਤ ਸਾਰਾ ਮਾਲ ਖੋਹ ਲਿਆ। ਉਨ੍ਹਾਂ ਵਲੋਂ ਥਾਪੇ ਗਏ ਚਹਾਰ ਮਹਾਲ ਦੇ ਫ਼ੌਜਦਾਰ ਮਿਰਜ਼ਾ ਜਾਨ ਨੂੰ ਵੀ ਉਨ੍ਹਾਂ ਨੇ ਮਾਰ ਦਿੱਤਾ ਸੀ। ਇਨ੍ਹਾਂ ਸਾਰੀਆਂ ਅਪਮਾਨਜਨਕ ਗੱਲਾਂ ਨੂੰ ਸਹਿਣ ਕਰਨਾ ਬੜਾ ਔਖਾ ਸੀ, ਇਸ ਲਈ ਉਸ ਨੇ ਕੰਧਾਰ ਪਹੁੰਚਦਿਆਂ ਸਾਰ ਆਪਣੇ ਤਜਰਬਾਕਾਰ ਜਰਨੈਲ ਨੂਰਦੀਨ ਬਾਗੋਜ਼ਈ ਨੂੰ ਬਾਰਾਂ ਹਜ਼ਾਰ ਫ਼ੌਜ ਦੇ ਕੇ ਸਿੱਖਾਂ ਨੂੰ ਸੋਧਣ ਲਈ ਭੇਜਿਆ। ਝਨਾਂ ਦੇ ਕੰਢੇ ਵਜ਼ੀਰਾਬਾਦ ਦੇ ਲਾਗੇ ਇਕ ਤਕੜੀ ਲੜਾਈ ਹੋਈ। ਨੂਰੱਦੀਨ ਟਾਕਰਾ ਨਾ ਕਰ ਸਕਿਆ ਉਥੋਂ ਦੌੜ ਕੇ ਸਿਆਲਕੋਟ ਦੇ ਕਿਲ੍ਹੇ ਵਿਚ ਜਾ ਵੜਿਆ। ਸਰਦਾਰ ਚੜ੍ਹਤ ਸਿੰਘ ਦੇ ਦਬਾ ਪਾਉਣ ਤੇ ਉਹ ਆਪਣੇ ਸਾਥੀਆਂ ਨੂੰ ਕਿਲ੍ਹੇ ਵਿਚ ਹੀ ਛੱਡ ਕੇ ਵਾਪਸ ਕੰਧਾਰ ਨੱਸ ਗਿਆ। ਸ. ਚੜ੍ਹਤ ਸਿੰਘ ਨੇ ਕੈਦੀ ਅਫ਼ਗਾਨ ਸਿਪਾਹੀਆਂ ਨਾਲ ਬੜਾ ਚੰਗਾ ਸਲੂਕ ਕੀਤਾ। ਇਥੋਂ ਤਕ ਕਿ ਉਸ ਨੇ ਉਨ੍ਹਾਂ ਨੂੰ ਵਾਪਸ ਆਪਣੇ ਵਤਨ ਜਾਣ ਲਈ ਵੀ ਲੋੜੀਂਦੀਆਂ ਸਹੂਲਤਾਂ ਉਪਲਬਧ ਕੀਤੀਆਂ। ਇਸ ਤੋਂ ਪਿੱਛੋਂ ਚੜ੍ਹਤ ਸਿੰਘ ਗੁਜਰਾਂਵਾਲੇ ਆ ਗਿਆ।

ਜਥੇਦਾਰ ਜੱਸਾ ਸਿੰਘ ਜੀ ਨੂੰ ਸ: ਚੜ੍ਹਤ ਸਿੰਘ ਦੀ ਜਿੱਤ ਦੀ ਖ਼ਬਰ ਸੁਣ ਕੇ ਬਹੁਤ ਖ਼ੁਸ਼ੀ ਹੋਈ ਪਰ ਲਾਹੌਰ ਦਾ ਸੂਬੇਦਾਰ ਉਬੈਦ ਖ਼ਾਂ ਬਹੁਤ ਤਲਮਲਾਇਆ। ਉਸ ਨੇ ਤੁਰੰਤ ਇਕ ਤਕੜੀ ਫ਼ੌਜ

ਸਹਿਤ ਗੁਜਰਾਂਵਾਲੇ ਵੱਲ ਕੂਚ ਕਰ ਦਿੱਤਾ। ਉਸ ਨੂੰ ਫਿਕਰ ਪੈ ਗਿਆ ਸੀ ਕਿ ਨੂਰੱਦੀਨ ਦੀ ਹਾਰ ਇਕ ਤਰ੍ਹਾਂ ਨਾਲ ਲਾਹੌਰ ਹਕੂਮਤ ਦੀ ਹਾਰ ਹੈ। ਜਿਸ ਨਾਲ ਅਹਿਮਦਸ਼ਾਹ ਅਬਦਾਲੀ ਉਸ 'ਤੇ ਬਹੁਤ ਨਾਰਾਜ਼ ਹੋਵੇਗਾ। ਉਬੈਦ ਖ਼ਾਂ ਕੁਝ ਦਿਨ ਐਮਨਾਬਾਦ ਠਹਿਰਿਆ ਅਤੇ ਫਿਰ ਸਾਰੇ ਹਾਲਾਤ ਦਾ ਜਾਇਜ਼ਾ ਲੈ ਕੇ ਗੁਜਰਾਂਵਾਲੇ ਦਾ ਘੇਰਾ ਪਾਉਣ ਲਈ ਤੁਰ ਪਿਆ।

ਇਸ ਸਮੇਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਜੋ ਸਮੁੱਚੇ ਪੰਥ ਦੀਆਂ ਕਾਰਵਾਈਆਂ ਦਾ ਉਸ ਨੂੰ ਪਤਾ ਰਹਿੰਦਾ ਸੀ ਸ: ਚੜ੍ਹਤ ਸਿੰਘ ਦੀ ਸਹਾਇਤਾ ਦਾ ਪ੍ਰੋਗਰਾਮ ਬਣਾਇਆ। ਉਹ ਸ: ਜੈ ਸਿੰਘ ਕਨ੍ਹਈਆ, ਸ. ਹਰੀ ਸਿੰਘ ਭੰਗੀ, ਸ. ਲਹਿਣਾ ਸਿੰਘ, ਸ. ਸੋਭਾ ਸਿੰਘ, ਸ. ਗੁੱਜਰ ਸਿੰਘ ਆਦਿ ਸਰਦਾਰਾਂ ਨੂੰ ਨਾਲ ਲੈ ਕੇ ਆ ਪੁੱਜਾ ਅਤੇ ਆਉਂਦੇ ਸਾਰ ਹੀ ਰਾਤ ਨੂੰ ਇਕ ਅਜਿਹਾ ਜ਼ੋਰਦਾਰ ਹੱਲਾ ਕੀਤਾ ਕਿ ਉਬੈਦ ਖ਼ਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ ਅਤੇ ਘਬਰਾਹਟ ਵਿੱਚ ਉਹ ਆਪਣਾ ਤੋਪਖ਼ਾਨਾ, ਤੋਪਾਂ, ਜੰਬੂਰੇ ਅਤੇ ਘੋੜੇ, ਊਠ ਅਤੇ ਸਾਰਾ ਜੰਗੀ ਸਾਮਾਨ ਉਥੇ ਹੀ ਛੱਡ ਕੇ ਵਾਹੋਦਾਹੀ ਲਾਹੌਰ ਨੂੰ ਉਠ ਨੱਸਿਆ।

ਸਿੰਘਾਂ ਨੇ ਉਸ ਦਾ ਪਿੱਛਾ ਕੀਤਾ ਅਤੇ ਲਾਹੌਰ ਤਕ ਦੱਬੀ ਗਏ। ਉਹ ਲਾਹੌਰ ਦੇ ਕਿਲ੍ਹੇ ਵਿੱਚ ਵੜ ਗਿਆ ਅਤੇ ਸਿੰਘਾਂ ਨੇ ਸ਼ਹਿਰ ਨੂੰ ਘੇਰਾ ਪਾ ਲਿਆ। ਹੁਣ ਤਕ ਸ਼ਹਿਰ ਨਿਵਾਸੀਆਂ ਨੂੰ ਪਤਾ ਲੱਗ ਚੁੱਕਿਆ ਸੀ ਕਿ ਸਿੱਖ ਹਕੂਮਤ ਦੇ ਖ਼ਿਲਾਫ਼ ਹਨ ਨਾ ਕੇ ਆਮ ਜਨਤਾ ਦੇ। ਉਨ੍ਹਾਂ ਨੂੰ ਇਹ ਵੀ ਪਤਾ ਸੀ ਕਿ ਉਬੈਦ ਖ਼ਾਂ ਕੋਈ ਵੱਡਾ ਸੂਰਮਾ ਨਹੀਂ ਜੋ ਸਿੰਘਾਂ ਦਾ ਬਹੁਤਾ ਚਿਰ ਟਾਕਰਾ ਕਰ ਸਕੇ ਅਤੇ ਜੇ ਉਹ ਸਿੰਘਾਂ ਨੂੰ ਨਜ਼ਰਾਨਾ ਦੇ ਕੇ ਅਧੀਨਗੀ ਪ੍ਰਵਾਨ ਕਰ ਲੈਣਗੇ ਤਾਂ ਉਹ ਉਨ੍ਹਾਂ ਨੂੰ ਕੋਈ ਨੁਕਾਸਾਨ ਨਹੀਂ ਪਹੁੰਚਾਉਣੇ। ਇਸ ਲਈ ਉਨ੍ਹਾਂ ਦੇ ਮੁਖੀਆਂ ਨੇ ਜਥੇਦਾਰ ਜੱਸਾ ਸਿੰਘ ਜੀ ਨਾਲ ਗੱਲਬਾਤ ਕੀਤੀ ਅਤੇ ਸ਼ਹਿਰ ਦੇ ਸਾਰੇ ਦਰਵਾਜ਼ੇ ਖ਼ਾਲਸਾ ਜੀ ਲਈ ਖੋਲ੍ਹ ਦਿੱਤੇ।

ਇਸ ਤਰ੍ਹਾਂ ਲਾਹੌਰ ਦੇ ਲੋਕਾਂ ਦੀ ਬੇਨਤੀ ਪ੍ਰਵਾਨ ਕਰ ਕੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਸੁਯੋਗ ਅਗਵਾਈ ਹੇਠ ਵਿਜਈ ਖ਼ਾਲਸਾ ਫ਼ੌਜ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾਉਂਦੇ ਲਾਹੌਰ ਸ਼ਹਿਰ ਵਿੱਚ ਪ੍ਰਵੇਸ਼ ਕਰ ਗਏ। ਇਹ ਖ਼ਾਲਸਾ ਜੀ ਦੀ ਪਹਿਲੀ ਰਾਜਸੀ ਫ਼ਤਹਿ ਸੀ। ਸਿੱਖਾ ਦੀ ਮਾਨ ਪ੍ਰਤਿਸ਼ਠਤਾ ਬਹੁਤ ਵੱਧ ਗਈ। ਆਮ ਲੋਕਾਂ ਵਿਚ ਇਹ ਵਿਸ਼ਵਾਸ ਬੱਝ ਗਿਆ ਕਿ ਪੰਜਾਬ ਦੇ ਸਹੀ ਰਾਖੇ ਅਤੇ ਹੁਕਮਰਾਨ ਸਿੱਖ ਹਨ ਨਾ ਕਿ ਕੋਈ ਹੋਰ ਤਾਕਤ।

ਸਿੱਖ ਤਾਂ ਫੁੱਲੇ ਨਹੀਂ ਸਮਾਉਂਦੇ ਸਨ। ਜਥੇਦਾਰ ਜੱਸਾ ਸਿੰਘ ਜੀ ਨੇ ਪੰਜਾਬ ਦੀ ਰਾਜਧਾਨੀ ਉਨ੍ਹਾਂ ਦੇ ਚਰਨਾਂ ਵਿੱਚ ਲਿਆ ਨਿਵਾਈ ਸੀ ਅਤੇ ਪੰਥ ਦੀ ਸ਼ਾਨ ਨੂੰ ਚਾਰ ਚੰਦ ਲਾਏ ਸਨ। ਉਹ ਉਸ ਦੇ ਸਦਕੜੇ ਜਾ ਰਹੇ ਸਨ ਉਥੇ ਨਾਲ ਹੀ ਵਾਹਿਗੁਰੂ ਦਾ ਕੋਟਾਨ- ਕੋਟ ਧੰਨਵਾਦ ਕਰ ਰਹੇ ਸਨ। ਇਸ ਮੌਕੇ 'ਤੇ ਉਨ੍ਹਾਂ ਨੂੰ ਮਾਤਾ ਸੁੰਦਰ ਕੌਰ ਜੀ ਦੇ ਸ਼ਬਦ ਚੇਤੇ ਆਏ ਜੋ ਅਭੋਲ ਹੀ ਉਨ੍ਹਾਂ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਦਿੱਲੀ ਤੋਂ ਵਿਦਾ ਕਰਨ ਵੇਲੇ ਕਹੇ ਸਨ ਕਿ "ਤੇਰੇ ਔਰ ਤੇਰੀ ਸੰਤਾਨ ਦੇ ਅੱਗੇ ਆਸਿਆਂ ਵਾਲੇ ਚੋਬਦਾਰ ਚਲਿਆ ਕਰਨਗੇ"। ਫਿਰ ਉਨ੍ਹਾਂ ਦੇ ਚੇਤੇ ਵਿਚ ਨਵਾਬ ਕਪੂਰ ਸਿੰਘ ਦੇ ਬੋਲੇ ਹੋਏ ਵਾਕ ਵੀ ਉੱਭਰ ਪਏ 'ਮੈਨੂੰ ਇਸ ਗ਼ਰੀਬ ਨਿਵਾਜ ਪੰਥ ਨੇ ਨਵਾਬ ਬਣਾ ਦਿੱਤਾ ਹੈ, ਕੀ ਪਤਾ, ਤੈਨੂੰ ਪਾਦਸ਼ਾਹੀ ਹੀ ਆ ਕੇ ਦੇਣ'। ਇੰਨ੍ਹਾਂ ਵਾਕਾਂ ਨੂੰ ਪੂਰਾ ਕਰਨਾ ਵੀ ਤਾਂ ਖ਼ਾਲਸੇ ਦਾ ਫ਼ਰਜ਼ ਸੀ। ਹੁਲਾਸ ਵਿਚ, ਸ਼ੁਕਰ ਦੀ ਭਾਵਨਾਂ ਨਾਲ ਤਰੰਗਿਤ ਖ਼ਾਲਸੇ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਉੱਚੀ ਤੋਂ ਉੱਚੀ ਪਦਵੀ ਸੁਲਤਾਨੁਲ-ਕੌਮ ਪੰਥ ਦਾ ਬਾਦਸ਼ਾਹ ਨਾਲ ਨਿਵਾਜਿਆ ਅਤੇ ਸ਼ੁਕਰਾਨੇ ਵਜੋਂ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ ਨਾਉਂ ਖ਼ਾਲਸਾ ਜੀ ਦਾ ਸਿੱਕਾ ਜਾਰੀ ਕੀਤਾ ਜਿਸ ਉਤੇ ਫ਼ਾਰਸੀ ਦਾ ਨਿਮਨ ਲਿਖਤ ਬੰਦ ਲਿਖਵਾਇਆ ਗਿਆ।

**ਦੇਗ ਤੇਗ ਫ਼ਤਿਹ ਨੁਸਰਤ ਬੇਦੰਰਗ।**
**ਯਫ਼ਤ ਅਜ ਨਾਨਕ ਗੁਰੂ ਗੋਬਿੰਦ ਸਿੰਘ।**

ਕੁਝ ਵਿਦਵਾਨਾਂ ਦਾ ਇਹ ਖ਼ਿਆਲ ਹੈ ਕਿ ਇਸ ਮੌਕੇ 'ਤੇ ਜਥੇਦਾਰ ਜੱਸਾ ਸਿੰਘ ਜੀ ਨੇ ਸਿੱਕੇ ਉਤੇ ਨਿਮਨ ਲਿਖਤ ਸ਼ਬਦ ਉਕਰਾਏ:

**ਸਿੱਕਾ ਜਦ ਦਰ ਜਹਾਂ ਬਫਜ਼ਲੇ ਅਕਾਲ।**
**ਮੁਲਕ-ਏ-ਅਹਿਮਦ ਗਰਿਫ਼ਤ ਜੱਸਾ ਕਲਾਲ।**

ਪਰ ਇਹ ਗੱਲ ਠੀਕ ਨਹੀਂ ਜਾਪਦੀ। ਇਨ੍ਹਾਂ ਸ਼ਬਦਾ ਵਿੱਚ ਜਥੇਦਾਰ ਜੱਸਾ ਸਿੰਘ ਜੀ ਦੀ ਹੈਂਕੜ ਤੇ ਹਉਮੈ ਨਜ਼ਰ ਆਉਂਦੀ ਹੈ ਜਿਨ੍ਹਾਂ ਦਾ ਯਕੀਨਨ ਜੱਸਾ ਸਿੰਘ ਜੀ ਵਿਚ ਅਭਾਵ ਸੀ। ਉਪਰੰਤ ਕੋਈ ਅੰਮ੍ਰਿਤਧਾਰੀ ਅਤੇ ਖ਼ਾਸ ਤੌਰ 'ਤੇ ਜਥੇਦਾਰ ਜੱਸਾ ਸਿੰਘ ਜੀ ਵਰਗਾ, ਆਪਣਾ ਅੱਧਾ ਨਾ ਨਹੀਂ ਲਵੇਗਾ ਕਿਉਂਕਿ ਸਿੱਖ ਨਿਸਚੇ ਅਨੁਸਾਰ ਅੰਮ੍ਰਿਤਧਾਰੀ ਸਿੱਖ ਦਾ ਅੱਧਾ ਨਾਂ ਲੈਣਾ ਗਾਲ ਸਮਝੀ ਜਾਂਦੀ ਹੈ। ਪਰ ਡਾਕਟਰ ਗੰਡਾ ਸਿੰਘ ਅਨੁਸਾਰ ਇਹ ਗੁੰਝਲ ਨੂੰ ਗਣੇਸ਼ ਦਾਸ ਵਡਿਹਾਰੇ ਨੇ ਆਪਣੀ ਪੁਸਤਕ ਚਾਰ ਬਾਗਿ ਪੰਜਾਬ ਵਿਚ ਸਾਫ਼ ਕਰ ਦਿੱਤਾ ਹੈ ਜਿਥੇ ਉਹ ਲਿਖਦਾ ਹੈ ਕਿ ਜਦ ਖ਼ਾਲਸਾ ਜੀ ਦੇ ਦੇਗ ਤੇਗ ਵਾਲਾ ਸਿੱਕਾ ਚੱਲਣ ਲੱਗ ਪਿਆ ਅਤੇ ਪੁਰਾਣਾਂ ਮੁਹੰਮਦ ਸ਼ਾਹੀ ਸਿੱਕਾ ਬੰਦ ਹੋਣ ਲੱਗਾ 'ਸਿੱਕਾ ਜਦ ਦਰ ਜਹਾਂ ਬਫਜ਼ਲੇ ਅਕਾਲ। ਮੁਲਕ-ਏ-ਅਹਿਮਦ ਗਰਿਫ਼ਤ ਜੱਸਾ ਕਲਾਲ।' ਮੁੜ ਕੇ ਲਾ ਦਿੱਤਾ ਅਤੇ ਇਹ ਸਿਕੇ ਅਹਿਮਦ ਅਬਦਾਲੀ ਨੂੰ ਕਾਬਲ ਭੇਜ ਦਿੱਤੇ। ਇਹ ਦੇਖ ਕੇ ਅਹਿਮਦ ਸ਼ਾਹ ਬਾਦਸ਼ਾਹ ਦੀ ਗੈਰਤ ਭੜਕ ਉਠੀ ਅਤੇ ਉਹ ਪੰਜਾਬ ਉੱਤੇ ਹੱਲਾ ਕਰਨ ਲਈ ਚੜ੍ਹ ਆਇਆ।

ਸਤੰਬਰ ਦੇ ਅੰਤ ਅਕਤੂਬਰ ਦੇ ਅਰੰਭ ਵਿਚ ਲਾਹੌਰ ਵਿਚ ਦੋਹਰੇ ਹਾਕਮ ਸਨ, ਇਕ ਖ਼ਾਲਸਾ ਜੀ ਜਿਨ੍ਹਾਂ ਨੇ ਇਥੇ ਨਵਾਂ ਕਬਜ਼ਾ ਕੀਤਾ ਸੀ ਅਤੇ ਦੂਸਰਾ ਉਬੈਦ ਖ਼ਾਂ ਜੋ ਕਿਲ੍ਹੇ ਅੰਦਰ ਬੰਦ ਸੀ। 'ਖ਼ਜ਼ਾਨਿ ਅਮੋਰਾ' ਦੇ ਲੇਖਕ ਦਾ ਕਥਨ ਹੈ ਕਿ ਉਹ ਛੇਤੀ ਹੀ ਮਰ ਗਿਆ ਸੀ ਪਰ ਉਹ ਕਿੰਨੀ ਕੁ-ਦੇਰ ਲਾਹੌਰ ਕਿਲ੍ਹੇ ਵਿਚ ਬੈਠਾ ਰਿਹਾ ਇਸ ਬਾਰੇ ਨਿਸਚਿਤ ਰੂਪ ਵਿਚ ਕੁਝ ਨਹੀਂ ਕਿਹਾ ਜਾ ਸਕਦਾ।

ਇਸ ਘਟਨਾ ਦੇ ਤੁਰੰਤ ਪਿੱਛੋਂ ਘੁਮੰਡ ਚੰਦ ਕਟੋਚੀਆ ਚੁੱਪ ਕਰ ਕੇ ਪਹਾੜ ਨੂੰ ਖਿਸਕ ਗਿਆ। ਜਥੇਦਾਰ ਜੱਸਾ ਸਿੰਘ ਜੀ ਨੇ ਦੁਆਬਾ ਬਿਸਤ ਜਲੰਧਰ ਵਿਚ ਦੁਰਾਨੀ ਕਾਰਿੰਦਿਆਂ ਸਆਦਤ ਖ਼ਾਂ ਅਤੇ ਸਿਦੀਕ ਬੇਗ ਨੂੰ ਭਜਾ ਦਿੱਤਾ। ਉਧਰ ਸਰਦਾਰ ਚੜ੍ਹਤ ਸਿੰਘ ਭੰਗੀ ਸਰਦਾਰ ਨੇ ਲਾਹੌਰੋਂ ਉੱਤਰ ਦਾ ਇਲਾਕਾ ਸਾਫ਼ ਕਰ ਦਿੱਤਾ। ਇਹ ਸਭ ਕੁਝ ਥੋੜ੍ਹੇ ਦਿਨਾਂ ਵਿਚ ਮੁਕਾ ਕੇ ਖ਼ਾਲਸਾ ਦੀਵਾਲੀ ਲਈ ਅੰਮ੍ਰਿਤਸਰ ਇਕੱਠਾ ਹੋਇਆ।

## ਅੰਤਲੇ ਸਾਲ

ਜਥੇਦਾਰ ਜੱਸਾ ਸਿੰਘ ਜੀ ਉੱਕਾ ਹੀ ਬੇਗ਼ਰਜ਼ ਵਿਅਕਤੀ ਸੀ। ਉਹ ਪੰਥ ਦੀ ਚੜ੍ਹਦੀ ਕਲਾ ਦਾ ਜ਼ਬਰਦਸਤ ਮੁਦੱਈ ਸੀ ਅਤੇ ਇਸ ਲਈ ਹਰ ਸੰਭਵ ਯਤਨ ਕਰਦਾ ਸੀ ਕਿ ਪੰਥ ਦੀ ਆਭਾ ਵਧੇ। ਸੁਭਾਅ ਤੋਂ ਅਤੀ ਸੰਤੋਖੀ ਅਤੇ ਗੁਰੂ 'ਤੇ ਅਟੁੱਟ ਵਿਸ਼ਵਾਸ ਰੱਖਣ ਵਾਲਾ ਸੀ। ਜਥੇਦਾਰ ਜੱਸਾ ਸਿੰਘ ਜੀ ਦਾ ਮਨਸ਼ਾ ਨਿੱਜੀ ਪੱਧਰ ਅਤੇ ਨਿੱਜ ਲਈ ਬਹੁਤੀਆਂ ਮੱਲਾਂ ਮਾਰਨ ਵਾਲਾ ਨਹੀਂ ਸੀ। ਉਸ ਨੂੰ ਪੰਥ ਨੇ ਨਿਵਾਜਿਆ ਸੀ ਅਤੇ ਸਨਮਾਨਿਤ ਕੀਤਾ ਸੀ। ਇਸ ਵਿਚ ਉਹ ਪ੍ਰਸੰਨ ਅਤੇ ਸੰਤੁਸ਼ਟ ਸੀ। ਉਸ ਨੇ ਇਸ ਉੱਚ ਪਦਵੀ ਦਾ ਕਦੀ ਵੀ ਨਜਾਇਜ਼ ਫਾਇਦਾ ਨਹੀਂ ਉਠਾਇਆ ਸੀ। ਲਾਹੌਰ ਅਤੇ ਸਰਹੰਦ ਦੀਆਂ ਜਿੱਤਾਂ ਪਿੱਛੋਂ ਵੀ ਉਸ ਨੇ ਨਾਮ ਮਾਤਰ ਹੀ ਇਲਾਕੇ ਆਪਣੇ ਪਾਸ ਰੱਖੇ ਸਨ। ਕਪੂਰਥਲਾ ਉਸ ਦੀ ਮੂੰਹੀ ਦੇ ਮੋਢੀ ਦਾ ਆਦਿ ਅਸਥਾਨ ਸੀ, ਪਰ ਇਥੇ ਵੀ ਕਬਜ਼ਾ ਉਸ ਨੇ ਬੜੀ ਦੇਰ ਨਾਲ ਕੀਤਾ ਸੀ।

1773-74 ਈ. ਵਿਚ ਜਥੇਦਾਰ ਜੱਸਾ ਸਿੰਘ ਜੀ ਨੇ ਰਾਏ ਇਬਰਾਈਮ ਦੇ ਇਲਾਕੇ ਕਪੂਰਥਲਾ ਉਪਰ ਕਬਜ਼ਾ ਕਰ ਲਿਆ ਸੀ ਪਰ ਫਿਰ ਉਸ ਨੂੰ ਇਸ ਸ਼ਰਤ 'ਤੇ ਵਾਪਸ ਕਰ ਦਿੱਤਾ ਸੀ ਕਿ ਉਹ ਸਾਲਾਨਾਂ ਕਰ ਜਥੇਦਾਰ ਜੱਸਾ ਸਿੰਘ ਜੀ ਨੂੰ ਦਿਆ ਕਰੇਗਾ ਪਰ ਰਾਏ ਇਬਰਾਈਮ ਨੇ ਕੁਝ ਸਮੇਂ ਪਿੱਛੋਂ ਅਵਗਿਆ

ਕਰਨੀ ਸ਼ੁਰੂ ਕਰ ਦਿੱਤੀ। ਪ੍ਰਚਲਤ ਰਿਵਾਜ ਅਨੁਸਾਰ ਉਸ ਨੇ ਨਾਂ ਤਾਂ ਜਥੇਦਾਰ ਜੱਸਾ ਸਿੰਘ ਜੀ ਦੇ ਜਵਾਈ ਸਰਦਾਰ ਮੇਹਰ ਸਿੰਘ ਦੇ ਦਿਹਾਂਤ 'ਤੇ ਜਥੇਦਾਰ ਜੱਸਾ ਸਿੰਘ ਜੀ ਪਾਸ ਪਰਚਾਵਣੀ ਲਈ ਆਇਆ ਤੇ ਨਾ ਹੀ ਵੇਲੇ ਸਿਰ ਮਾਮਲਾ ਪਹੁੰਚਾਇਆ। ਉਪਰੰਤ ਉਹ ਆਪਣੀ ਰਿਆਇਆ ਉਤੇ ਬੜੇ ਜ਼ੁਲਮ ਕਰਨ ਲੱਗ ਪਿਆ, ਜਿਸ ਦੇ ਨਤੀਜੇ ਵਜੋਂ ਲੋਕਾਂ ਵਿਚ ਬੜੀ ਬੇਚੈਨੀ ਫੈਲ ਗਈ। ਇਹ ਹੀ ਕਾਰਣ ਸੀ ਕਿ ਕਿਸੇ ਨੇ ਉਸ ਦਾ ਪੁੱਤਰ ਕਤਲ ਕਰ ਦਿੱਤਾ। 1777 ਈ. ਵਿਚ ਕੰਵਰ ਭਾਗ ਸਿੰਘ ਜਿਸ ਨੂੰ ਜਥੇਦਾਰ ਜੱਸਾ ਸਿੰਘ ਜੀ ਨੇ ਕਾਰ ਵਿਹਾਰ ਸੰਭਾਲ ਦਿੱਤਾ ਹੋਇਆ ਸੀ ਨੇ ਰਾਏ ਵਿਰੁੱਧ ਜਥੇਦਾਰ ਜੱਸਾ ਸਿੰਘ ਜੀ ਅੱਗੇ ਸ਼ਿਕਾਇਤ ਕੀਤੀ। ਸਰਦਾਰ ਨੇ ਇਬਰਾਈਮ ਦੇ ਸ਼ਾਸ਼ਨ ਨੂੰ ਖ਼ਤਮ ਕਰਨ ਦੀ ਆਗਿਆ ਦੇ ਦਿੱਤੀ।

ਇਸ ਲਈ ਕੰਵਰ ਭਾਗ ਸਿੰਘ ਫ਼ੌਜ ਲੈ ਕੇ ਕਪੂਰਥਲਾ 'ਤੇ ਕਬਜ਼ਾ ਕਰਨ ਲਈ ਅੱਗੇ ਵਧਿਆ। ਜਥੇਦਾਰ ਜੱਸਾ ਸਿੰਘ ਜੀ ਵੀ ਨਾਲ ਗਿਆ। ਇਬਰਾਈਮ ਭੈਭੀਤ ਹੋ ਗਿਆ। ਉਸ ਨੇ ਆਪਣੇ ਵਕੀਲ ਲਾਹੌਰ ਮੱਲ ਅਤੇ ਬੂੜਾ ਮੱਲ ਨੂੰ ਸੁਲਾਹ ਲਈ ਜਥੇਦਾਰ ਜੱਸਾ ਸਿੰਘ ਜੀ ਪਾਸ ਭੇਜਿਆ ਪਰ ਇੰਨੇ ਨੂੰ ਕੰਵਰ ਭਾਗ ਸਿੰਘ ਦੀ ਫ਼ੌਜ ਕਪੂਰਥਲਾ ਵਿਚ ਜਾ ਚੁੱਕੀ ਸੀ ਅਤੇ ਰਾਏ ਦੀ ਫ਼ੌਜ ਨੂੰ ਛੇਤੀ ਹੀ ਹਰਾ ਕੇ ਅੰਦਰ ਸ਼ਹਿਰ ਅਤੇ ਕਿਲ੍ਹੇ ਉਤੇ ਕਬਜ਼ਾ ਕਰ ਲਿਆ ਸੀ।

ਅਜਿਹੀ ਅਵਸਥਾ ਵਿਚ ਰਾਏ ਇਬਰਾਈਮ ਨੇ ਆਪ ਜਥੇਦਾਰ ਜੱਸਾ ਸਿੰਘ ਜੀ ਪਾਸ ਹਾਜ਼ਰ ਹੋਣਾ ਮੁਨਾਸਬ ਸਮਝਿਆ। ਜਥੇਦਾਰ ਜੱਸਾ ਸਿੰਘ ਜੀ ਨੇ ਉਸ ਨੂੰ ਯਕੀਨ ਦਿਵਾਇਆ ਕਿ ਉਸ ਉਤੇ ਕੋਈ ਸਖ਼ਤੀ ਨਹੀਂ ਕੀਤੀ ਜਾਵੇਗੀ। ਸ਼ਹਿਰ ਦੇ ਅੰਦਰ ਮਕਾਨ ਉਸ ਕੋਲ ਹੀ ਰਹਿਣ ਦਿੱਤੇ ਜਾਣਗੇ, ਜਿਥੇ ਉਸ ਨੂੰ ਰਹਿਣ ਦੀ ਪੂਰੀ ਖੁੱਲ੍ਹ ਹੋਵੇਗੀ।

ਇਸ ਤਰ੍ਹਾਂ ਕਪੂਰਥਲਾ ਸ਼ਹਿਰ ਉਤੇ ਜਥੇਦਾਰ ਜੱਸਾ ਸਿੰਘ ਜੀ ਦਾ ਕਬਜ਼ਾ ਹੋ ਗਿਆ ਅਤੇ ਰਏ ਇਬਰਾਈਮ ਦੇ ਗੁਜ਼ਾਰੇ ਲਈ ਵਜ਼ੀਫਾ ਲਾ ਦਿੱਤਾ ਗਿਆ। ਸੱਯਦ ਮੁਹੰਮਦ ਲਤੀਫ ਨੇ 'ਹਿਸਟਰੀ ਆਫ਼ ਦੀ ਪੰਜਾਬ' ਵਿਚ ਇਸ ਘਟਨਾ ਦੀ ਮਿਤੀ ਸੰਨ 1777 ਦਿੱਤੀ ਹੈ, ਜਦੋਂ ਕਿ ਸ੍ਰੀ ਜੱਸਾ ਸਿੰਘ ਜੀ ਵਿਨੋਦ ਨਾਮਕ ਪੁਸਤਕ ਵਿਚ ਇਸ ਦੀ ਮਿਤੀ 1780 ਈ. ਹੈ। ਗਿਆਨੀ ਗਿਆਨ ਸਿੰਘ ਤਵਾਰੀਖ ਗੁਰੂ ਖ਼ਾਲਸਾ ਰਾਜ ਖ਼ਾਲਸਾ ਵਿਚ ਇਸ ਵਾਕਿਆ ਦੀ ਤਾਰੀਖ 1777 ਦੱਸਦਾ ਹੈ। ਸਾਡੇ ਆਪਣੇ ਖਿਆਲ ਅਨੁਸਾਰ 1777 ਈ. ਦੀ ਮਿਤੀ ਵਧੇਰੇ ਠੀਕ ਹੈ।

ਇੰਜ ਮਾਲੂਮ ਹੁੰਦਾ ਹੈ ਕਿ ਜਥੇਦਾਰ ਜੱਸਾ ਸਿੰਘ ਜੀ ਨੇ ਆਪਣੇ ਅੰਤਲੇ 4-5 ਸਾਲਾਂ ਵਿਚ ਬਹੁਤ ਘੱਟ ਵਾਰੀ ਮੁਹਿਮਾ ਚੜ੍ਹਾਈਆਂ। ਵਾਸਤਵ ਵਿਚ ਪੰਜਾਬ ਦੇਸੀ ਅਤੇ ਵਿਦੇਸ਼ੀ ਜਰਵਾਣਿਆਂ ਤੋਂ ਆਜ਼ਾਦ ਹੋ ਚੁੱਕਾ ਸੀ। ਪੰਥ ਦੀ ਚੜ੍ਹਦੀ ਕਲਾ ਦੀਆਂ ਹਰ ਪਾਸੀਂ ਗੂੰਜਾਂ ਪੈ ਰਹੀਆਂ ਸਨ। ਸਿਆਣਾ ਵਿਅਕਤੀ ਹੋਣ ਦੇ ਨਾਤੇ ਉਹ ਇਹ ਚਾਹੁੰਦਾ ਸੀ ਕਿ ਅਗਲੇਰੀ ਪੀੜ੍ਹੀ ਕੰਮ-ਕਾਜ ਸੰਭਾਲੇ, ਇਸ ਲਈ ਉਸ ਨੇ ਨੌਜਵਾਨ ਸਰਦਾਰਾਂ ਦੇ ਮਾਮਲੇ ਵਿਚ ਦਖ਼ਲ ਦੇਣਾ ਬਹੁਤ ਘੱਟ ਕਰ ਦਿੱਤਾ ਸੀ। ਉਸ ਨੇ ਆਪਣਾ ਬਹੁਤਾ ਧਿਆਨ ਨਿਰੋਲ ਪੰਥਕ ਸੇਵਾ ਦੇ ਮਾਮਲਿਆਂ ਵਿਚ ਕੇਂਦਰਿਤ ਕਰ ਦਿੱਤਾ ਸੀ।

ਕਰਤਾਰਪੁਰੀਏ ਸੋਢੀ ਸਾਹਿਬਜ਼ਾਦੇ ਬਾਬਾ ਧੀਰ ਮੱਲ ਦੀ ਸੰਤਾਨ ਸਨ, ਜਿਨ੍ਹਾਂ ਨਾਲ ਵਰਤੋਂ ਵਿਹਾਰ ਮੀਣੇ ਅਤੇ ਮਸੰਦਾਂ ਵਾਂਗ ਖ਼ਾਲਸੇ ਲਈ ਵਰਜਿਤ ਸਨ। ਇਥੋਂ ਤੱਕ ਕਿ ਕੋਈ ਸਿੱਖ ਉਨ੍ਹਾਂ ਨਾਲ ਰੋਟੀ-ਬੇਟੀ ਜਾਂ ਹੋਰ ਕਿਸੇ ਤਰ੍ਹਾਂ ਦੀ ਸਾਂਝ ਪਾਉਣਾ, ਗੁਰੂ ਪੰਥ ਦੇ ਹੁਕਮਾਂ ਦੀ ਖਿਲਾਫ-ਵਰਜ਼ੀ ਸਮਝਦਾ ਸੀ।

ਕਰਤਾਰਪੁਰ ਦੇ ਗੱਦੀ ਨਸ਼ੀਨ ਸੋਢੀ ਵਡਭਾਗ ਸਿੰਘ ਤਾਂ ਪਹਿਲੋਂ ਹੀ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਖ਼ਾਲਸੇ ਨਾਲ ਅਭੇਦ ਹੋ ਚੁੱਕੇ ਸਨ, ਪਰ ਉਨ੍ਹਾਂ ਤੋਂ ਪਿਛੋਂ ਸੋਢੀ ਗੁਲਾਬ ਸਿੰਘ ਨੇ ਅਜੇ ਤੱਕ ਅੰਮ੍ਰਿਤ ਨਹੀਂ ਛਕਿਆ ਸੀ।

ਖ਼ਾਲਸੇ ਦੀ ਚੜ੍ਹਦੀ ਕਲਾ ਵੇਖ ਕੇ ਗੁਲਾਬ ਸਿੰਘ ਨੇ ਮਹਿਸੂਸ ਕੀਤਾ ਕਿ ਉਹ ਖ਼ਾਲਸੇ ਤੋਂ ਵੱਖ ਨਹੀਂ ਰਹਿ ਸਕੇਗਾ। ਇਸ ਲਈ ਉਸ ਨੇ ਕੰਵਰ ਭਾਗ ਸਿੰਘ ਅੱਗੇ ਬੇਨਤੀ ਕੀਤੀ ਕਿ ਉਹ ਕਰਤਾਰਪੁਰ

ਦਰਸ਼ਨ ਦੇਣ ਅਤੇ ਉਸ ਪਾਸੋਂ ਪ੍ਰਸ਼ਾਦਾ ਛਕ ਕੇ ਨਿਵਾਜਣ। ਸ. ਭਾਗ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਨਾਲ ਗੱਲਬਾਤ ਕੀਤੀ। ਉਸ ਨੇ ਹੋਰਨਾਂ ਸਰਦਾਰਾਂ ਨਾਲ ਸਲਾਹ ਕਰਨ ਪਿੱਛੋਂ ਇਹ ਗੱਲ ਕਹਿਲਵਾ ਭੇਜੀ ਕਿ ਖ਼ਾਲਸੇ ਨਾਲ ਆਪਣੇ ਅਭੇਦ ਹੋਣ ਦਾ ਇਕੋ-ਇੱਕ ਰਾਹ ਅੰਮ੍ਰਿਤ ਛਕਣਾ ਹੈ।

ਸ: ਗੁਲਾਬ ਸਿੰਘ ਨੇ ਇਹ ਗੱਲ ਪ੍ਰਵਾਨ ਕਰ ਲਈ। ਫਲਸਰੂਪ ਜਥੇਦਾਰ ਜੱਸਾ ਸਿੰਘ ਜੀ, ਟਿਕਾ ਭਾਗ ਸਿੰਘ ਅਤੇ ਹੋਰ ਦੂਜੇ ਸਰਦਾਰ ਕਰਤਾਰਪੁਰ ਗਏ ਅਤੇ ਇੱਕ ਵਿਸ਼ਾਲ ਦੀਵਾਨ ਵਿਚ ਉਸ ਨੂੰ ਅੰਮ੍ਰਿਤ ਛਕਾਇਆ ਅਤੇ ਨਾਲ ਹੀ ਐਲਾਨ ਕੀਤਾ ਕਿ ਚੂੰਕਿ ਸ. ਗੁਲਾਬ ਸਿੰਘ ਨੇ ਅੰਮ੍ਰਿਤ ਛਕ ਲਿਆ ਹੈ। ਇਹ ਗੁਰੂ ਦੇ ਹੋ ਗਏ ਹਨ, ਇਹ ਮੁਕੰਮਲ ਤੌਰ 'ਤੇ ਖ਼ਾਲਸਾ ਪੰਥ ਵਿਚ ਅਭੇਦ ਹੋ ਗਏ ਹਨ। ਹੁਣ ਖ਼ਾਲਸੇ ਨੂੰ ਇਨ੍ਹਾਂ ਦਾ ਪ੍ਰਸ਼ਾਦਾ ਪ੍ਰਵਾਨ ਕਰਨ ਵਿਚ ਖੁਸ਼ੀ ਪ੍ਰਤੀਤ ਹੁੰਦੀ ਹੈ।

ਜਥੇਦਾਰ ਜੱਸਾ ਸਿੰਘ ਜੀ ਅਤੇ ਹੋਰਨਾਂ ਸਰਦਾਰਾਂ ਨੇ ਲੰਗਰ ਵਿਚ ਜਾ ਕੇ ਸਰਬੱਤ ਸੰਗਤ ਨਾਲ ਬੈਠ ਕੇ ਪ੍ਰਸ਼ਾਦਾ ਛਕਿਆ ਅਤੇ ਸੋਢੀ ਗੁਲਾਬ ਸਿੰਘ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਪੰਥ ਨਾਲ ਮਿਲਾ ਲਿਆ।

ਜਥੇਦਾਰ ਜੱਸਾ ਸਿੰਘ ਜੀ ਨੂੰ ਜਿਥੇ ਪੰਥ ਦੇ ਰਾਜਸੀ ਮਾਮਲਿਆਂ ਵਿਚ ਇੱਕ ਵੱਡੀ ਸ਼ਖ਼ਸ਼ੀਅਤ ਮੰਨਿਆ ਜਾਂਦਾ ਸੀ ਓਥੇ ਉਹ ਉੱਘੇ ਧਾਰਮਿਕ ਨੇਤਾ ਦੇ ਤੌਰ 'ਤੇ ਵੀ ਸਤਿਕਾਰਿਆ ਜਾਂਦਾ ਸੀ। ਇਸ ਲਈ ਪੰਥ ਦੇ ਉੱਘੇ ਸਰਦਾਰਾਂ ਨੇ ਇਸ ਪਾਸੋਂ ਅੰਮ੍ਰਿਤ ਛਕਿਆ ਸੀ। ਬਾਬਾ ਆਲਾ ਸਿੰਘ ਅਤੇ ਮਹਾਰਾਜਾ ਅਮਰ ਸਿੰਘ ਨੇ ਵੀ ਇਸ ਪਾਸੋਂ ਹੀ ਪਾਹੁਲ ਲਈ ਸੀ। ਬਾਬਾ ਆਲਾ ਸਿੰਘ ਅਤੇ ਮਹਾਰਾਜਾ ਅਮਰ ਸਿੰਘ ਨੇ ਵੀ ਇਸ ਪਾਸੋਂ ਹੀ ਪਾਹੁਲ ਲਈ ਸੀ। ਹੁਣ ਮਹਾਰਾਜਾ ਅਮਰ ਸਿੰਘ ਦੀ ਖਾਹਿਸ਼ ਸੀ ਕਿ ਉਨ੍ਹਾਂ ਦਾ ਪੁੱਤਰ ਸਾਹਿਬ ਸਿੰਘ ਜਥੇਦਾਰ ਜੱਸਾ ਸਿੰਘ ਜੀ ਪਾਸੋਂ ਹੀ ਅੰਮ੍ਰਿਤ ਛਕੇ ਅਤੇ ਉਸ ਦਾ ਸਰਦਾਰ ਗੰਡਾ ਸਿੰਘ ਭੰਗੀ ਦੀ ਸਪੁੱਤਰੀ ਬੀਬੀ ਰਤਨ ਕੌਰ ਨਾਲ ਵਿਆਹ ਦੇ ਸਮੇਂ ਉਹ ਹੀ ਲਾਵਾਂ ਪੜ੍ਹਨ। ਅਜੇ ਤਿਆਰੀਆਂ ਹੀ ਹੋ ਰਹੀਆਂ ਸਨ ਕਿ ਮਹਾਰਾਜਾ ਅਮਰ ਸਿੰਘ ਗੁਰਪੁਰੀ ਸਿਧਾਰ ਗਏ (1782) ਜਥੇਦਾਰ ਜੱਸਾ ਸਿੰਘ ਜੀ ਨੇ ਕਿਹਾ ਕਿ ਮਹਾਰਾਜਾ ਸਾਹਿਬ ਨੂੰ ਵਿਆਹ ਤੋਂ ਪਹਿਲਾਂ ਅੰਮ੍ਰਿਤ ਛਕਾ ਦਿੱਤਾ ਜਾਏਗਾ।

ਵਿਆਹ ਦਾ ਪ੍ਰਬੰਧ ਦੀਵਾਨ ਨਾਨੂ ਮੱਲ ਦੇ ਸਪੁਰਦ ਸੀ ਅਤੇ ਜੰਝ ਵਿਚ ਰਾਜਾ ਭਾਗ ਸਿੰਘ ਜੀਂਦ, ਸਰਦਾਰ ਹਮੀਰ ਸਿੰਘ ਨਾਭਾ, ਭਾਈ ਦੇਸੂ ਸਿੰਘ ਕੈਂਥਲ, ਰਾਏ ਅਹਿਮਦ ਜਗਰਾਉਂ, ਨਵਾਬ ਅਤਾ ਉਲ੍ਹਾ ਖਾਨ ਮਲੇਰਕੋਟਲਾ ਆਦਿ ਸ਼ਾਮਲ ਸਨ। ਜਦੋਂ ਜੰਝ ਕਪੂਰਥਲਾ ਪੁੱਜੀ ਤਾਂ ਜਥੇਦਾਰ ਜੱਸਾ ਸਿੰਘ ਜੀ ਨੇ ਕਿਹਾ ਕਿ ਸਾਹਿਬ ਸਿੰਘ ਨੂੰ ਤਰਨ ਤਾਰਨ ਦੇ ਪਾਵਨ ਗੁਰਦੁਆਰਾ ਸਾਹਿਬ ਵਿਚ ਅੰਮ੍ਰਿਤ ਛਕਾਇਆ ਜਾਵੇਗਾ। ਸੋ ਜੰਝ ਕਪੂਰਥਲੇ ਤੋਂ ਤਰਨ ਤਾਰਨ ਪੁੱਜੀ ਜਿਥੇ ਜਥੇਦਾਰ ਜੱਸਾ ਸਿੰਘ ਜੀ ਨੇ ਆਪ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਸ. ਸਾਹਿਬ ਸਿੰਘ ਨੂੰ ਅੰਮ੍ਰਿਤ ਪਾਨ ਕਰਾਇਆ।

ਦਰਬਾਰ ਸਾਹਿਬ ਅਜਿਹਾ ਥਾਉਂ ਹੈ ਜਿਸ ਦਾ ਕੋਈ ਮੁਕਾਬਲਾ ਨਹੀਂ ਹੈ। ਇਹ ਸਿੱਖਾਂ ਦਾ ਧਾਰਮਿਕ ਪੋਲੀਟੀਕਲ ਕੇਂਦਰ ਹੈ ਅਤੇ ਧਾਰਮਿਕ ਅਤੇ ਸੰਸਾਰਿਕ ਮਾਮਲਿਆਂ ਨੂੰ ਸੇਧ ਮਿਲਦੀ ਹੈ। ਇਥੋਂ ਮਿਲੇ ਉਤਸ਼ਾਹ ਤੇ ਵਿਚਾਰਧਾਰਾ ਦੁਆਰਾ ਸਿੱਖਾਂ ਨੇ ਇੰਨੀ ਵੱਡੀ ਜੱਦੋ-ਜਹਿਦ ਕੀਤੀ ਅਤੇ ਸਫਲਤਾ ਪ੍ਰਾਪਤ ਕੀਤੀ। ਇਸ ਦੌਰਾਨ ਸਿੱਖਾਂ ਦਾ ਬੜਾ ਨੁਕਸਾਨ ਹੋਇਆ। ਉਨ੍ਹਾਂ ਦੇ ਸਿਰਾਂ ਦੇ ਮੁੱਲ ਪਏ। ਉਨ੍ਹਾਂ ਦੀਆਂ ਖੋਪੜੀਆਂ ਲੁਹਾਈਆਂ ਗਈਆਂ, ਸਿੰਘ ਬੀਬੀਆਂ ਦੇ ਬੱਚਿਆਂ ਦੇ ਟੋਟੇ-ਟੋਟੇ ਕੀਤੇ ਗਏ ਅਤੇ ਫਿਰ ਉਨ੍ਹਾਂ ਟੋਟਿਆਂ ਨੂੰ ਬੀਬੀਆਂ ਦੀ ਝੋਲੀਆਂ ਪਾਇਆ ਗਿਆ ਪ੍ਰੰਤੂ ਇਹ ਸਭ ਕੁਝ ਵੀ ਸਿੱਖਾਂ ਨੇ ਸਹਿ ਲਿਆ ਪਰ ਦਰਬਾਰ ਸਾਹਿਬ ਦੀ ਬੇਅਦਬੀ ਜੋ ਦੁਰਾਨੀਆਂ ਨੇ ਕੀਤੀ, ਕੇਵਲ ਇਹ ਗੱਲ ਅਸਹਿ ਸੀ। ਉਨ੍ਹਾਂ ਪਾਵਨ ਸਰੋਵਰ ਨੂੰ ਗੰਦਗੀ ਨਾਲ ਭਰਿਆ ਅਤੇ ਹਰਿਮੰਦਰ ਸਾਹਿਬ, ਅਕਾਲ ਤਖ਼ਤ ਸਾਹਿਬ ਅਤੇ ਬੁੰਗਿਆਂ ਨੂੰ ਬਰੂਦ ਨਾਲ ਉਡਾਇਆ। ਇਹ ਬਰਦਾਸ਼ਤ ਕਰਨਾ ਬਹੁਤ ਔਖਾ ਸੀ। ਇਹ ਉਨ੍ਹਾਂ ਦੀ ਵਿਚਾਰਧਾਰਾ ਨੂੰ, ਉਨ੍ਹਾਂ ਦੀ ਅਣਖ ਨੂੰ, ਉਨ੍ਹਾਂ ਦੇ



ਸਵੈਮਾਨ ਨੂੰ ਸਿੱਧਾ ਚੈਲੰਜ ਸੀ। ਸਰਹੰਦ ਦੀ ਤੁਰੰਤ ਫ਼ਤਹਿ ਪਿੱਛੋਂ ਜਥੇਦਾਰ ਜੱਸਾ ਸਿੰਘ ਜੀ ਨੇ ਚਾਦਰ ਫੈਲਾਈ। ਉਸ ਵਿਚ ਉਸ ਨੇ ਸਭ ਤੋਂ ਪਹਿਲਾਂ ਆਪ ਮਾਇਆ ਪਾਈ ਤੇ ਫਿਰ ਬਾਕੀ ਦੇ ਸਰਦਾਰਾਂ ਅਤੇ ਸੰਗਤਾਂ ਨੇ ਯਥਾਸ਼ਕਤ ਮਾਇਆ ਰੱਖੀ। ਇਕ ਵੱਡੀ ਰਕਮ ਹੋ ਗਈ, ਜਿਸ ਨੂੰ ਭਾਈ ਦੇਸ ਰਾਜ ਬਿਧੀ ਚੰਦੀਏ ਦੇ ਸਪੁਰਦ ਕੀਤਾ ਗਿਆ ਤਾਂ ਜੋ ਉਹ ਦਰਬਾਰ ਸਾਹਿਬ ਦੇ ਇਹਾਂਤੇ ਵਿਚ ਢੱਠੀਆਂ ਹੋਈਆਂ ਇਮਾਰਤਾਂ ਮੁੜ ਨਿਰਮਿਤ ਕਰ ਸਕੇ।

ਵੱਡੇ ਘੱਲੂਘਾਰੇ ਤੋਂ ਮਗਰੋਂ ਅਹਿਮਦ ਸ਼ਾਹ ਅਬਦਾਲੀ ਦਰਬਾਰ ਸਾਹਿਬ ਅਤੇ ਉਸ ਦੀ ਜ਼ਿੰਮੀਦਾਰੀ ਜਾਗੀਰ ਆਦਿ ਤਿੰਨ ਲੱਖ ਰੁਪਏ ਵਿਚ ਨੁਸ਼ਹਿਰਾ ਪੰਨੂੰਆਂ ਦੇ ਚੌਧਰੀ ਸਾਹਿਬ ਰਾਏ ਪਾਸ ਗਿਰਵੀ ਰੱਖ ਗਿਆ ਸੀ। ਸ਼ਰਤ ਇਹ ਮਿਥੀ ਗਈ ਸੀ ਕਿ ਜਿਨ੍ਹਾਂ ਚਿਰ ਤੱਕ ਉਹ ਮਿਥੀ ਹੋਈ ਮਾਲੀਏ ਦੀ ਰਕਮ ਅਹਿਮਦ ਸ਼ਾਹ ਨੂੰ ਦਿੰਦਾ ਰਹੇਗਾ, ਦਰਬਾਰ ਸਾਹਿਬ ਦੀ ਚੜ੍ਹਤ ਵੀ ਉਸ ਦੀ ਹੋਵੇਗੀ। ਇਸ ਸਬੰਧੀ ਜਦ ਸਿੰਘਾਂ ਨੇ ਜਥੇਦਾਰ ਜੱਸਾ ਸਿੰਘ ਜੀ ਅੱਗੇ ਸ਼ਿਕਾਇਤ ਕੀਤੀ ਤਾਂ ਉਸ ਨੇ ਕ੍ਰੋਧ ਵਿਚ ਅਉਣ ਦੀ ਬਜਾਏ ਇਹ ਕਿਹਾ ਕਿ ਉਸ ਨੇ ਸਗੋਂ ਚੰਗਾ ਕੀਤਾ ਹੈ। ਇੰਝ ਕਰਕੇ ਉਸ ਨੇ ਦਰਬਾਰ ਸਾਹਿਬ ਦੀਆਂ ਇਮਾਰਤਾਂ ਨੂੰ ਹੋਰ ਨੁਕਸਾਨ ਪੁੱਜਣ ਤੋਂ ਬਚਾ ਲਿਆ ਹੈ। ਉਸ ਨੇ ਸਾਹਿਬ ਰਾਏ ਨੂੰ ਬੁਲਾ ਲਿਆ, ਬੜਾ ਸਤਿਕਾਰ ਕੀਤਾ ਅਤੇ ਤਿੰਨ ਲੱਖ ਰੁਪਈਆ ਵੀ ਉਸ ਦੀ ਝੋਲੀ ਪਾਇਆ ਅਤੇ ਦਰਬਾਰ ਸਾਹਿਬ ਨੂੰ ਉਸ ਦੀ ਗਿਰਵੀ ਤੋਂ ਛੁਡਾਇਆ। ਇਸ ਤਰ੍ਹਾਂ ਉਸ ਨੇ ਬੜੀ ਭਾਰੀ ਇਖਲਾਕੀ ਜਿੰਮੇਵਾਰੀ ਨਿਭਾਈ। ਇਸ ਤਰ੍ਹਾਂ ਦਰਬਾਰ ਸਾਹਿਬ ਦਾ ਪ੍ਰਬੰਧ ਉਸ ਨੇ ਸੁਤੰਤਰਤਾ ਪੂਰਵਕ ਅਕਾਲੀ ਸਿੰਘਾਂ ਦੇ ਹੱਥ ਦੇ ਦਿੱਤਾ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਅੰਤਲੇ ਸਾਲਾਂ ਦਾ ਸਭ ਤੋਂ ਵੱਡਾ ਦੁਖਾਂਤ ਉਸ ਦਾ ਰਾਗਗੜ੍ਹੀਆਂ ਨਾਲ ਅਜੋੜਾਂ ਦਾ ਉਤਪੰਨ ਹੋ ਜਾਣਾ ਸੀ। ਸੰਨ 1878 ਈ. ਵਿਚ ਛਪੀ 'ਤਾਰੀਖਿ ਪਟਿਆਲਾ' ਦਾ ਲੇਖਕ ਮੁਹੰਮਦ ਹਸਨ ਲਿਖਦਾ ਹੈ ਕਿ ਇਕ ਵਾਰੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਬਟਾਲੇ ਤੋਂ ਦੋ ਕੁ ਕੋਹ ਦੱਖਣ ਨੂੰ ਅਚੱਲ (ਜਿਥੇ ਫਗਣ ਸੁਦੀ 14 ਨੂੰ ਮੇਲਾ ਲਗਦਾ) ਜਾ ਰਿਹਾ ਸੀ। ਜਦ ਗੁਰਦਾਸਪੁਰ ਦੇ ਨਿਕਟ ਪਹੁੰਚੇ ਤਾਂ ਜਥੇਦਾਰ ਜੱਸਾ ਸਿੰਘ ਜੀ ਦੇ ਭਾਈਆਂ ਸ. ਖੁਸ਼ਹਾਲ ਸਿੰਘ, ਸ. ਮਾਲੀ ਸਿੰਘ ਅਤੇ ਸ. ਤਾਰਾ ਸਿੰਘ ਨੇ ਉਨ੍ਹਾਂ ਉਤੇ ਹਮਲਾ ਕਰ ਦਿੱਤਾ ਅਤੇ ਉਸ ਨੂੰ ਪਕੜ ਲਿਆ। ਇੰਜ ਜਾਪਦਾ ਹੈ ਕਿ ਉਸ ਪਾਸ ਕੋਈ ਬਹੁਤੇ ਆਦਮੀ ਨਹੀਂ ਸਨ।

ਇਸ ਗੱਲ ਦਾ ਜਦੋਂ ਸ. ਜੱਸਾ ਸਿੰਘ ਜੀ ਰਾਮਗੜ੍ਹੀਏ ਨੂੰ ਪਤਾ ਲੱਗਾ ਤਾਂ ਉਸ ਨੇ ਆਹਲੂਆਵਾਲੀਆ ਜੀ ਨੂੰ ਸਿਰੋਪਾਉ, ਘੋੜਾ ਅਤੇ ਪਾਲਕੀ ਭੇਂਟ ਕਰਕੇ ਉਨ੍ਹਾਂ ਨੂੰ ਵਿਦਾ ਕੀਤਾ। ਭਾਵੇਂ ਸ. ਜੱਸਾ ਸਿੰਘ ਜੀ ਰਾਮਗੜ੍ਹੀਏ ਨੇ ਸਿਆਣਪ ਕਰਕੇ ਵੇਲਾ ਟਪਾ ਦਿੱਤਾ ਸੀ ਪਰ ਇੰਨੇ ਨਾਲ ਗੱਲ ਠੱਪੀ ਨਾ ਗਈ। ਡਾਕਟਰ ਗੰਡਾ ਸਿੰਘ ਅਨੁਸਾਰ:-

"ਇਥੇ ਹੀ ਸਰਦਾਰ ਜੈ ਸਿੰਘ ਕਨ੍ਹਈਏ ਦਾ ਵੀ ਇਲਾਕਾ ਸੀ ਜਿਥੇ ਕਿ ਪੰਥ ਦੇ ਸ਼੍ਰੋਮਣੀ ਜਥੇਦਾਰ ਸੁਲਤਾਨੁਲ ਕੌਮ ਜਥੇਦਾਰ ਜੱਸਾ ਸਿੰਘ ਜੀ ਦੀ ਰਾਮਗੜ੍ਹੀਆਂ ਨੇ ਅਚਾਨਕ ਅਤੇ ਅਕਾਰਣ ਕਰਕੇ ਫੜ ਕੇ ਹੇਠੀ ਕੀਤੀ ਸੀ, ਉਸ ਨੇ ਇਸ ਵਿਚ ਆਪਣੀ ਹੇਠੀ ਸਮਝੀ ਅਤੇ ਸਮੁੱਚੇ ਪੰਥ ਦੀ ਵੀ। ਇਸ ਤੋਂ ਬਿਨਾਂ ਕਨ੍ਹਈਆਂ ਅਤੇ ਰਾਮਗੜ੍ਹੀਆਂ ਵਿਚ ਪੁਰਾਣੀ ਨਾਚਾਕੀ ਚਲੀ ਆ ਰਹੀ ਸੀ, ਜਿਸ ਦਾ ਵੱਡਾ ਕਾਰਣ ਇਹ ਸੀ ਕਿ ਕਸੂਰ ਦੀ ਲੁੱਟ ਸਮੇਂ ਮਿਸਲਾਂ ਦੇ ਰਿਵਾਜ ਦੇ ਉਲਟ ਸ. ਮਾਲੀ ਸਿੰਘ ਰਾਮਗੜ੍ਹੀਆ ਨੇ ਸਾਰੀ ਲੁੱਟ ਆਪ ਲੈ ਲਈ ਸੀ ਅਤੇ ਕਨ੍ਹਈਆ ਮਿਸਲ ਨੂੰ ਕੋਈ ਹਿੱਸਾ ਨਹੀਂ ਦਿੱਤਾ ਸੀ। ਸ. ਜੈ ਸਿੰਘ ਨੇ ਪ੍ਰੋਟੈਸਟ ਕੀਤਾ ਸੀ ਜਿਸ ਦੇ ਸਿੱਟੇ ਵਜੋਂ ਸ. ਜੱਸਾ ਸਿੰਘ ਜੀ ਰਾਮਗੜ੍ਹੀਏ ਨੇ ਆਪਣੇ ਭਰਾ ਸ. ਮਾਲੀ ਸਿੰਘ ਨੂੰ ਸਮਝਾਇਆ ਵੀ ਸੀ, ਪਰ ਜਦੋਂ ਸ. ਮਾਲੀ ਸਿੰਘ ਨੇ ਜ਼ਿੱਦ ਕੀਤੀ ਤਾਂ ਉਹ ਚੁੱਪ ਹੋ ਗਿਆ ਸੀ। ਇਸ ਗੱਲ ਦੇ ਸਦਕਾ ਸ. ਜੈ ਸਿੰਘ ਕਨ੍ਹਈਆ ਦੇ ਮਨ ਵਿਚ ਰੜਕ ਦਾ ਪੈਦਾ ਹੋਣਾ ਅਵੱਸ਼ਕ ਸੀ ਪ੍ਰੰਤੂ ਸੁਲਤਾਨ-ਉਲ-ਕੌਮ ਦੀ ਬੇਅਦਬੀ ਦੀ ਗੱਲ ਨੇ ਰਾਮਗੜ੍ਹੀਆਂ ਪ੍ਰਤੀ ਘਿਰਨਾ ਹੋਰ ਵਧਾ ਦਿੱਤੀ।

ਇਹ ਘਿਰਣਾ ਹੌਲੀ-ਹੌਲੀ ਵਧਦੀ ਗਈ। ਆਹਲੂਵਾਲੀਆ, ਕਨ੍ਹਈਆ ਅਤੇ ਰਾਮਗੜ੍ਹੀਆਂ ਦੇ ਵਿਚਕਾਰ ਖੁਲ੍ਹਮ-ਖੁਲ੍ਹੀ ਲੜਾਈ ਹੋਣ ਲੱਗ ਪਈ। ਸਿੱਟੇ ਵਜੋਂ ਰਾਮਗੜ੍ਹੀਆ ਸਰਦਾਰ ਰਿਆੜਕੀ ਅਤੇ ਦੁਆਬੇ ਵਿਚ ਆਪਣਾ ਇਲਾਕਾ ਛੱਡਣ ਲਈ ਮਜ਼ਬੂਰ ਹੋ ਗਏ ਅਤੇ ਕੁਝ ਚਿਰ ਲਈ ਇਹ ਮਹਾਰਾਜਾ ਪਟਿਆਲਾ ਪਾਸ ਜਾ ਟਿਕੇ।

ਜਥੇਦਾਰ ਜੱਸਾ ਸਿੰਘ ਜੀ ਦੀਵਾਲੀ ਤੇ ਵੈਸਾਖੀ ਦੇ ਮੌਕਿਆਂ 'ਤੇ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸਨ ਅਤੇ ਸਰੋਵਰ ਵਿਚ ਇਸ਼ਨਾਨ ਲਈ ਜਰੂਰ ਜਾਇਆ ਕਰਦੇ ਸੀ। ਉਸ ਦਿਨ ਸਰਬੱਤ ਖ਼ਾਲਸੇ ਦਾ ਇਕੱਠ ਹੋਇਆ ਕਰਦਾ ਸੀ ਜਿਥੇ ਪਿਛਲੀ ਛੇਮਾਹੀ ਦੇ ਕਾਰਨਾਮਿਆਂ ਅਥਵਾ ਸਰਗਰਮੀਆਂ ਦਾ ਮੁਲੰਕਣ ਕੀਤਾ ਜਾਂਦਾ ਸੀ ਅਤੇ ਅਗਲੀ ਛਿਮਾਹੀ ਲਈ ਪ੍ਰੋਗਰਾਮ ਉਲੀਕਿਆ ਜਾਂਦਾ ਸੀ।

ਸੰਮਤ 1840 ਬਿਕਰਮੀ ਦੇ ਕੱਤਕ ਦੇ ਮਹੀਨੇ ਜਥੇਦਾਰ ਜੱਸਾ ਸਿੰਘ ਜੀ ਦੀਵਾਲੀ ਲਈ ਫਤਿਹਾਬਾਦ ਤੋਂ ਅੰਮ੍ਰਿਤਸਰ ਆ ਰਿਹਾ ਸੀ। ਰਸਤੇ ਵਿਚ ਉਸ ਨੂੰ ਪੇਟ ਵਿਚ ਦਰਦ ਹੋਣ ਲੱਗ ਪਿਆ, ਜੋ ਇਨ੍ਹਾਂ ਵਧਿਆ ਕਿ ਉਹ ਅੰਮ੍ਰਿਤਸਰ ਪੁੱਜਣ ਤੱਕ ਨਿਢਾਲ ਹੋ ਗਿਆ।

ਜਦੋਂ ਦੇਖਿਆ ਕਿ ਇਲਾਜ ਦੇ ਬਾਵਜੂਦ ਵੀ ਤਬੀਅਤ ਠੀਕ ਨਹੀਂ ਹੋ ਰਹੀ ਤਾਂ ਸਭ ਸਰਦਾਰਾਂ ਨੂੰ ਬੁਲਾ ਕੇ ਕਿਹਾ ਗਿਆ ਕਿ ਅੰਤਿਮ ਸਮਾਂ ਨੇੜੇ ਆ ਗਿਆ ਹੈ, ਹੁਣ ਉਨ੍ਹਾਂ ਦਾ ਧਿਆਨ ਹੋਰ ਕਿਸੇ ਪਾਸੇ ਨਾ ਖਿੱਚਣਾ। ਕੋਈ ਦੁਨਿਆਵੀ ਗੱਲ ਕੰਨਾਂ ਤੱਕ ਨਾ ਪਹੁੰਚਾਈ ਜਾਏ। ਸਾਰਾ ਸਮਾਂ ਗੁਰਬਾਣੀ ਸੁਣਨ ਤੇ ਪੜ੍ਹਨ ਵਿਚ ਹੀ ਲਗਦਾ। ਸਾਰੇ ਸਰਦਾਰ ਦੀਵਾਲੀ ਕਾਰਣ ਪੁੱਜੇ ਹੋਏ ਸਨ। ਸੁਲਤਾਨੁਲ-ਕੌਮ ਨੇ ਸਭ ਨੂੰ ਆਖਿਆ:-

"ਤੁਸਾਂ ਬੜਾ ਪਿਆਰ ਦਿੱਤਾ ਹੈ। ਮੇਰੇ ਜਿਹੇ ਨਾਚੀਜ਼ ਨੂੰ ਪਾਤਸ਼ਾਹ ਬਣਾਇਆ, ਇਹ ਪੰਥ ਦੀ ਗਰੀਬ-ਨਿਵਾਜੀ ਹੈ। ਮੇਰੀ ਇਹੋ ਹੀ ਬੇਨਤੀ ਹੈ ਕਿ ਕੋਈ ਇਸਤਰੀ-ਪੁਰਸ਼ ਮੇਰੀ ਅਰਥੀ ਨਾਲ ਹੰਝੂ ਨਾ ਵਗਾਏ। ਸਾਰੇ 'ਵਾਹਿਗੁਰੂ-ਵਾਹਿਗੁਰੂ' ਹੀ ਕਰਦੇ ਜਾਣ। ਸਸਕਾਰ ਨਵਾਬ ਕਪੂਰ ਸਿੰਘ ਜੀ ਦੇ ਲਾਗੇ ਬਾਬਾ ਅਟਲ ਸਾਹਿਬ ਹੀ ਕਰਨਾ" ਸਾਰਿਆਂ ਨੇ ਯਕੀਨ ਦਿਵਾਇਆ ਅਤੇ ਕਿਹਾ ਕਿ ਅਜਿਹਾ ਹੀ ਹੋਵੇਗਾ। ਆਪ ਜੀ 20 ਅਕਤੂਬਰ 1783 ਈ. ਨੂੰ ਅਕਾਲ ਚਲਾਣਾ ਕਰ ਗਏ।

ਸਸਕਾਰ ਉਸੇ ਹੀ ਤਰ੍ਹਾਂ ਕੀਤਾ ਗਿਆ ਜਿਵੇਂ ਜਥੇਦਾਰ ਜੀ ਕਹਿ ਗਏ ਸਨ। ਸਾਰੇ ਸਰਦਾਰ, ਸਿੰਘ, ਸੰਗਤਾਂ ਸਿਰਫ ਫੁੱਲਾਂ ਦੀ ਵਰਸ਼ਾ ਹੀ ਕਰ ਰਹੀਆਂ ਸਨ ਤੇ ਕਿਸੇ ਨੇ ਅੱਥਰੂ ਤੱਕ ਨਾ ਵਗਾਇਆ ਪਰ ਸਸਕਾਰ ਹੋ ਜਾਣ ਉਪਰੰਤ ਕਿਸੇ ਦੇ ਹੰਝੂ ਨਾ ਰੁਕੇ। ਸਭ ਇਹ ਕਹਿ ਰਹੇ ਸਨ ਕਿ:-

"ਬਾਬਾ ਬੰਦਾ ਸਿੰਘ ਤੇ ਨਵਾਬ ਕਪੂਰ ਸਿੰਘ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਦੇ ਲਗਾਏ ਬਾਗ ਖ਼ਾਲਸਾ ਨੂੰ ਮਾਲੀ ਹੋ ਕੇ ਅਜਿਹਾ ਸਰਸਬਜ਼ ਕੀਤਾ ਹੈ, ਜਿਸ ਦੀ ਖੁਸ਼ਬੂ ਪੂਰਬ ਤੋਂ ਪੱਛਮ ਤੱਕ, ਉਤਰ ਤੋਂ ਦੱਖਣ ਤੱਕ ਫੈਲੀ ਹੈ"। ਗਿਆਨੀ ਗਿਆਨ ਸਿੰਘ ਜੀ ਨੇ ਉਨ੍ਹਾਂ ਦੇ ਅਕਾਲ ਚਲਾਣੇ ਦਾ ਦ੍ਰਿਸ਼ ਖਿੱਚਦੇ ਹੋਏ ਖੂਬ ਲਿਖਿਆ ਹੈ:-

**ਦਾਮ ਸੱਠ ਚਾਲੀਏ ਮੈਂ ਦਰਦ ਸਿਕਮ ਸੰਗ,**
**ਆਖ ਗੁਰੂ ਪੁਰਿ ਗਯੋ ਸੁਧਾਸਰ ਮਾਂਹਿ ਹੈ।**
**ਤਾਂਹਿ ਕਾ ਮਰਨ ਸੁਨਿ ਹੋਇ ਸਭਿ ਸਿੰਘ ਕੈਹੈਂ,**
**ਏ ਰੇ ਜਮ ਰਾਜ। ਤੈ ਅਕਾਜ਼ ਕੀਨੋਂ ਕਾਹਿ ਹੈ?**
**ਪਰਉਪਕਾਰੀ ਸੂਰੋ ਪੂਰੋ ਬੀਰ ਅਤਿ ਭਾਰੀ।**
**ਪੰਥ ਖਾਲਸੇ ਕਾ ਪਾਰੀ ਥਾ ਉਦਾਰੀ ਵਾਹਿ ਹੈ।**
**ਕੌਨ ਕੋ ਕਹੇਂਗੇ ਬਾਦਸ਼ਾਹਿ ਹਮ ਚਾਹਿ ਨਿਜ**
**ਕੌਨ ਦੇਗ ਤੇਗ ਫਤੇ ਸੁ ਜਸ ਲਹਾਹਿ ਹੈ ॥94॥**

*(ਪੰਥ ਪ੍ਰਕਾਸ਼ 2707)*

ਇਸ ਤਰ੍ਹਾਂ ਪੰਜਾਬ ਦਾ ਮਹਾਨ ਸਪੂਤ, ਸਿਰਜਨਾਤਮਿਕ ਪ੍ਰਤਿਭਾ ਦਾ ਧਾਰਨੀ, ਸੂਰਬੀਰ-ਯੋਧਾ, ਅਦੁੱਤੀ ਪ੍ਰਬੰਧਕ ਤੇ ਸੰਸਥਾਪਕ, ਉਦਮ ਭਰਪੂਰ ਸੰਸਾਰਕ ਜੀਵਨ ਬਤੀਤ ਕਰਨ ਅਤੇ ਪੰਜਾਬ ਨੂੰ ਵਿਦੇਸ਼ੀਆਂ ਦੇ ਖ਼ਤਰਿਆਂ ਤੋਂ ਮੁਕਤ ਕਰਨ ਪਿੱਛੋਂ ਅਕਾਲ ਪੁਰਖ ਵਾਹਿਗੁਰੂ ਨੂੰ ਪਿਆਰਾ ਹੋ ਗਿਆ।

***





# ਸੁਲਤਾਨ-ਉਲ-ਕੌਮ ਨੂੰ ਯਾਦ ਕਰਦਿਆਂ

ਡਾ. ਪਰਮਵੀਰ ਸਿੰਘ

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਸੁਲਤਾਨ-ਉਲ-ਕੌਮ ਵੱਜੋਂ ਸਿੱਖਾਂ ਵਿਚ ਆਪਣੀ ਵਿਲੱਖਣ ਪਛਾਣ ਕਾਇਮ ਕੀਤੀ ਹੈ। ਲੰਮੇ ਖ਼ੂਨੀ ਸੰਘਰਸ਼ ਵਿਚੋਂ ਲੰਘ ਕੇ ਇਸ ਨੇ ਇਹ ਪਦਵੀ ਗ੍ਰਹਿਣ ਕੀਤੀ ਹੈ। ਹਰ ਬਿਖੜੇ ਪੈਂਡੇ ਸਮੇਂ ਅੱਗੇ ਹੋ ਕੇ ਕੌਮ ਦੀ ਅਗਵਾਈ ਕਰਨਾ ਅਤੇ ਪੂਰਨ ਦੂਰ-ਦ੍ਰਿਸ਼ਟੀ ਨਾਲ ਗੁਰਮਤਿ ਸਿਧਾਂਤਾਂ ਦੀ ਪਾਲਣਾ ਕਰਦੇ ਹੋਏ ਦੁਸ਼ਮਣਾਂ ਨਾਲ ਲੋਹਾ ਲੈਣਾ ਇਸ ਦੀ ਸ਼ਖ਼ਸੀਅਤ ਦਾ ਵਿਸ਼ੇਸ਼ ਗੁਣ ਸੀ। ਭਾਵੇਂ ਕਿ ਸਿੱਖਾਂ ਦੀਆਂ ਬਾਰਾਂ ਮਿਸਲਾਂ[1] ਵਿਚੋਂ ਇਹ ਆਹਲੂਵਾਲੀਆ[2] ਮਿਸਲ ਦਾ ਮੁੱਖੀ ਸੀ ਪਰ ਸਮੂਹ ਸਿੱਖ ਸਰਦਾਰ ਇਸ ਦਾ ਸਤਿਕਾਰ ਕਰਦੇ ਸਨ।

ਜਥੇਦਾਰ ਜੱਸਾ ਸਿੰਘ ਜੀ ਦਾ ਜਨਮ ਅਜਿਹੇ ਪਰਿਵਾਰ ਵਿਚ ਹੋਇਆ ਜਿਹੜਾ ਗੁਰੂ-ਘਰ ਪ੍ਰਤੀ ਅਥਾਹ ਸ਼ਰਧਾ ਰੱਖਦਾ ਸੀ। ਉਸਦਾ ਦਾਦਾ ਦੇਵਾ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਰਹਿ ਕੇ ਉਨ੍ਹਾਂ ਦੀ ਸੇਵਾ ਕਰਦਾ ਰਿਹਾ। ਉਸ ਦੇ ਤਿੰਨ ਪੁੱਤਰ ਸਨ - ਗੁਰਬਖ਼ਸ਼ ਸਿੰਘ, ਸਦਰ ਸਿੰਘ ਅਤੇ ਬਦਰ ਸਿੰਘ। ਬਦਰ ਸਿੰਘ ਦੇ ਘਰ ਕੋਈ ਸੰਤਾਨ ਨਹੀਂ ਸੀ। ਸੰਤਾਨ ਦੀ ਪ੍ਰਾਪਤੀ ਵਾਸਤੇ ਇਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅੱਗੇ ਬੇਨਤੀ ਕੀਤੀ। ਗੁਰੂ ਜੀ ਨੇ ਅਸੀਸ ਦਿੰਦੇ ਹੋਏ ਕਿਹਾ, "ਵਾਹਿਗੁਰੂ ਅਕਾਲ ਪੁਰਖ ਦੀ ਅਰਾਧਨਾ ਕਰੋ, ਸਾਧ ਸੰਗਤ ਦੀ ਸੇਵਾ ਕਰੋ, ਗੁਰੂ ਨਾਨਕ ਦਾ ਧਿਆਨ ਧਰੋ, ਗੁਰੂ ਅੰਗ-ਸੰਗ ਹੈ, ਤੁਹਾਡਾ ਪੁੱਤਰ ਗੁਰੂ ਕਾ ਲਾਲ ਹੋਵੇਗਾ।"[3]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾ ਜਾਣ ਤੋਂ ਬਾਅਦ ਸਿੱਖੀ ਸਿਦਕ ਵਿਚ ਪੂਰੇ ਭਾਈ ਬਦਰ ਸਿੰਘ ਦੇ ਘਰ ਇਕ ਪੁੱਤਰ ਨੇ ਜਨਮ ਲਿਆ। ਬੱਚੇ ਦਾ ਨਾਂ ਜੱਸਾ ਸਿੰਘ ਜੀ ਰੱਖਿਆ ਗਿਆ, ਇਹ ਘਟਨਾ 1718 ਈਸਵੀ ਦੀ ਹੈ। ਪਿਤਾ ਦਾ ਪਿਆਰ ਬੱਚੇ ਨੂੰ ਬਹੁਤੀ ਦੇਰ ਨਸੀਬ ਨਹੀਂ ਹੋਇਆ ਅਤੇ ਚਾਰ ਸਾਲ ਬਾਅਦ ਉਹ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ। ਜਦੋਂ ਬਾਲ ਜੱਸਾ ਸਿੰਘ ਜੀ ਪੰਜ ਸਾਲ ਦਾ ਹੋਇਆ ਤਾਂ ਉਸ ਦੀ ਮਾਤਾ ਉਸ ਨੂੰ ਲੈ ਕੇ ਮਾਤਾ ਸੁੰਦਰ ਕੌਰ ਜੀ ਕੋਲ ਦਿੱਲੀ ਆ ਗਈ।

ਜਥੇਦਾਰ ਜੱਸਾ ਸਿੰਘ ਜੀ ਦਾ ਮੁੱਢਲਾ ਸਮਾਂ ਮਾਤਾ ਸੁੰਦਰ ਕੌਰ ਜੀ ਕੋਲ ਬੀਤਿਆ। ਮਾਤਾ ਜੀ ਨੇ ਇਸ ਦਾ ਪੁੱਤਰਾਂ ਵਾਂਗ ਪਾਲਣ-ਪੋਸ਼ਣ ਕੀਤਾ ਅਤੇ ਇਸ ਦੇ ਮਨ ਵਿਚ ਗੁਰਮਤਿ ਦੇ ਉਨ੍ਹਾਂ ਸਾਰੇ ਗੁਣਾਂ ਦਾ ਸੰਚਾਰ ਕੀਤਾ ਜਿਹੜੇ ਜੀਵਨ-ਭਰ ਕੌਮ ਦੀ ਭਲਾਈ ਅਤੇ ਚੜ੍ਹਦੀਕਲਾ ਲਈ ਇਸ ਨੂੰ ਪ੍ਰੇਰਿਤ ਕਰਦੇ ਰਹੇ। ਜਥੇਦਾਰ ਜੱਸਾ ਸਿੰਘ ਜੀ ਦਾ ਜਨਮ ਲਾਹੌਰ ਦੇ ਨੇੜੇ ਦੇ ਇਕ ਪਿੰਡ 'ਆਹਲੂ' ਵਿਖੇ ਹੋਇਆ ਸੀ। ਏਸੇ ਕਰਕੇ ਇਸ ਪਿੰਡ ਦੇ ਨਾਂ ਤੋਂ ਹੀ ਇਕ ਮਿਸਲ ਬਣੀ ਜਿਸ ਦਾ ਇਹ ਮੁਖੀ ਬਣਿਆ ਅਤੇ ਇਥੋਂ ਹੀ ਇਸ ਦਾ ਨਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਪ੍ਰਸਿੱਧ ਹੋਇਆ। ਜਥੇਦਾਰ ਜੱਸਾ ਸਿੰਘ ਜੀ ਦੀ ਮਾਤਾ ਗੁਰੂ-ਘਰ ਦੀ

ਸ਼ਰਧਾਲੂ ਸੀ ਅਤੇ ਹਮੇਸ਼ਾਂ ਗੁਰਬਾਣੀ ਨਾਲ ਜੁੜੇ ਰਹਿਣਾ ਵਧੇਰੇ ਪਸੰਦ ਕਰਦੀ ਸੀ। ਇਸ ਨੂੰ ਬਹੁਤ ਸਾਰੀ ਬਾਣੀ ਕੰਠ ਸੀ ਅਤੇ ਇਸ ਦੇ ਇਸ ਗੁਣ ਨੇ ਇਸ ਨੂੰ ਸ਼ਰਧਾਲੂਆਂ ਵਿਚ ਸਤਿਕਾਰ ਦਾ ਪਾਤਰ ਵੀ ਬਣਾਇਆ ਸੀ। ਇਹ ਬਹੁਤ ਹੀ ਸ਼ਰਧਾ ਅਤੇ ਪ੍ਰੇਮ ਸਹਿਤ ਦੋਤਾਰੇ ਨਾਲ ਗੁਰਬਾਣੀ ਦਾ ਗਾਇਨ ਕਰਦੀ ਸੀ। ਇਸ ਦੇ ਇਨ੍ਹਾਂ ਗੁਣਾਂ ਦਾ ਵਿਖਿਆਨ ਕਰਦੇ ਹੋਏ ਭਾਈ ਰਤਨ ਸਿੰਘ ਭੰਗੂ ਦੱਸਦੇ ਹਨ :

> **ਆਹਲੂਵਾਲੀਏ ਇਕ ਕੌਮ ਕਹਾਵੈ,**
> **ਲਾਹੌਰ ਕਸੂਰਹਿ ਮੱਧ ਬਸਾਵੈ।**
> **ਉਹਾਂ ਥੋ ਇਕ ਗਰੀਬ ਕਲਾਲ,**
> **ਹੁਤੋ ਸਿੰਘ ਥੋ ਵਹਿ ਗੁਰ ਲਾਲ।**
> **ਦਯਾਲ ਸਿੰਘ ਥੋ ਉਸ ਕੋ ਨਾਮ,**
> **ਕਰਤ ਹੁਤੋ ਸੋ ਸਰਬਹਿ ਕਾਮ।**
> **ਸੋ ਮਰ ਗਯੋ ਰਹਯੋ ਸੁਤ ਔ ਨਾਰਿ,**
> **ਹੁਤੋ ਦੋਊਨ ਕੋ ਅਤਿ ਸੈ ਪਯਾਰ।**
> **ਹੁਤੀ ਸਿੰਘਨ ਕੀ ਬੇਟੀ ਸੋਇ,**
> **ਪਿਤਾ ਪੜ੍ਹਾਈ ਅੱਛਰ ਤੋਇ।**
> **ਗੁਰਬਾਣੀ ਤਿਸ ਕੰਠ ਘਨੇਰੀ,**
> **ਹੁਤੀ ਸਿੱਖਣੀ ਦੁਇ ਪਖ ਕੇਰੀ।**
> **ਪੋਥੀ ਰਾਖਤ ਗਾਤ੍ਰੇ ਪਾਇ,**
> **ਸਿਖ ਸੰਗਤ ਮੈਂ ਪਹੁੰਚੈ ਜਾਇ।**
> **ਬਡੀ ਪ੍ਰਾਤ ਉਠ ਚੌਕੀ ਕਰੈ,**
> ***ਸਮੈਂ ਸੰਝ ਭੀ ਸੋਦਰ ਪੜ੍ਹੈ।***
> **ਦੋਹਰਾ—**
> **ਆਪ ਦੁਤਾਰੇ ਵਹਿ ਫੜੈ ਬਾਲ ਸੁ ਦਾਸੀ ਪ੍ਰੇਮ।**
> **ਦੋਊ ਵਖਤ ਚੌਕੀ ਕਰੈ ਯਿਹ ਥੋ ਉਸ ਕੋ ਨੇਮ**[14]

ਸ. ਬਦਰ ਸਿੰਘ ਦੇ ਚਲਾਣੇ ਉਪਰੰਤ ਉਸ ਦੀ ਸੁਪਤਨੀ ਵਧੇਰੇ ਸਮਾਂ ਗੁਰਬਾਣੀ ਵੱਲ ਹੀ ਧਿਆਨ ਲਗਾਉਂਦੀ ਪਰ ਮਨ ਟਿਕਾਉ ਵਿਚ ਨਹੀਂ ਸੀ ਆ ਰਿਹਾ। ਉਸ ਦੇ ਭਰਾ ਸ. ਬਾਘ ਸਿੰਘ ਨੇ ਉਸ ਨੂੰ ਕੁਝ ਸਮੇਂ ਲਈ ਉਸ ਪਿੰਡ ਤੋਂ ਦੂਰ ਜਾਣ ਦੀ ਸਲਾਹ ਦਿੱਤੀ ਜਿਸ ਨੂੰ ਉਸ ਨੇ ਪ੍ਰਵਾਨ ਕਰ ਲਿਆ। ਸ. ਬਾਘ ਸਿੰਘ ਆਪਣੀ ਭੈਣ ਅਤੇ ਬਾਲਕ ਜੱਸਾ ਸਿੰਘ ਜੀ ਨੂੰ ਲੈ ਕੇ ਮਾਤਾ ਸੁੰਦਰ ਕੌਰ ਜੀ ਕੋਲ ਦਿੱਲੀ ਚਲਾ ਗਿਆ। ਮਾਤਾ ਜੀ ਨੇ ਪਰਿਵਾਰ ਨੂੰ ਪਿਆਰ ਸਹਿਤ ਗਲੇ ਨਾਲ ਲਾਇਆ ਅਤੇ ਉਥੇ ਨਿਵਾਸ ਕਰਨ ਲਈ ਉਨ੍ਹਾਂ ਦੀ ਬੇਨਤੀ ਨੂੰ ਪ੍ਰਵਾਨ ਕਰ ਲਿਆ। ਬਾਲਕ ਜੱਸਾ ਸਿੰਘ ਜੀ ਦੀ ਮਾਤਾ ਦਾ ਗੁਰਬਾਣੀ ਗਾਇਨ ਅਤੇ ਪ੍ਰੇਮ ਦੇਖ ਕੇ ਮਾਤਾ ਸੁੰਦਰ ਕੌਰ ਜੀ ਬਹੁਤ ਖੁਸ਼ ਹੋਏ। ਬਾਲਕ ਜੱਸਾ ਸਿੰਘ ਜੀ ਉਥੇ ਹੀ ਗੁਰਬਾਣੀ ਵਿਦਿਆ ਹਾਸਲ ਕਰਨ ਲੱਗਿਆ। ਵਿਦਿਆ ਵਿਚ ਰੁਚੀ ਅਤੇ ਭੋਲੇਪਨ ਕਾਰਨ ਬਾਲ ਜੱਸਾ ਸਿੰਘ ਜੀ ਛੇਤੀ ਹੀ ਮਾਤਾ ਸੁੰਦਰ ਕੌਰ ਜੀ ਦੀ ਖਿੱਚ ਦਾ ਕਾਰਨ ਬਣਿਆ ਅਤੇ ਮਾਤਾ ਜੀ ਉਸ ਨੂੰ ਬਹੁਤ ਪਿਆਰ ਕਰਨ ਲੱਗੇ। ਗਿਆਨੀ ਗਿਆਨ ਸਿੰਘ ਜੀ ਦੱਸਦੇ ਹਨ, "ਜਥੇਦਾਰ ਜੱਸਾ ਸਿੰਘ ਜੀ ਦੀ ਸੁੰਦਰਤਾ, ਹੋਣਹਾਰ ਤੇ ਭੋਲੀਆਂ-ਭਾਲੀਆਂ ਗੱਲਾਂ ਵੇਖ ਮਾਤਾ ਸੁੰਦਰ ਕੌਰ ਜੀ ਇਸ ਦੇ ਨਾਲ ਪਿਆਰ ਕਰਦੇ ਅਤੇ ਆਪਣੀ ਝੋਲੀ ਵਿਚ ਲੈ ਕੇ ਖਿਡਾਂਦੇ ਸਨ, ਮਾਤਾ ਜੀ ਨੇ ਹੀ ਬਾਲ ਜੱਸਾ ਸਿੰਘ ਜੀ ਨੂੰ ਗੁਰਮੁਖੀ ਪੜ੍ਹਾਈ। ਜਥੇਦਾਰ ਜੱਸਾ ਸਿੰਘ ਜੀ ਦੀ ਮਾਤਾ ਸਵੇਰ ਵੇਲੇ ਦੋਤਾਰੇ ਨਾਲ ਆਸਾ ਦੀ ਵਾਰ ਪੜ੍ਹ ਕੇ ਮਾਤਾ ਜੀ ਨੂੰ ਸੁਣਾਇਆ ਕਰਦੀ ਸੀ। ਜਥੇਦਾਰ ਜੱਸਾ ਸਿੰਘ ਜੀ ਵੀ ਆਪਣੀ ਮਾਂ ਦੇ ਨਾਲ ਪੜ੍ਹਨ ਲੱਗ ਪਿਆ, ਇਨ੍ਹਾਂ ਦੀ ਮਿਲਵੀਂ ਤੇ ਦਿਲ ਖਿਚਵੀਂ ਆਵਾਜ਼ ਨੂੰ ਮਾਤਾ ਜੀ ਨੇ ਬਹੁਤ ਪਸੰਦ ਕੀਤਾ।"[15]

ਜਥੇਦਾਰ ਜੱਸਾ ਸਿੰਘ ਜੀ ਦੇ ਬਚਪਨ ਦਾ ਬਹੁਤਾ ਹਿੱਸਾ ਦਿੱਲੀ ਵਿਖੇ ਹੀ ਬੀਤਿਆ ਜਿਥੇ ਭਵਿੱਖ ਦੀਆਂ ਚੁਣੌਤੀਆਂ ਨਾਲ ਲੋਹਾ ਲੈਣ ਲਈ ਉਸ ਦੇ ਮਨ ਵਿਚ ਅਧਿਆਤਮਿਕ ਦ੍ਰਿੜ੍ਹਤਾ ਪੈਦਾ ਕੀਤੀ ਗਈ ਸੀ। ਮਾਂ-ਪੁੱਤ ਮਾਤਾ ਸੁੰਦਰ ਕੌਰ ਜੀ ਦੀ ਸੇਵਾ ਵਿਚ ਅਨੰਦ ਮਹਿਸੂਸ ਕਰਦੇ ਸਨ। ਮਾਂ ਸ਼ਬਦ ਅਤੇ ਦੋਤਾਰੇ ਦੀਆਂ ਸੁਰਾਂ ਦੇ ਅਨੰਦਮਈ ਕੀਰਤਨ ਰਾਹੀਂ ਸੰਗਤ ਨੂੰ ਨਿਹਾਲ ਕਰਦੀ ਅਤੇ ਜਥੇਦਾਰ ਜੱਸਾ ਸਿੰਘ ਜੀ ਆਪਣੀ ਮਾਤਾ ਕੋਲ ਬੈਠ ਕੇ ਸ਼ਬਦ ਪੜ੍ਹਦਾ ਸੀ। ਮਾਤਾ



ਸੁੰਦਰ ਕੌਰ ਜੀ ਉਨ੍ਹਾਂ ਦੀ ਸਿੱਖੀ ਸੇਵਕੀ ਅਤੇ ਗੁਰਮਤਿ ਪ੍ਰਵਾਹ ਦੀ ਦ੍ਰਿੜ੍ਹਤਾ ਤੋਂ ਬੇਹੱਦ ਪ੍ਰਸੰਨ ਸੀ। ਮਾਤਾ ਜੀ ਜਥੇਦਾਰ ਜੱਸਾ ਸਿੰਘ ਜੀ ਦੀ ਧਾਰਮਿਕ ਪ੍ਰਪੱਕਤਾ ਅਤੇ ਅਧਿਆਤਮਿਕ ਉੱਚਤਾ ਤੋਂ ਖੁਸ਼ ਹੋ ਕੇ ਉਸ ਨੂੰ ਸਿੱਖੀ ਵਿਚ ਦ੍ਰਿੜ੍ਹ ਰਹਿਣ ਦੀਆਂ ਅਸੀਸਾਂ ਦਿੰਦੇ ਸਨ। ਜਥੇਦਾਰ ਜੱਸਾ ਸਿੰਘ ਜੀ ਦੀ ਉਮਰ 12-13 ਸਾਲ ਦੀ ਸੀ ਜਦੋਂ ਉਸ ਦਾ ਮਾਮਾ ਸਰਦਾਰ ਬਾਘ ਸਿੰਘ ਉਨ੍ਹਾਂ ਨੂੰ ਲੈਣ ਲਈ ਦਿੱਲੀ ਚਲਾ ਗਿਆ। ਮਾਤਾ ਸੁੰਦਰ ਕੌਰ ਜੀ ਬਾਲਕ ਜਥੇਦਾਰ ਜੱਸਾ ਸਿੰਘ ਜੀ ਨੂੰ ਬੇਹੱਦ ਪਿਆਰ ਕਰਦੇ ਸਨ ਅਤੇ ਉਨ੍ਹਾਂ ਜਾਣ ਸਮੇਂ ਉਸ ਨੂੰ ਵਿਦਾਇਗੀ ਵਜੋਂ ਇਕ ਕ੍ਰਿਪਾਨ, ਇਕ ਗੁਰਜ, ਢਾਲ, ਕਮਾਨ, ਤੀਰਾਂ ਦਾ ਭੱਥਾ, ਪੁਸ਼ਾਕਾ ਅਤੇ ਚਾਂਦੀ ਦੀ ਚੋਬ ਦੀ ਬਖ਼ਸ਼ਿਸ਼ ਕਰਦੇ ਹੋਏ ਅਸੀਸ ਦਿੱਤੀ, "ਤੇਰੇ ਔਰ ਤੇਰੀ ਸੰਤਾਨ ਅੱਗੇ ਆਸਿਆਂ ਵਾਲੇ (ਚੋਬਦਾਰ) ਚਲਿਆ ਕਰਨਗੇ।"[6]

ਮਾਤਾ ਜੀ ਤੋਂ ਵਿਦਾ ਹੋ ਕੇ ਇਹ ਪਰਿਵਾਰ ਪੰਜਾਬ ਵਾਪਸ ਆ ਗਿਆ। ਦਿੱਲੀ ਨਿਵਾਸ ਦੌਰਾਨ ਜਥੇਦਾਰ ਜੱਸਾ ਸਿੰਘ ਜੀ ਦਾ ਜੀਵਨ ਧਾਰਮਿਕ ਮਾਹੌਲ ਵਿਚ ਢਲਿਆ ਸੀ ਪਰ ਇਤਿਹਾਸ ਦੀਆਂ ਘਟਨਾਵਾਂ ਨੇ ਉਸ ਦੇ ਮਨ 'ਤੇ ਗਹਿਰਾ ਅਸਰ ਕੀਤਾ ਸੀ। ਇਸੇ ਪ੍ਰਭਾਵ ਅਧੀਨ ਇਸ ਦੀ ਮਾਤਾ ਅਤੇ ਮਾਮਾ ਇਹਨਾਂ ਨੂੰ ਨਵਾਬ ਕਪੂਰ ਸਿੰਘ ਕੋਲ ਲੈ ਆਏ ਸਨ, ਜਿਸ ਨੇ ਕਰਤਾਰਪੁਰ ਵਿਖੇ ਆਪਣੇ ਦਲ ਸਮੇਤ ਪੜਾਅ ਕੀਤਾ ਹੋਇਆ ਸੀ। ਅੰਮ੍ਰਿਤ ਵੇਲੇ ਜਥੇਦਾਰ ਜੱਸਾ ਸਿੰਘ ਜੀ ਅਤੇ ਉਸ ਦੀ ਮਾਤਾ ਨੇ ਸੰਗਤ ਵਿਚ ਕੀਰਤਨ ਕੀਤਾ ਜਿਸ ਤੋਂ ਪੈਦਾ ਹੋਏ ਅਨੰਦਮਈ ਮਾਹੌਲ ਨੇ ਨਵਾਬ ਕਪੂਰ ਸਿੰਘ ਨੂੰ ਬਹੁਤ ਪ੍ਰਭਾਵਿਤ ਕੀਤਾ। ਉਸ ਨੇ ਜਥੇਦਾਰ ਜੱਸਾ ਸਿੰਘ ਜੀ ਅਤੇ ਉਸ ਦੀ ਮਾਤਾ ਨੂੰ ਬੁਲਾਇਆ ਅਤੇ ਉਹਨਾਂ ਦੇ ਪਿਛੋਕੜ ਸੰਬੰਧੀ ਜਾਣਕਾਰੀ ਪ੍ਰਾਪਤ ਕੀਤੀ। ਨਵਾਬ ਕਪੂਰ ਸਿੰਘ ਦੇ ਮਨ ਵਿਚ ਮਾਤਾ ਸੁੰਦਰ ਕੌਰ ਜੀ ਦਾ ਬਹੁਤ ਸਤਿਕਾਰ ਸੀ ਅਤੇ ਜਦੋਂ ਉਸ ਨੂੰ ਜਥੇਦਾਰ ਜੱਸਾ ਸਿੰਘ ਜੀ ਦੇ ਮਾਤਾ ਸੁੰਦਰ ਕੌਰ ਜੀ ਕੋਲ ਬਿਤਾਏ ਬਚਪਨ ਅਤੇ ਗ੍ਰਹਿਣ ਕੀਤੀ ਗੁਰਮਤਿ ਵਿੱਦਿਆ ਬਾਰੇ ਪਤਾ ਲੱਗਿਆ ਤਾਂ ਉਸ ਨੇ ਤੁਰੰਤ ਹੀ ਉਸ ਨੂੰ ਦਲ ਵਿਚ ਹੀ ਸ਼ਾਮਲ ਨਹੀਂ ਕੀਤਾ ਬਲਕਿ ਆਪਣਾ ਧਰਮ-ਪੁੱਤਰ ਬਣਾ ਲਿਆ। ਦਲ ਵਿਚ ਸ਼ਾਮਲ ਕਰ ਕੇ ਉਸ ਨੂੰ ਘੋੜਿਆਂ ਦੀ ਸੇਵਾ ਵਿਚ ਲਗਾ ਦਿੱਤਾ ਗਿਆ।[7] ਇਥੇ ਨਿਵਾਸ ਦੌਰਾਨ ਹੀ ਇਹ ਨਵਾਬ ਕਪੂਰ ਸਿੰਘ ਦੇ ਹੱਥੋਂ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ। ਘੋੜਿਆਂ ਦੀ ਸੇਵਾ ਦੌਰਾਨ ਹੀ ਇਕ ਦਿਨ ਸਾਥੀਆਂ ਨਾਲ ਕੁਝ ਤਲਖੀ ਹੋ ਗਈ ਅਤੇ ਉਹਨਾਂ ਵੱਲੋਂ ਤੰਗ ਕਰਨ 'ਤੇ ਇਸ ਨੇ ਨਵਾਬ ਕਪੂਰ ਸਿੰਘ ਕੋਲ ਆ ਕੇ ਸ਼ਿਕਾਇਤ ਕਰ ਦਿੱਤੀ। ਨਵਾਬ ਸਾਹਿਬ ਨੇ ਪਿਆਰ ਨਾਲ ਕੋਲ ਬਿਠਾ ਕੇ ਕਿਹਾ ਕਿ ਜਿਸ ਪੰਥ ਨੇ ਕਪੂਰ ਸਿੰਘ ਨੂੰ ਨਵਾਬੀ ਬਖ਼ਸ਼ੀ ਹੈ, ਇਕ ਦਿਨ ਉਹ ਤੁਹਾਨੂੰ ਪਾਤਸ਼ਾਹੀ ਬਖ਼ਸ਼ ਦੇਵੇਗਾ। ਉਸੇ ਦਿਨ ਤੋਂ ਉਸ ਬੱਚੇ ਨੂੰ ਜਥੇਦਾਰ ਜੱਸਾ ਸਿੰਘ ਜੀ ਕਲਾਲ ਤੋਂ ਜਥੇਦਾਰ ਜੱਸਾ ਸਿੰਘ ਜੀ ਸ਼ਾਹ ਕਿਹਾ ਜਾਣ ਲੱਗਿਆ।[8]

ਜਥੇ ਦੀ ਸੇਵਾ ਕਰਦਿਆਂ ਮਨ ਵਿਚ ਜੁਝਾਰੂ ਬਿਰਤੀਆਂ ਉਜਾਗਰ ਹੋਣ ਲੱਗੀਆਂ। ਜਿਸ ਦੇ ਸਿੱਟੇ ਵੱਜੋਂ ਸ਼ਸਤਰ ਵਿੱਦਿਆ ਵਿਚ ਵਿਸ਼ੇਸ਼ ਰੁਚੀ ਪੈਦਾ ਹੋ ਗਈ। ਇਸੇ ਰੁਚੀ ਨੇ ਉਸ ਦੇ ਅੰਦਰ ਇਕ ਜੁਝਾਰੂ ਜਰਨੈਲ ਵਾਲੇ ਗੁਣ ਪੈਦਾ ਕਰ ਦਿੱਤੇ ਸਨ। ਗੁਰਮਤਿ ਦੀ ਸਿੱਖਿਆ ਅਤੇ ਸ਼ਸਤਰਾਂ ਦੀ ਵਿੱਦਿਆ ਦੇ ਸੁਮੇਲ ਨੇ ਜਥੇਦਾਰ ਜੱਸਾ ਸਿੰਘ ਜੀ ਵਿਚ ਗੁਰੂ-ਆਸ਼ੇ ਵਾਲੇ ਗੁਣਾਂ ਦਾ ਸੰਚਾਰ ਕੀਤਾ ਸੀ। ਪੰਥ ਅਤੇ ਸੰਗਤ ਦੀ ਸੇਵਾ ਅਤੇ ਪਰਉਪਕਾਰ ਨੇ ਉਸ ਪ੍ਰਤੀ ਖਿੱਚ ਪੈਦਾ ਕੀਤੀ ਸੀ। ਸਿੱਖ ਜਥੇਬੰਦੀਆਂ ਵਿਚ ਉਸ ਦੇ ਜੁਝਾਰੂ ਗੁਣਾਂ ਦੀ ਚਰਚਾ ਨੇ ਉਸ ਨੂੰ ਸਿੱਖਾਂ ਵਿਚ ਸਤਿਕਾਰ ਦਾ ਪਾਤਰ ਬਣਾ ਦਿੱਤਾ ਸੀ, ਜਿਹੜਾ ਕੇ ਹਰ ਯੁੱਧ ਸਮੇਂ ਅੱਗੇ ਹੋ ਕੇ ਲੜਦਾ ਸੀ ਅਤੇ ਆਪਣੇ ਸਾਥੀਆਂ ਨੂੰ ਅੱਗੇ ਵੱਧ ਕੇ ਦੁਸ਼ਮਣ ਨਾਲ ਲੋਹਾ ਲੈਣ ਲਈ ਪ੍ਰੇਰਿਤ ਕਰਦਾ ਸੀ। ਉਸ ਦੇ ਇਸ ਜਰਨੈਲੀ ਗੁਣ ਦੀ ਖਿੱਚ ਉਸ ਦੀ ਆਪਣੀ ਮਿਸਲ ਦੇ ਨਾਲ-ਨਾਲ

ਦੂਜੀਆਂ ਮਿਸਲਾਂ ਦੇ ਜੁਝਾਰੂ ਸਿੰਘਾਂ ਨੂੰ ਵੀ ਪ੍ਰਭਾਵਿਤ ਕਰਦੀ ਸੀ। ਇਸੇ ਗੁਣ ਕਰ ਕੇ ਹੀ ਨਵਾਬ ਕਪੂਰ ਸਿੰਘ ਨੇ 1748 ਵਿਚ ਜਦੋਂ ਵੈਸਾਖੀ ਦੇ ਮੌਕੇ ਅੰਮ੍ਰਿਤਸਰ ਵਿਖੇ ਸਿੱਖਾਂ ਦੇ ਸਮੂਹ 65 ਦਲਾਂ ਨੂੰ ਇਕੱਠੇ ਕਰ ਕੇ ਖ਼ਾਲਸੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਇਸ ਦਾ ਕੌਮੀ ਆਗੂ ਚੁਣ ਲਿਆ ਗਿਆ ਸੀ।

ਇਸੇ ਸਮੇਂ ਦੌਰਾਨ ਮੀਰ ਮੰਨੂੰ ਲਾਹੌਰ ਦਾ ਸੂਬੇਦਾਰ (1748-53) ਸੀ ਜਿਹੜਾ ਕਿ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਨਿਰੰਤਰ ਯਤਨਸ਼ੀਲ ਸੀ। ਇਸ ਨੇ ਸਿੱਖਾਂ ਦੇ ਸਿਰਾਂ ਦੇ ਮੁੱਲ ਪਾਏ ਹੋਏ ਸਨ। ਸਿੱਖਾਂ ਨੂੰ ਪਨਾਹ ਅਤੇ ਰੋਟੀ ਦੇਣ ਵਾਲਿਆਂ ਲਈ ਮੌਤ ਦੀ ਸਜ਼ਾ ਸੀ। ਮੁਖ਼ਬਰਾਂ ਦਾ ਬਜ਼ਾਰ ਗਰਮ ਸੀ ਅਤੇ ਸਿੱਖਾਂ ਵਿਰੁੱਧ ਹਰ ਹੀਲਾ ਵਰਤਿਆ ਜਾ ਰਿਹਾ ਸੀ। ਸਿੱਖਾਂ ਨੂੰ ਸਹਾਇਤਾ ਦੇਣ ਦੇ ਸ਼ੱਕ ਵਿਚ ਕਿਸੇ ਨੂੰ ਵੀ ਬਗ਼ੈਰ ਕਿਸੇ ਦਲੀਲ ਜਾਂ ਅਪੀਲ ਤੋਂ ਮੌਤ ਦੀ ਸਜ਼ਾ ਭੁਗਤਣੀ ਪੈਂਦੀ ਸੀ। ਮੀਰ ਮੰਨੂੰ ਦੇ ਜ਼ੁਲਮਾਂ ਤੋਂ ਤੰਗ ਆ ਕੇ ਦੂਜੇ ਧਰਮਾਂ ਦੇ ਅਣਖੀ ਯੋਧੇ ਸਿੱਖ ਬਣਨ ਲੱਗੇ ਸਨ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਅਗਵਾਈ ਅਧੀਨ ਸਿੱਖਾਂ ਨੇ ਮੀਰ ਮੰਨੂੰ ਦੇ ਇਸ ਜ਼ੁਲਮ ਦਾ ਪੂਰਨ ਦ੍ਰਿੜ੍ਹਤਾ ਅਤੇ ਬਹਾਦਰੀ ਨਾਲ ਟਾਕਰਾ ਕੀਤਾ ਸੀ। ਸਿੱਖ ਇੰਨੇ ਮਜ਼ਬੂਤ ਹੋ ਗਏ ਸਨ ਕਿ ਹਰ ਜ਼ੁਲਮ ਨੂੰ ਗੁਰੂ ਦਾ ਭਾਣਾ ਅਤੇ ਕੁਰਬਾਨੀ ਮੰਨਣ ਲੱਗੇ ਸਨ। ਹਕੂਮਤ ਦੇ ਸਿਪਾਹੀ ਵੀ ਸਿੱਖਾਂ ਤੋਂ ਡਰਦੇ ਆਪਣੇ ਥਾਣਿਆਂ ਅਤੇ ਚੌਂਕੀਆਂ ਵਿਚੋਂ ਬਾਹਰ ਆਉਣ ਤੋਂ ਡਰਨ ਲੱਗੇ ਸਨ। ਉਹ ਉਦੋਂ ਹੀ ਬਾਹਰ ਨਿਕਲਦੇ ਸਨ ਜਦੋਂ ਕੋਈ ਸਖ਼ਤ ਆਦੇਸ਼ ਮਿਲਦਾ ਸੀ ਅਤੇ ਉਹ ਭਾਰੀ ਸੈਨਿਕ ਦਲ ਨਾਲ ਸਿੱਖਾਂ 'ਤੇ ਹਮਲੇ ਕਰਦੇ ਸਨ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੂਰ-ਅੰਦੇਸ਼ ਜਰਨੈਲ ਸੀ। ਮੌਕੇ ਦਾ ਫਾਇਦਾ ਉਠਾ ਕੇ ਉਸ ਨੇ ਹਕੂਮਤ 'ਤੇ ਉਲਟਾ ਵਾਰ ਕਰਨਾ ਅਰੰਭ ਕਰ ਦਿੱਤਾ ਸੀ। ਉਸ ਨੇ ਪੰਜਾਬ ਦੇ ਪਿੰਡ ਮੱਲਣੇ ਸ਼ੁਰੂ ਕਰ ਦਿੱਤੇ ਸਨ। ਚੋਰਾਂ, ਡਾਕੂਆਂ ਅਤੇ ਲੁਟੇਰਿਆਂ ਤੋਂ ਪਿੰਡਾਂ ਦੇ ਲੋਕਾਂ ਦੀ ਰਾਖੀ ਕਰਨੀ ਅਰੰਭ ਕਰ ਦਿੱਤੀ ਸੀ। ਇਥੋਂ ਸਿੱਖਾਂ ਦੇ 'ਰਾਖੀ ਪ੍ਰਬੰਧ' ਦੀ ਅਰੰਭਤਾ ਹੋਈ ਸੀ ਜਿਹੜੀ ਕਿ ਸ਼ਾਹੀ ਫ਼ੌਜਾਂ ਅਤੇ ਬਾਹਰੀ ਹਮਲਾਵਰਾਂ ਤੋਂ ਲੋਕਾਂ ਦੀ ਰਾਖੀ ਤੱਕ ਪੁੱਜ ਗਈ ਸੀ। ਸਿੱਖ ਹੌਲੀ-ਹੌਲੀ ਪੰਜਾਬ ਦੇ ਰੱਖਿਅਕ ਅਤੇ ਫਿਰ ਮਾਲਕ ਬਣਨੇ ਸ਼ੁਰੂ ਹੋ ਗਏ ਸਨ। ਸਿੱਖ ਸਰਦਾਰਾਂ ਨੇ ਆਪੋ-ਆਪਣੇ ਇਲਾਕੇ ਮੱਲ ਕੇ ਆਪਣੀ ਮਿਸਲ ਦੀ ਮਜ਼ਬੂਤੀ ਲਈ ਕਾਰਜ ਅਰੰਭ ਕਰ ਦਿੱਤੇ ਸਨ।

ਮੀਰ ਮੰਨੂੰ ਦੇ ਨਾਲ-ਨਾਲ ਅਹਿਮਦ ਸ਼ਾਹ ਅਬਦਾਲੀ ਇਕ ਅਜਿਹਾ ਸ਼ਕਤੀਸ਼ਾਲੀ ਅਫ਼ਗ਼ਾਨ ਹਾਕਮ ਸੀ ਜਿਹੜਾ ਕਿ ਜਦੋਂ ਚਾਹੁੰਦਾ ਭਾਰੀ ਫ਼ੌਜ ਨਾਲ ਭਾਰਤ 'ਤੇ ਹਮਲਾ ਕਰ ਦਿੰਦਾ ਸੀ। ਲਾਹੌਰ ਤੋਂ ਲੈ ਕੇ ਦਿੱਲੀ ਤੱਕ ਕਿਸੇ ਵੀ ਹਾਕਮ ਵਿਚ ਇੰਨੀ ਤਾਕਤ ਨਹੀਂ ਸੀ ਕਿ ਉਸ ਦਾ ਮੁਕਾਬਲਾ ਕਰ ਸਕਦਾ। ਲਾਹੌਰ ਦਾ ਹਾਕਮ ਭਾਵੇਂ ਦਿੱਲੀ ਦੇ ਹਾਕਮ ਦੇ ਅਧੀਨ ਸੀ ਪਰ ਅਹਿਮਦ ਸ਼ਾਹ ਦਾ ਟਾਕਰਾ ਕਰਨ ਲਈ ਉਸ ਨੂੰ ਕਦੇ ਵੀ ਲੋੜੀਂਦੀ ਕੇਂਦਰੀ ਸਹਾਇਤਾ ਪ੍ਰਾਪਤ ਨਹੀਂ ਸੀ ਹੁੰਦੀ। ਲਾਹੌਰ ਦਾ ਹਾਕਮ ਅਹਿਮਦ ਸ਼ਾਹ ਅਬਦਾਲੀ ਦੀ ਅਧੀਨਗੀ ਅਤੇ ਸਹਾਇਤਾ ਤੋਂ ਬਗ਼ੈਰ ਕਾਬਜ਼ ਨਹੀਂ ਸੀ ਰਹਿ ਸਕਦਾ। ਲਗਪਗ ਨੌਂ ਹਮਲਿਆਂ ਵਿਚ ਉਸ ਨੇ ਪੰਜਾਬ ਤੋਂ ਲੈ ਕੇ ਦਿੱਲੀ ਤੱਕ ਸਭ ਨੂੰ ਸ਼ਕਤੀਹੀਨ ਕਰ ਦਿੱਤਾ ਸੀ। ਮੀਰ ਮੰਨੂੰ ਤੋਂ ਬਾਅਦ ਪੰਜਾਬ ਦੇ ਹਾਲਾਤ ਨੂੰ ਦੇਖਦੇ ਹੋਏ ਅਦੀਨਾ ਬੇਗ ਨੇ ਮਰਾਠਿਆਂ ਨੂੰ ਪੰਜਾਬ ਵਿਚ ਆਉਣ ਦਾ ਸੱਦਾ ਦੇ ਦਿੱਤਾ ਸੀ 1758-59 ਵਿਚ ਮਰਾਠੇ ਪੇਸ਼ਾਵਰ ਤੱਕ ਪੰਜਾਬ 'ਤੇ ਕਾਬਜ਼ ਹੋ ਗਏ ਸਨ ਪਰ ਅਹਿਮਦ ਸ਼ਾਹ ਦੀ ਆਮਦ ਸੁਣ ਕੇ ਉਹ ਵੀ ਛੇਤੀ ਹੀ ਪੰਜਾਬ ਖਾਲੀ ਕਰ ਗਏ ਸਨ। 14 ਜਨਵਰੀ 1761 ਨੂੰ ਅਫ਼ਗਾਨਾਂ ਅਤੇ ਮਰਾਠਿਆਂ ਵਿਚ ਹੋਇਆ ਪਾਣੀਪਤ ਦਾ ਯੁੱਧ ਇਤਿਹਾਸ ਦਾ ਹਿੱਸਾ ਹੈ, ਜਿਸ ਵਿਚ ਮਰਾਠਿਆਂ ਦਾ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਸੀ ਅਤੇ ਉਹ ਹਾਰ ਖਾ ਕੇ ਵਾਪਸ ਭੱਜ ਗਏ ਸਨ।



ਅਜਿਹੇ ਸਮੇਂ ਪੰਜਾਬ ਦੇ ਲੋਕਾਂ ਦੀ ਕੋਈ ਬਾਂਹ ਫੜਨ ਵਾਲਾ ਨਹੀਂ ਸੀ। ਪੰਜਾਬ ਵਿਚ ਪੈਦਾ ਹੋਏ ਰਾਜਨੀਤਿਕ ਖਲਾਅ ਨੂੰ ਪੂਰਨ ਦਾ ਕਾਰਜ ਸਿੱਖਾਂ ਨੇ ਆਪਣੇ ਹੱਥਾਂ ਵਿਚ ਲੈਣਾ ਅਰੰਭ ਕਰ ਦਿੱਤਾ ਸੀ। ਆਪਣੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਅਧੀਨ ਉਹਨਾਂ ਨੇ ਅਹਿਮਦ ਸ਼ਾਹ ਅਬਦਾਲੀ ਨਾਲ ਟੱਕਰ ਲੈਣ ਦਾ ਮਨ ਬਣਾ ਲਿਆ ਸੀ। ਇਸੇ ਸਾਲ ਜਦੋਂ ਅਬਦਾਲੀ ਭਾਰਤ ਤੋਂ ਵਾਪਸ ਜਾ ਰਿਹਾ ਸੀ ਤਾਂ ਅੰਮ੍ਰਿਤਸਰ ਦੇ ਨੇੜੇ ਸਿੱਖਾਂ ਨੇ ਉਸ 'ਤੇ ਹਮਲਾ ਕਰ ਦਿੱਤਾ ਸੀ, ਜਿਸ ਵਿਚ ਉਸ ਦੁਆਰਾ ਬੰਦੀ ਬਣਾ ਕੇ ਲਿਜਾਈਆਂ ਜਾ ਰਹੀਆਂ 2200 ਭਾਰਤੀ ਲੜਕੀਆਂ ਨੂੰ ਅਜ਼ਾਦ ਕਰਾਉਣ ਵਿਚ ਸਫ਼ਲ ਹੋ ਗਏ ਸਨ। ਸਿੱਖਾਂ ਨੇ ਅਬਦਾਲੀ ਦੇ ਕਬਜ਼ੇ ਵਿਚੋਂ ਉਹ ਲੜਕੀਆਂ ਛੁਡਾਈਆਂ ਹੀ ਨਹੀਂ ਸਨ ਬਲਕਿ ਸਤਿਕਾਰ ਸਹਿਤ ਉਹਨਾਂ ਨੂੰ ਉਹਨਾਂ ਦੇ ਘਰਾਂ ਵਿਚ ਪਹੁੰਚਾਉਣ ਦਾ ਵੱਡਾ ਕਾਰਜ ਵੀ ਕੀਤਾ ਸੀ। ਸਿੱਖਾਂ ਦੀ ਇਸ ਦਲੇਰੀ ਨਾਲ ਜਿਥੇ ਅਫ਼ਗਾਨ ਹਾਕਮ ਨੂੰ ਉਹਨਾਂ ਬਾਰੇ ਸੋਚਣ ਲਈ ਮਜਬੂਰ ਕਰ ਦਿੱਤਾ ਸੀ, ਉਥੇ ਪੂਰੇ ਭਾਰਤ ਵਿਚ ਸਿੱਖਾਂ ਦੁਆਰਾ ਕੀਤੀ ਇਸ ਪਰਉਪਕਾਰੀ ਘਟਨਾ ਦੀ ਚਰਚਾ ਹੋ ਗਈ ਸੀ। ਸਿੱਖਾਂ ਦੀ ਦਲੇਰੀ ਅਤੇ ਸਦਾਚਾਰ ਲੋਕ-ਚਰਚਾ ਦਾ ਅੰਗ ਬਣ ਗਏ ਸਨ।

ਦੂਜੇ ਪਾਸੇ ਸਿੱਖਾਂ ਨੇ ਪੰਜਾਬ ਦੇ ਬਹੁਤ ਸਾਰੇ ਇਲਾਕਿਆਂ ਨੂੰ ਆਪਣੇ ਅਧਿਕਾਰ ਅਧੀਨ ਲੈ ਲਿਆ ਸੀ। ਮਾਲਵਾ ਅਤੇ ਦੁਆਬਾ ਦਾ ਵੱਡਾ ਇਲਾਕਾ ਸਿੱਖ ਸਰਦਾਰਾਂ ਅਧੀਨ ਆ ਗਿਆ ਸੀ ਅਤੇ ਪਿੰਡਾਂ ਦੇ ਲੋਕ ਆਪ ਜਾ ਕੇ ਸਿੱਖ ਸਰਦਾਰਾਂ ਨੂੰ ਆਪਣੀ ਰੱਖਿਆ ਲਈ ਬੇਨਤੀ ਕਰਨ ਲੱਗੇ ਸਨ। ਅਫ਼ਗਾਨ ਹਮਲਾਵਰਾਂ ਦਾ ਵਧੇਰੇ ਪ੍ਰਭਾਵ ਲਾਹੌਰ ਅਤੇ ਉਸ ਦੇ ਲਾਗਲੇ ਇਲਾਕਿਆਂ ਤੱਕ ਸੀਮਿਤ ਹੋ ਕੇ ਰਹਿ ਗਿਆ ਸੀ। 1761 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਆਪਣੇ ਇਕ ਜਰਨੈਲ ਉਬੈਦ ਖ਼ਾਨ ਨੂੰ ਲਾਹੌਰ ਦਾ ਹਾਕਮ ਨਿਯੁਕਤ ਕਰ ਦਿੱਤਾ ਸੀ ਜਿਸ ਨੂੰ ਹਰਾ ਕੇ ਸਿੱਖਾਂ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੂੰ ਲਾਹੌਰ ਦਾ ਬਾਦਸ਼ਾਹ ਐਲਾਨ ਦਿੱਤਾ ਸੀ। ਲਾਹੌਰ 'ਤੇ ਕਬਜ਼ੇ ਉਪਰੰਤ ਭਾਵੇਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸੁਲਤਾਨ-ਉਲ-ਕੌਮ ਦੇ ਰੂਪ ਵਿਚ ਸਾਹਮਣੇ ਆਇਆ ਸੀ ਪਰ ਉਸ ਦੀ ਗੁਰੂ-ਘਰ ਪ੍ਰਤੀ ਸ਼ਰਧਾ ਅਤੇ ਨਿਮਰਤਾ ਉਸ ਦੁਆਰਾ ਲਾਹੌਰ ਤੋਂ ਜਾਰੀ ਕੀਤੇ ਸਿੱਕੇ ਤੋਂ ਦੇਖਣ ਨੂੰ ਮਿਲਦੀ ਹੈ, ਜਿਸ ਉਤੇ ਲਿਖਿਆ ਹੋਇਆ ਸੀ:

**ਦੇਗ ਤੇਗ ਫ਼ਤਿਹ ਓ ਨੁਸਰਤ ਬੇਦਰੰਗ।**
**ਯਾਫ਼ਤ ਅਜ ਨਾਨਕ ਗੁਰੂ ਗੋਬਿੰਦ ਸਿੰਘ।**

ਇਹ ਉਹੀ ਇਬਾਰਤ ਸੀ ਜਿਹੜੀ ਕਿ ਬੰਦਾ ਸਿੰਘ ਬਹਾਦਰ ਦੀ ਮੋਹਰ 'ਤੇ ਲਿਖੀ ਹੁੰਦੀ ਸੀ। ਅਹਿਮਦ ਸ਼ਾਹ ਅਬਦਾਲੀ ਨੇ ਜਦੋਂ ਲਾਹੌਰ 'ਤੇ ਸਿੱਖਾਂ ਦੇ ਕਬਜ਼ੇ ਦੀ ਗੱਲ ਸੁਣੀ ਤਾਂ ਉਸ ਨੇ ਕਰੋਧ ਵਿਚ ਆ ਕੇ ਛੇਤੀ ਹੀ ਪੰਜਾਬ 'ਤੇ ਹਮਲਾ ਕਰਨ ਦਾ ਮਨ ਬਣਾ ਲਿਆ। 1762 ਈ. ਵਿਚ ਡੇਢ ਲੱਖ ਤੋਂ ਵਧੇਰੇ ਫ਼ੌਜ ਨਾਲ ਉਸ ਨੇ ਪੰਜਾਬ 'ਤੇ ਹਮਲਾ ਕਰ ਦਿੱਤਾ। ਜਦੋਂ ਸਿੱਖਾਂ ਕੋਲ ਇਹ ਖ਼ਬਰ ਪੁੱਜੀ ਤਾਂ ਲਾਹੌਰ ਛੱਡ ਕੇ ਮਲੇਰਕੋਟਲੇ ਦੇ ਕੋਲ ਇਕ ਪਿੰਡ ਕੁੱਪ ਵਿਖੇ ਉਹਨਾਂ ਡੇਰੇ ਲਾ ਲਏ। ਸਮੂਹ ਸਿੱਖ ਸਰਦਾਰਾ ਦੇ ਬੱਚੇ, ਬਜ਼ੁਰਗ ਅਤੇ ਇਸਤਰੀਆਂ ਇਸ ਸਥਾਨ 'ਤੇ ਮੌਜੂਦ ਸਨ। ਇਸ ਹਮਲੇ ਦਾ ਅੱਖੀਂ ਡਿੱਠਾ ਹਾਲ ਤਹਮਾਸ ਖ਼ਾਨ ਨੇ ਵਰਨਣ ਕੀਤਾ ਹੈ। ਅਫ਼ਗਾਨ ਫ਼ੌਜ ਨਾਲ ਆਇਆ ਇਹ ਲੇਖਕ ਦੱਸਦਾ ਹੈ ਕਿ ਇਸ ਯੁੱਧ ਵਿਚ 25000 ਸਿੱਖ ਮਾਰੇ ਗਏ ਸਨ। ਸਿੱਖ ਇਤਿਹਾਸ ਵਿਚ ਇਸ ਘਟਨਾ ਨੂੰ ਵੱਡੇ ਘੱਲੂਘਾਰੇ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਇਸ ਘੱਲੂਘਾਰੇ ਉਪਰੰਤ ਹਮਲਾਵਰਾਂ ਅਤੇ ਉਹਨਾਂ ਦੇ ਭਾਰਤ ਵਿਚਲੇ ਸਾਥੀਆਂ ਦਾ ਹੌਂਸਲਾ ਬਹੁਤ ਵਧ ਗਿਆ ਸੀ ਅਤੇ ਉਹਨਾਂ ਸਮਝਿਆ ਕਿ ਸਿੱਖ ਸ਼ਕਤੀਹੀਣ ਹੋ ਗਏ ਹਨ। ਇਸੇ ਪ੍ਰਭਾਵ ਅਧੀਨ ਉਹਨਾਂ ਨੇ ਇਲਾਕੇ ਦੇ ਗੈਰ-ਮੁਸਲਮਾਨਾਂ 'ਤੇ ਜ਼ੁਲਮ ਕਰਨੇ ਅਰੰਭ ਕਰ ਦਿੱਤੇ। ਗੈਰ-ਮੁਸਲਮਾਨਾਂ ਨੂੰ ਮੁਸਲਮਾਨ ਬਣਾਉਣਾ ਹੀ ਧਰਮ ਦਾ ਕਾਰਜ ਸਮਝਿਆ ਜਾਣ ਲੱਗਾ। ਅਹਿਮਦ ਸ਼ਾਹ ਆਪਣਾ

ਪ੍ਰਭਾਵ ਕਾਇਮ ਕਰਨ ਅਤੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਬਜ਼ਿੱਦ ਸੀ, ਜਿਸ ਕਾਰਨ ਉਹ ਇਸ ਯੁੱਧ ਉਪਰੰਤ ਅੰਮ੍ਰਿਤਸਰ ਪੁੱਜ ਗਿਆ ਅਤੇ ਸ੍ਰੀ ਹਰਿਮੰਦਰ ਸਾਹਿਬ ਨੂੰ ਉਸ ਨੇ ਬਾਰੂਦ ਨਾਲ ਉਡਾ ਦਿੱਤਾ। ਉਸ ਨੂੰ ਦੱਸਿਆ ਗਿਆ ਕਿ ਇਸ ਪਵਿੱਤਰ ਸਰੋਵਰ ਦਾ ਜਲ ਸਿੱਖਾਂ ਨੂੰ ਸ਼ਕਤੀ ਪ੍ਰਦਾਨ ਕਰਦਾ ਹੈ, ਜਿਸ ਨੂੰ ਪੀ ਕੇ ਸਿੱਖਾਂ ਵਿਚ ਨਵੀਂ ਰੂਹ ਦਾ ਸੰਚਾਰ ਹੋ ਜਾਂਦਾ ਹੈ ਅਤੇ ਉਹ ਆਪਣੇ ਬਲ ਤੋਂ ਵਧੇਰੇ ਸ਼ਕਤੀ ਪ੍ਰਦਰਸ਼ਨ ਕਰਨ ਦੇ ਯੋਗ ਹੋ ਜਾਂਦੇ ਹਨ। ਅਬਦਾਲੀ ਨੇ ਸ੍ਰੀ ਹਰਿਮੰਦਰ ਸਾਹਿਬ ਦਾ ਪਵਿੱਤਰ ਸਰੋਵਰ ਵੀ ਮਿੱਟੀ ਨਾਲ ਭਰ ਦਿੱਤਾ।

ਅਬਦਾਲੀ ਦੇ ਪੰਜਾਬ ਵਿਚੋਂ ਚਲੇ ਜਾਣ ਉਪਰੰਤ ਇਥੋਂ ਦੇ ਹਾਲਾਤ ਬਹੁਤ ਹੀ ਖਰਾਬ ਹੋ ਗਏ ਸਨ। ਸਮਾਜ ਵਿਚ ਬੇਚੈਨੀ, ਅਫਰਾ-ਤਫਰੀ ਅਤੇ ਜੁਗ-ਗਰਦੀ ਵਾਲਾ ਮਾਹੌਲ ਪੈਦਾ ਹੋ ਗਿਆ ਸੀ। ਚੋਰਾਂ, ਡਾਕੂਆਂ, ਲੁਟੇਰਿਆਂ ਅਤੇ ਬਦਕਾਰੀਆਂ ਦਾ ਬੋਲਬਾਲਾ ਹੋ ਗਿਆ ਸੀ। ਹਾਕਮਾਂ ਨਾਲ ਸਾਂਝ ਰੱਖਣ ਵਾਲਿਆਂ ਨੇ ਆਮ ਲੋਕਾਂ ਦੀਆਂ ਦੁੱਖ-ਤਕਲੀਫਾਂ ਵਿਚ ਵਾਧਾ ਕਰ ਦਿੱਤਾ ਸੀ। ਵੱਡੇ ਘੱਲੂਘਾਰੇ ਨੇ ਸਿੱਖਾਂ ਦਾ ਵੱਡਾ ਘਾਣ ਕੀਤਾ ਸੀ ਅਤੇ ਕਿਸੇ ਵੀ ਬਚੇ ਹੋਏ ਸਿੰਘ ਦਾ ਸਰੀਰ ਰਾਜੀ ਨਹੀਂ ਸੀ। ਜ਼ਖਮਾਂ ਦਾ ਇਲਾਜ ਕਰ ਰਹੇ ਖ਼ਾਲਸਾ ਪੰਥ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੇ ਨਵੀਂ ਰੂਹ ਫੂਕ ਦਿੱਤੀ ਸੀ। ਘੱਲੂਘਾਰੇ ਵਿਚ ਭਾਵੇਂ ਉਸ ਦੇ ਸਰੀਰ 'ਤੇ 22 ਫੱਟ ਲੱਗ ਗਏ ਸਨ ਪਰ ਉਹ ਮਰ੍ਹਮ ਪੱਟੀ ਅਤੇ ਦਵਾ-ਦਾਰੂ ਕਰ ਕੇ ਚੜ੍ਹਦੀਕਲਾ ਦਾ ਪ੍ਰਗਟਾਵਾ ਕਰ ਰਿਹਾ ਸੀ। ਸਿੰਘਾਂ ਦੇ ਮਨ ਵਿਚ ਇਤਿਹਾਸ ਦੇ ਵਿਖਿਆਨਾਂ ਰਾਹੀਂ ਉਸ ਨੇ ਜੂਝ-ਮਰਨ ਲਈ ਨਵਾਂ ਜੋਸ਼ ਅਤੇ ਉਤਸ਼ਾਹ ਪੈਦਾ ਕਰ ਦਿੱਤਾ ਸੀ। ਵੱਡੇ ਘੱਲੂਘਾਰੇ ਤੋਂ ਲੱਗਪਗ ਤਿੰਨ ਮਹੀਨੇ ਬਾਅਦ ਸਿੱਖ ਦੁਬਾਰਾ ਖੜ੍ਹੇ ਹੋ ਗਏ ਸਨ ਅਤੇ ਉਹਨਾਂ ਨੇ ਪਿੰਡਾਂ ਦੇ ਦੁਸ਼ਟ ਹਾਕਮਾਂ ਦੀ ਸੁਧਾਈ ਕਰਦੇ ਹੋਏ ਆਪਣਾ ਮੂੰਹ ਸਰਹੰਦ ਵੱਲ ਕਰ ਲਿਆ ਸੀ, ਜਿਥੇ ਅਹਿਮਦ ਸ਼ਾਹ ਅਬਦਾਲੀ ਦੁਆਰਾ ਨਿਯੁਕਤ ਕੀਤੇ ਗਏ ਹਾਕਮ ਜੈਨ ਖ਼ਾਨ ਦਾ ਕਬਜ਼ਾ ਸੀ। ਸਿੱਖਾਂ ਨੇ ਜੈਨ ਖ਼ਾਨ ਨੂੰ ਹਰਾ ਕੇ ਉਸ ਤੋਂ 50,000 ਰੁਪਏ ਨਜ਼ਰਾਨਾ ਵਸੂਲ ਲਿਆ ਸੀ। ਅਫ਼ਗਾਨ ਹਾਕਮਾਂ ਦਾ ਇਲਾਕੇ ਵਿਚ ਕਬਜ਼ਾ ਖ਼ਤਮ ਹੋਣ ਨਾਲ ਆਮ ਲੋਕ ਸਿੱਖ ਸਰਦਾਰਾਂ ਦੀ ਸ਼ਰਨ ਵਿਚ ਆਉਣ ਲੱਗੇ ਸਨ। ਉਹਨਾਂ ਨੂੰ ਇਸ ਗੱਲ ਦਾ ਅਹਿਸਾਸ ਹੋ ਗਿਆ ਸੀ ਕਿ ਸਿੱਖ ਹੀ ਉਹਨਾਂ ਦੇ ਜਾਨ-ਮਾਲ ਦੀ ਵਧੇਰੇ ਚੰਗੀ ਤਰ੍ਹਾਂ ਸੁਰੱਖਿਆ ਕਰ ਸਕਦੇ ਹਨ। ਪਿੰਡਾਂ ਦੇ ਲੋਕ ਅਤੇ ਇਲਾਕੇ ਦੇ ਚੌਧਰੀ ਸਿੱਖਾਂ ਨੂੰ ਆਪਣੇ ਰਾਖੇ ਸਮਝਣ ਲੱਗ ਪਏ ਸਨ। ਮੁਸਲਮਾਨ ਅਤੇ ਗ਼ੈਰ-ਮੁਸਲਮਾਨ ਦੋਵੇਂ ਹੀ ਸਿੱਖਾਂ ਨੂੰ ਆਪਣੇ ਨੇੜੇ ਸਮਝਣ ਲੱਗੇ ਸਨ।

ਸਰਹਿੰਦ ਤੋਂ ਬਾਅਦ ਦਲ ਖ਼ਾਲਸਾ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਅਗਵਾਈ ਅਧੀਨ ਪੰਜਾਬ ਨੂੰ ਅਫ਼ਗਾਨਾਂ ਦੇ ਪ੍ਰਭਾਵ ਤੋਂ ਮੁਕਤ ਕਰਨ ਦੀ ਕਾਰਵਾਈ ਅਰੰਭ ਕਰ ਦਿੱਤੀ ਸੀ। ਸਰਹਿੰਦ ਦੇ ਹਾਕਮ ਜ਼ੈਨ ਖ਼ਾਨ ਤੋਂ ਨਜ਼ਰਾਨਾ ਵਸੂਲ ਕਰਨ ਉਪਰੰਤ ਇਹਨਾਂ ਨੇ ਅਪ੍ਰੈਲ 1763 ਵਿਚ ਜਲੰਧਰ ਦੇ ਹਾਕਮ ਸਆਦਤ ਖ਼ਾਨ ਅਤੇ ਨਵੰਬਰ 1763 ਵਿਚ ਅਫ਼ਗਾਨ ਕਮਾਂਡਰ ਜਹਾਨ ਖ਼ਾਨ ਨੂੰ ਹਰਾ ਕੇ 1764 ਵਿਚ ਸਰਹਿੰਦ 'ਤੇ ਦੁਬਾਰਾ ਹਮਲਾ ਕਰ ਦਿੱਤਾ ਸੀ, ਜਿਸ ਵਿਚ ਇਥੋਂ ਦਾ ਹਾਕਮ ਜ਼ੈਨ ਖ਼ਾਨ ਮਾਰਿਆ ਗਿਆ ਸੀ। ਇਸੇ ਸਾਲ ਹੀ ਸਿੱਖਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਪੁਨਰ-ਉਸਾਰੀ ਦਾ ਕਾਰਜ ਅਰੰਭ ਕਰ ਦਿੱਤਾ ਸੀ।[10] ਅਪ੍ਰੈਲ 1765 ਵਿਚ ਲਾਹੌਰ 'ਤੇ ਕਬਜ਼ਾ ਕਰ ਕੇ ਸਿੱਖ ਪੰਜਾਬ ਦੇ ਸੁਤੰਤਰ ਹਾਕਮ ਬਣ ਗਏ ਸਨ। ਅਹਿਮਦ ਸ਼ਾਹ ਅਬਦਾਲੀ ਸਿੱਖਾਂ ਦੀ ਤਾਕਤ ਨੂੰ ਬਹੁਤ ਨੇੜਿਉਂ ਦੇਖ ਚੁੱਕਾ ਸੀ ਅਤੇ ਜੋ ਹਾਲ ਉਸ ਦੇ ਜਰਨੈਲਾਂ ਦਾ ਪੰਜਾਬ ਵਿਚ ਹੋਇਆ ਸੀ, ਉਸ ਤੋਂ ਉਸ ਦਾ ਮਨ ਪੰਜਾਬ ਵੱਲੋਂ ਖੱਟਾ ਹੋ ਚੁੱਕਾ ਸੀ। ਸਿੱਖਾਂ ਨਾਲ ਲੜਨ ਦੀ ਬਜਾਏ ਉਸ ਨੇ ਇਹਨਾਂ ਨਾਲ ਸੰਧੀ ਕਰਨ ਦਾ ਮਨ ਬਣਾ ਲਿਆ ਸੀ, ਜਿਸ ਨੂੰ ਦਲ ਖ਼ਾਲਸਾ ਨੇ ਸਾਂਝੇ ਤੌਰ 'ਤੇ ਠੁਕਰਾ ਦਿੱਤਾ ਸੀ। ਸਿੱਖਾਂ ਦੀ ਵਧਦੀ ਤਾਕਤ ਤੋਂ ਦਿੱਲੀ ਦੇ ਹਾਕਮ ਵੀ ਅਨਜਾਣ ਨਹੀਂ ਸਨ ਅਤੇ ਉਹ ਵੀ ਸਿੱਖਾਂ ਨਾਲ

ਰਾਜਨੀਤਿਕ ਸੁਲਾਹ-ਸਫਾਈ ਕਰਨ ਦੀ ਇੱਛਾ ਰੱਖਣ ਲੱਗੇ ਸਨ। ਪਰ ਜਦੋਂ ਗੱਲਬਾਤ ਸਿਰੇ ਨਾ ਚੜ੍ਹੀ ਤਾਂ ਦਿੱਲੀ ਦੇ ਹਾਕਮ ਸ਼ਾਹ ਆਲਮ ਦੇ ਇਕ ਵਜ਼ੀਰ ਅਬਦੁਲ ਅਹਿਦ ਖ਼ਾਨ ਨੇ 1779 ਵਿਚ ਪਟਿਆਲੇ ਦੇ ਰਾਜੇ ਅਮਰ ਸਿੰਘ 'ਤੇ ਹਮਲਾ ਕਰ ਦਿੱਤਾ ਜਿਸ ਨੂੰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਅਗਵਾਈ ਵਿਚ ਅਸਫਲ ਕਰ ਦਿੱਤਾ ਗਿਆ। 7,00,000 ਰੁਪਏ ਨਜ਼ਰਾਨਾ ਦੇ ਕੇ ਵਜ਼ੀਰ ਦਿੱਲੀ ਵਾਪਸ ਮੁੜ ਸਕਿਆ ਸੀ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਵਿਚ ਸਿੱਖਾਂ ਨੇ ਸਮੁੱਚੇ ਪੰਜਾਬ 'ਤੇ ਆਪਣਾ ਅਧਿਕਾਰ ਕਰ ਲਿਆ ਸੀ। ਭਾਰਤ ਦੇ ਕਿਸੇ ਹਾਕਮ ਜਾਂ ਅਫ਼ਗਾਨਿਸਤਾਨ ਦੇ ਕਿਸੇ ਹਮਲਾਵਰ ਵਿਚ ਪੰਜਾਬ ਵੱਲ ਮੂੰਹ ਕਰਨ ਦੀ ਹਿੰਮਤ ਬਾਕੀ ਨਹੀਂ ਰਹੀ ਸੀ। ਗੁਰੂ ਦੀ ਭਉ-ਭਾਵਨੀ ਵਿਚ ਜੀਵਨ ਬਸਰ ਕਰਨ ਵਾਲੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਦੂਰ-ਅੰਦੇਸ਼ੀ ਅਤੇ ਸਮੂਹ ਦਲਾਂ ਨੂੰ ਇਕ ਸੂਤਰ ਵਿਚ ਬੰਨ੍ਹ ਕੇ ਰੱਖਣ ਨਾਲ ਹੀ ਇਹ ਕਾਰਜ ਸਫਲ ਹੋ ਸਕਿਆ ਸੀ। ਭਾਵੇਂ ਕਿ 20 ਅਕਤੂਬਰ 1783 ਨੂੰ ਸੁਲਤਾਨ-ਉਲ-ਕੌਮ ਸਦੀਵੀ ਵਿਛੋੜਾ ਦੇ ਗਿਆ ਸੀ ਪਰ ਉਸ ਦੀ ਯਾਦ ਸਿੱਖਾਂ ਦੇ ਦਿਲਾਂ ਵਿਚ ਹਮੇਸ਼ਾਂ ਕਾਇਮ ਰਹੇਗੀ।

### ਹਵਾਲੇ ਅਤੇ ਟਿੱਪਣੀਆਂ

1. ਅਰਬੀ ਭਾਸ਼ਾ ਦੇ ਇਸ ਸ਼ਬਦ ਦੀ ਪਰਿਭਾਸ਼ਾ ਭਾਈ ਕਾਨ੍ਹ ਸਿੰਘ ਨਾਭਾ ਇਹ ਦੱਸਦੇ ਹਨ, "ਦਰਜਾ, ਰੁਤਬਾ, ਕਾਗ਼ਜ਼ਾਂ ਦੀ ਨੱਥੀ, ਤੁਲਯ, ਸਮਾਨ, ਸਦ੍ਰਿਸ਼।" ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 725; ਫ਼ਾਰਸੀ ਪੰਜਾਬੀ ਕੋਸ਼ ਵਿਚ 'ਮਿਸਲ' ਸ਼ਬਦ ਦੇ ਇਹ ਅਰਥ ਦੱਸੇ ਗਏ ਹਨ, "ਵਰਮਾ, ਇਕ ਸਮਾਨ, ਸਾਰੇ ਗੁਣਾਂ ਵਿਚ ਸਮਾਨ।" ਪੰਨਾ 622; ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਕਵੀ ਸੈਨਪਤਿ ਭੰਗਾਣੀ ਦੇ ਯੁੱਧ ਵਿਚ ਮਿਸਲ ਸ਼ਬਦ ਦੀ ਵਰਤੋਂ ਕਰਦਾ ਹੋਇਆ ਦੱਸਦਾ ਹੈ ਕਿ ਗੁਰੂ ਜੀ ਨੇ ਮੋਰਚਿਆਂ ਨੂੰ ਮਿਸਲਾਂ ਦੇ ਸਪੁਰਦ ਕਰ ਦਿੱਤਾ ਸੀ - ਆਨ ਕੈ ਖੇਤ ਪੈ ਦੇਖ ਚਤਰੰਗ ਸਭ ਮੋਰਚੇ ਬਾਂਟਿ ਕੈ ਮਿਸਲ ਲਾਏ। ਸ੍ਰੀ ਗੁਰ ਸੋਭਾ, ਅਧਿ. 2.52; ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਜਦੋਂ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਹੋ ਗਈ ਤਾਂ ਸਿੱਖਾਂ 'ਤੇ ਹਕੂਮਤ ਦੇ ਜ਼ੁਲਮ ਬਹੁਤ ਵਧ ਗਏ ਸਨ। ਜਥਿਆਂ ਦੇ ਰੂਪ ਵਿਚ ਸਿੱਖਾਂ ਨੇ ਆਪਣੇ ਆਪ ਨੂੰ ਸੰਗਠਿਤ ਕਰ ਲਿਆ ਸੀ। ਪ੍ਰਮੁੱਖ ਤੌਰ 'ਤੇ ਇਹਨਾਂ ਜਥਿਆਂ ਦੀ ਗਿਣਤੀ 65 ਦੱਸੀ ਜਾਂਦੀ ਹੈ। ਇਹ ਸਮੂਹ ਜਥੇ ਮਿਲ ਕੇ ਹਮਲਾਵਰਾਂ ਦਾ ਟਾਕਰਾ ਕਰਦੇ ਸਨ। ਸਮਾਂ ਪਾ ਕੇ ਇਹ ਜਥੇ 11 ਮਿਸਲਾਂ ਦੇ ਰੂਪ ਵਿਚ ਪ੍ਰਫੁਲਿਤ ਹੋਏ - ਆਹਲੂਵਾਲੀਆ ਮਿਸਲ, ਸਿੰਘਪੁਰੀਆ ਜਾਂ ਫੈਜ਼ਲਪੁਰੀਆ ਮਿਸਲ, ਕਰੋੜਸਿੰਘੀਆ ਮਿਸਲ, ਨਿਸ਼ਾਨਾਂਵਾਲੀ ਮਿਸਲ, ਮਿਸਲ ਸ਼ਹੀਦਾਂ, ਡੱਲੇਵਾਲੀਆ ਮਿਸਲ, ਸੁਕਰਚੱਕੀਆ ਮਿਸਲ, ਭੰਗੀ ਮਿਸਲ, ਕਨ੍ਹਈਆ ਮਿਸਲ, ਨਕੱਈ ਮਿਸਲ ਅਤੇ ਰਾਮਗੜ੍ਹੀਆ ਮਿਸਲ। ਇਹਨਾਂ ਗਿਆਰਾਂ ਮਿਸਲਾਂ ਤੋਂ ਇਲਾਵਾ ਬਾਬਾ ਆਲਾ ਸਿੰਘ ਦੀ ਫੂਲਕੀਆਂ ਮਿਸਲ ਵੀ ਇਤਿਹਾਸ ਦਾ ਹਿੱਸਾ ਹੈ ਜਿਹੜੀ ਕਿ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਅਧੀਨ ਇਕੱਤਰ ਗਿਆਰਾਂ ਮਿਸਲਾਂ ਦੇ ਸਾਂਝੇ ਖ਼ਾਲਸੇ ਤੋਂ ਸੁਤੰਤਰ ਤੌਰ 'ਤੇ ਕਾਰਜਸ਼ੀਲ ਸੀ।
2. ਆਹਲੂਵਾਲੀਆ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿਚੋਂ ਇਕ ਸੀ। ਇਸ ਮਿਸਲ ਦਾ ਇਹ ਨਾਂ ਲਾਹੌਰ ਜ਼ਿਲੇ ਵਿਚ ਪੈਂਦੇ ਇਕ ਪਿੰਡ ਆਹਲੂ ਤੋਂ ਪਿਆ ਸੀ। ਇਸ ਪਰਿਵਾਰ ਦਾ ਇਕ ਵਡੇਰਾ ਸ. ਗੰਡਾ ਸਿੰਘ ਇਸ ਪਿੰਡ ਵਿਖੇ ਆ ਵਸਿਆ ਸੀ, ਜਿਸ ਦੇ ਖ਼ਾਨਦਾਨ ਵਿਚ ਇਕ ਬਾਲਕ ਨੇ ਜਨਮ ਲਿਆ ਜਿਸ ਦਾ ਨਾਂ ਜਥੇਦਾਰ ਜੱਸਾ ਸਿੰਘ ਜੀ ਰੱਖਿਆ ਗਿਆ। ਸਮਾਂ ਪਾ ਕੇ ਸਿੱਖਾਂ ਦਾ ਇਹ ਇਕ ਉੱਘਾ ਜਰਨੈਲ ਬਣਿਆ। ਆਹਲੂ ਪਿੰਡ ਨਾਲ ਸੰਬੰਧਿਤ ਹੋਣ ਕਰ ਕੇ ਇਸ ਦੀ ਮਿਸਲ ਦਾ ਨਾਂ ਆਹਲੂਵਾਲੀਆ ਮਿਸਲ ਪ੍ਰਸਿੱਧ ਹੋਇਆ।
3. ਗੰਡਾ ਸਿੰਘ, ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਪੰਨਾ 21.
4. ਰਤਨ ਸਿੰਘ ਭੰਗੂ, ਸ੍ਰੀ ਗੁਰ ਪੰਥ ਪ੍ਰਕਾਸ਼, ਸੰਪਾਦਕ ਜੀਤ ਸਿੰਘ ਸੀਤਲ, ਪੰਨਾ 290.
5. ਗਿਆਨੀ ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਭਾਗ ਦੂਜਾ, ਪੰਨਾ 722.
6. Lepel Griffin, The Rajas of the Punjab, Vol. II, p. 454; ਗੰਡਾ ਸਿੰਘ, ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਪੰਨਾ 24
7. *ਦਾਣੈ ਦਾਰ ਕਰਯੋ ਜੱਸਾ ਸਿਘ ਜੀ ਬਾਲ। ਆਹਲੂਵਾਲ ਜੁ ਹੁਤੋ ਕਲਾਲ।* ਰਤਨ ਸਿੰਘ ਭੰਗੂ, ਸ੍ਰੀ ਗੁਰ ਪੰਥ ਪ੍ਰਕਾਸ਼, ਸੰਪਾਦਕ ਜੀਤ ਸਿੰਘ ਸੀਤਲ, ਪੰਨਾ... ਬੰਦ 12; *ਜੱਸਾ ਸਿੰਘ ਆਲੂ ਬਯ ਬਾਲਕ ਦਾਣਾ ਯਹਿ ਵਰਤਾਵੈ।* ਗਿਆਨੀ ਗਿਆਨ ਸਿੰਘ, ਸ੍ਰੀ ਗੁਰੂ ਪੰਥ ਪ੍ਰਕਾਸ਼, ਉੱਤਰਾਰਧ ਅਧਿਆਇ 27.18
8. *ਹਮ ਤੈਂ ਕੀਨੋ ਪੰਥ ਨਵਾਬੈ। ਤੇਰੈ ਕਰਿਯੁਗ ਪਤਿਸ਼ਾਹੀ ਤਾਬੈ।*
   *ਉਸੀ ਵਕਤ ਤੇ ਭਯੋ ਨਿਹਾਲ। ਸ਼ਾਹਿ ਕਹਾਯੋ ਜੱਸਾ ਸਿਘ ਜੀ ਕਲਾਲ।* ਰਤਨ ਸਿੰਘ ਭੰਗੂ, ਸ੍ਰੀ ਗੁਰ ਪੰਥ ਪ੍ਰਕਾਸ਼, ਸੰਪਾਦਕ ਜੀਤ ਸਿੰਘ ਸੀਤਲ, ਪੰਨਾ... ਬੰਦ 15
9. Tahmas Khan, Qissa-i Tahmas-i Miskin or Tahmas Nama, translated by Irfan Habib, In Sikh History from Persian Sources, ed. by J.S. Grewal and Irfan Habib, p. 182.

10. ਵੱਡੇ ਘੱਲੂਘਾਰੇ ਉਪਰੰਤ ਅਹਿਮਦ ਸ਼ਾਹ ਅਬਦਾਲੀ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਇਮਾਰਤ ਨੂੰ ਬਾਰੂਦ ਨਾਲ ਉਡਾ ਕੇ ਇਸ ਦੇ ਸਰੋਵਰ ਨੂੰ ਮਿੱਟੀ ਨਾਲ ਭਰ ਦਿੱਤਾ ਸੀ। ਸਿੱਖ ਤਾਕਤ ਵਿਚ ਆਏ ਤਾਂ ਸਭ ਤੋਂ ਪਹਿਲਾਂ ਉਹਨਾਂ ਨੇ ਇਸ ਪਵਿੱਤਰ ਅਸਥਾਨ ਦੀ ਕਾਰ-ਸੇਵਾ ਅਰੰਭ ਕਰਵਾਈ ਅਤੇ ਇਸ ਕਾਰਜ ਲਈ ਲੱਖਾਂ ਰੁਪਈਆ ਇਕੱਤਰ ਕੀਤਾ ਗਿਆ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੇ 19 ਅਪ੍ਰੈਲ 1764 ਨੂੰ ਇਹ ਕਾਰਜ ਸਾਂਝੇ ਤੌਰ 'ਤੇ ਅਰੰਭ ਕਰਵਾਇਆ ਸੀ। ਇਸ ਕਾਰਜ ਦੀ ਨਿਗਰਾਨੀ ਅੰਮ੍ਰਿਤਸਰ ਦੇ ਇਕ ਖੱਤਰੀ ਭਾਈ ਦੇਸ ਰਾਜ ਨੂੰ ਸੌਂਪੀ ਗਈ ਸੀ, ਜਿਸ 'ਤੇ ਸਮੁੱਚਾ ਸਿੱਖ ਪੰਥ ਬਹੁਤ ਹੀ ਵਿਸ਼ਵਾਸ ਪ੍ਰਗਟ ਕਰਦਾ ਸੀ। ਇਸ ਵੱਡੇ ਕਾਰਜ ਲਈ ਧਨ ਇਕੱਤਰ ਕਰਨ ਲਈ ਇਸ ਨੂੰ ਇਕ ਮੋਹਰ ਸੌਂਪੀ ਗਈ ਜਿਸ ਨੂੰ 'ਗੁਰੂ ਕੀ ਮੋਹਰ' ਕਿਹਾ ਜਾਂਦਾ ਸੀ।

## ਖ਼ਾਲਸੇ ਦੇ ਗੜ੍ਹਗਜ ਬੋਲੇ

**ਹਜ਼ੂਰੀਆ** :- ਹੱਥ ਮੂੰਹ ਸਾਫ ਕਰਨ ਵਾਲਾ ਬਸਤਰ
**ਹਰਨ ਹੋਣਾ** :- ਦੌੜ ਜਾਣਾ
**ਹਰਨੀ** :- ਮੱਖੀ
**ਹੋਲਾਂ** :- ਇਲਾਚੀਆਂ
**ਕੱਚਾ ਪਿੱਲਾ** :- ਰਹਿਤ ਮਰਯਾਦਾ ਵਿਚ ਕੱਚਾ
**ਕੱਟਾ** :- ਹਾਥੀ
**ਕਮਰ ਕੱਸਾ ਕਰਨਾ** :- ਕਮਰ ਬੰਨ੍ਹ ਕੇ ਤਿਆਰ ਹੋਣਾ
**ਕਰਾੜੀ** :- ਮੂਲੀ
**ਕਲਗਾ** :- ਗੰਜਾ
**ਕੜਾਕਾ** :- ਭੁੱਖ
**ਕਾਠਗੜ੍ਹ** :- ਚਿਖਾ
**ਕਾਣਾ** :- ਤੁਰਕ
**ਕਾਬੁਲੀ ਕੁੱਤਾ** :- ਅਹਿਮਦ ਸ਼ਾਹ ਦੁਰਾਨੀ
**ਕੁਟਕਾ** :- ਕਣ-ਮਾਤਰ ਕੜਾਹ ਪ੍ਰਸ਼ਾਦ
**ਕੁਤਬਦੀਨ** :- ਡੰਡਾ, ਕੁੱਤਾ
**ਕੁੜੀਮਾਰ** :- ਕੰਨਿਆ ਮਾਰਨ ਵਾਲਾ
**ਨੜੀਮਾਰ** :- ਹੁੱਕਾ ਪੀਣ ਵਾਲਾ
**ਗੱਧੀ ਚੁੰਘਣੀ** :- ਹੁੱਕਾ ਪੀਣਾ
**ਗੁਰਮਾ** :- ਬੇਰ
**ਗੱਜਣਾ** :- ਉੱਚੇ ਸੁਰ ਵਿਚ ਬੋਲਣਾ
**ਗੱਫਾ ਲਾਉਣਾ** :- ਪ੍ਰਸ਼ਾਦਾ ਛਕਣਾ
**ਗੜਕੇ** :- ਚੌਲ
**ਗੜ੍ਹ ਤੋੜਨਾ** :- ਕਾਰਜ ਸਿੱਧ ਕਰਨਾ
**ਠੀਕਰੀ** :- ਰੁਪਇਆ
**ਡਾਇਣ** :- ਮਾਇਆ
**ਢਾਈ ਲੱਖ** :- ਦੋ ਸਿੰਘ
**ਢਾਲਾ** :- ਢਾਲ
**ਤਨਖਾਹ** :- ਧਰਮ ਦੰਡ
**ਤਨਖਾਹੀਆ** :- ਕੁਰਹਿਤੀਆ
**ਤਿੱਠੇ ਪ੍ਰਸ਼ਾਦੇ** :- ਬੇਹੀ ਰੋਟੀ
**ਤੁਰਕ** :- ਮੁਸਲਮਾਨ
**ਤੋੜਾ ਝਾੜਨਾ** :- ਬੰਦੂਕ ਚਲਾਉਣੀ
**ਥਾਣੇਦਾਰ** :- ਗਧਾ
**ਦਸਤਾਰਾ** :- ਪੱਗ
**ਦਬੜੂ-ਘੁਸੜੂ** :- ਰਹਿਤ ਵਿਚ ਢਿੱਲਾ
**ਦੁਸ਼ਾਲਾ** :- ਕੰਬਲ ਜਾਂ ਭੂਰਾ
**ਦੁਮਾਲਾ** :- ਨਿਹੰਗ ਸਿੰਘਾਂ ਦਾ ਉੱਚਾ ਦਸਤਾਰਾ
**ਦੇਗ ਮਸਤ** :- ਲੰਗਰ ਦਾ ਨਾ ਪੱਕਣਾ
**ਧਨੰਤਰ** :- ਨਿੰਮ
**ਧਰਮ ਰਾਜ ਦਾ ਪੁੱਤਰ** :- ਬੁਖਾਰ
**ਨਾਖਾਂ** :- ਗੋਲਾਂ
**ਪਤਾਲ ਮੋਚਨੀ** :- ਕਹੀ
**ਪਰਸ ਰਾਮ** :- ਕੁਹਾੜਾ
**ਪਰੀ** :- ਭੇਡ
**ਪੌਣ ਪ੍ਰਕਾਸ਼** :- ਪੱਖੀ
**ਪੰਜ ਇਸ਼ਨਾਨਾ** :- ਹੱਥ, ਪੈਰ, ਮੂੰਹ ਧੋਣਾ
**ਪੰਜਅੱਖਾ** :- ਕਾਣਾ
**ਪੰਜ ਰਤਨ** :- ਗਾਜਰ, ਮੂਲੀ, ਸ਼ਲਗਮ, ਬੈਂਗਨ, ਕੱਦੂ ਦੀ ਮਿਕਸ ਸਬਜ਼ੀ
**ਫਤਿਹ ਗਜਾ ਗਿਆ** :- ਮਰ ਗਿਆ
**ਫਿਰਨੀ** :- ਚੱਕੀ
**ਬਸਾਵਾ** :- ਤੱਵਾ
**ਬਸੰਤ ਕੌਰ** :- ਮੱਕੀ
**ਬਾਜ** :- ਖੁਰਪਾ
**ਬਦਾਮ** :- ਭੁੱਜੇ ਛੋਲੇ
**ਬ੍ਰਾਹਮਣ** :- ਪਿੱਪਲ
**ਬ੍ਰਾਹਮਣੀ** :- ਖੀਰ
**ਬਿਰਦ ਬਾਣਾ** :- ਖਾਲਸਈ ਬਾਣਾ
**ਭਗੌਤੀ** :- ਕਿਰਪਾਨ, ਖੜਗ, ਤਲਵਾਰ
**ਭਾਜਾ** :- ਸਬਜ਼ੀ
**ਭੋਇੰਸੁਰ** :- ਸ਼ਲਗਮ
**ਮਸਤਾਨਾ** :- ਫਟਿਆ ਹੋਇਆ ਪੁਰਾਣਾ ਕੱਪੜਾ
**ਮਲਿਕਾ** :- ਬਿੱਲੀ
**ਮਿਠਿਆਈ** :- ਸ਼ਕਰਕੰਦੀ
**ਮੀਣਾ** :- ਬਾਬਾ ਪ੍ਰਿਥੀਚੰਦ ਦੀ ਸੋਢੀ ਵੰਸ਼, ਜਿਨ੍ਹਾਂ ਅੰਮ੍ਰਿਤ ਨਹੀਂ ਛਕਿਆ ਸੀ
**ਮੇਵੜਾ** :- ਅਰਦਾਸੀਆ, ਕਾਰ ਭੇਟ ਲੈਣ ਵਾਲਾ
**ਰੱਜੀ** :- ਕੜਛੀ
**ਰਾਮ ਜੰਗਾ** :- ਬੰਦੂਕ
**ਰੂਪਾ** :- ਗੰਢਾ
**ਰੂਪ ਕੌਰ** :- ਦੁੱਧ ਵਾਲੀ ਕਾੜ੍ਹਨੀ
**ਰੰਘੜੀ** :- ਮੱਕੀ ਦੀ ਛੱਲੀ
**ਲਾਚੀਦਾਣਾ** :- ਬਾਜਰਾ
**ਲੰਡੀ ਬੁੱਚੀ** :- ਸ਼ਰਾਰਤੀ ਲੋਕ
**ਵਹੀਰ** :- ਖਾਲਸੇ ਦਾ ਵਿਚਰਨ ਵਾਲਾ ਜਥਾ



# ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਡਾ. ਕੁਲਦੀਪ ਸਿੰਘ ਧੀਰ



'ਸੁਲਤਾਨ-ਉਲ-ਕੌਮ' ਦੇ ਖਿਤਾਬ ਨਾਲ ਸਤਿਕਾਰਿਆ ਜਾਣ ਵਾਲਾ ਜੋਧਾ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਅਠਾਰ੍ਹਵੀਂ ਸਦੀ ਦੇ ਉਨ੍ਹਾਂ ਮਹਾਨ ਸਿੰਘਾਂ ਵਿਚੋਂ ਇੱਕ ਹੈ, ਜਿਨ੍ਹਾਂ ਨੇ ਕੌਮ ਦੇ ਇਤਿਹਾਸ ਵਿਚ ਪੇਸ਼ ਆਏ ਨਿੱਕੇ ਅਤੇ ਵੱਡੇ ਦੋਵੇਂ ਘੱਲੂਘਾਰਿਆਂ ਵਿਚ ਆਪਣੀ ਨਿਡਰਤਾ ਤੇ ਬਹਾਦਰੀ ਦੇ ਜੌਹਰ ਦਿਖਾਏ। ਕੇਵਲ ਗੁੜ ਤੇ ਭੁੱਜੇ ਹੋਏ ਛੋਲਿਆਂ ਦੀ ਮਾਮੂਲੀ ਖੁਰਾਕ ਦੇ ਆਸਰੇ ਹੀ ਉਸ ਨੇ ਤੇ ਉਸ ਦੇ ਸਾਥੀਆਂ ਨੇ ਆਪਣੀ ਦ੍ਰਿੜ੍ਹਤਾ ਤੇ ਸਿਦਕ-ਦਿਲੀ ਨਾਲ ਦੁਸ਼ਮਣ ਦੇ ਲਸ਼ਕਰਾਂ ਦੇ ਅਨੇਕਾਂ ਵਾਰ ਦੰਦ ਖੱਟੇ ਕੀਤੇ। ਛੋਟੀ ਉਮਰੇ ਕੀਰਤਨ ਕਰਨ ਵਾਲਾ ਜਥੇਦਾਰ ਜੱਸਾ ਸਿੰਘ ਜੀ ਸੂਰਬੀਰਾਂ ਦੀ ਸੰਗਤ ਵਿਚ ਅੰਮ੍ਰਿਤ ਛਕ ਕੇ ਜਿਸ ਪ੍ਰਕਾਰ ਜੱਥੇਦਾਰ, ਨਾਇਬ, ਨਵਾਬ ਤੇ ਫਿਰ ਸੁਲਤਾਨ-ਉਲ-ਕੌਮ ਦੇ ਤੌਰ 'ਤੇ ਸਤਿਕਾਰਿਆ ਗਿਆ, ਉਹ ਆਪਣੀ ਮਿਸਾਲ ਆਪ ਹੈ। ਉਸ ਮਰਦੇ-ਮੁਜਾਹਿਦ ਨੇ ਜੰਗਲਾਂ ਬੇਲਿਆਂ ਵਿਚ ਘੋੜਿਆਂ ਦੀਆਂ ਪਿੱਠਾਂ ਉੱਤੇ ਵਾਸਾ ਕਰ ਰਹੇ ਸਿੱਖਾਂ ਨੂੰ ਸ਼ਹਿਰਾਂ, ਕਸਬਿਆਂ ਵਿਚ ਲਿਆ ਬੈਠਾਇਆ। ਨਾਦਰ ਅਤੇ ਅਬਦਾਲੀ ਦੇ ਹੱਲਿਆਂ ਦਾ ਇਹੋ ਜਿਹਾ ਮੂੰਹ ਤੋੜ ਜਵਾਬ ਦਿੱਤਾ ਕਿ ਉਨ੍ਹਾਂ ਦੀ ਮੁੜ ਇੱਧਰ ਆਉਣ ਦੀ ਹਿੰਮਤ ਨਾ ਪਈ।

ਇਸ ਮਹਾਨ ਯੋਧੇ ਦਾ ਜਨਮ ਸਰਦਾਰ ਬਦਰ ਸਿੰਘ ਦੇ ਗ੍ਰਿਹ ਵਿਚ 3 ਮਈ 1718 ਈ. ਨੂੰ ਲਾਹੌਰ ਨੇੜੇ ਪਿੰਡ ਆਹਲੂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਸੀਸ ਨਾਲ ਹੋਇਆ। ਸ. ਬਦਰ ਸਿੰਘ ਨੇ ਆਪਣੇ ਪਿਤਾ ਸ. ਦੇਵਾ ਸਿੰਘ ਨਾਲ ਕਈ ਵਾਰ ਦਸਮ ਪਾਤਸ਼ਾਹ ਦੇ ਦਰਸ਼ਨ ਕੀਤੇ ਸਨ ਅਤੇ ਗੁਰੂ ਸਾਹਿਬ ਦੇ ਹਜ਼ੂਰੀ ਸਿੰਘਾਂ ਕੋਲੋਂ ਹੀ ਅੰਮ੍ਰਿਤ ਛਕਿਆ ਸੀ।

ਸ. ਬਦਰ ਸਿੰਘ ਦੇ ਘਰ ਇਸ ਤੋਂ ਪਹਿਲਾਂ ਜੋ ਵੀ ਬੱਚੇ ਹੁੰਦੇ ਸਨ ਉਹ ਬਚਦੇ ਨਹੀਂ ਸਨ। ਉਹ ਗੁਰੂ ਸਾਹਿਬ ਪਾਸ ਪਰਿਵਾਰ ਸਹਿਤ ਗਿਆ ਤੇ ਲੰਮੀ ਆਯੂ ਵਾਲੇ ਬੱਚੇ ਲਈ ਅਰਦਾਸ ਕੀਤੀ। ਗੁਰੂ ਸਾਹਿਬ ਨੇ ਉਸ ਨੂੰ ਅਕਾਲ ਪੁਰਖ ਦੀ ਰਹਿਮਤ ਤੇ ਸੰਗਤ ਦੀ ਅਪਾਰ ਸ਼ਕਤੀ 'ਤੇ ਭਰੋਸਾ ਰੱਖਣ ਲਈ ਕਿਹਾ ਜੋ ਸਭ ਮੁਰਾਦਾਂ ਪੂਰੀਆਂ ਕਰਨਯੋਗ ਹੈ। ਦਸ ਵਰ੍ਹੇ ਦੀ ਸੇਵਾ ਤੇ ਤਪੱਸਿਆ ਦੀ ਬਰਕਤ ਤੇ ਬਖਸ਼ਿਸ਼ ਨਾਲ ਹੀ ਸ. ਬਦਰ ਸਿੰਘ ਦੀ ਵੀ ਮੁਰਾਦ ਪੂਰੀ ਹੋਈ।

1722 ਈ. ਵਿਚ ਉਸ ਦੇ ਪਿਤਾ ਅਕਾਲ ਚਲਾਣਾ ਕਰ ਗਏ। ਜਥੇਦਾਰ ਜੱਸਾ ਸਿੰਘ ਜੀ ਦੀ ਮਾਤਾ ਆਪਣੇ ਪੁੱਤਰ ਨੂੰ ਲੈ ਕੇ ਦਿੱਲੀ ਵਿਖੇ ਗੁਰੂ ਕੇ ਮਹਿਲ ਮਾਤਾ ਸੁੰਦਰ ਕੌਰ ਜੀ ਕੋਲ ਚਲੀ ਗਈ। ਮਾਤਾ ਜੀ ਨੇ ਮਾਂ-ਬੇਟੇ ਦੋਹਾਂ ਨੂੰ ਬੜਾ ਪਿਆਰ ਦਿੱਤਾ ਅਤੇ ਛੇ ਸੱਤ ਵਰ੍ਹੇ ਆਪਣੇ ਕੋਲ ਹੀ ਰੱਖਿਆ। ਉਨ੍ਹਾਂ ਆਪਣੀ ਦੇਖ-ਰੇਖ ਵਿਚ ਹੀ ਬੱਚੇ ਨੂੰ ਗੁਰਮੁਖੀ ਵੀ ਸਿਖਾਈ ਤੇ ਗੁਰਬਾਣੀ ਦਾ ਗਿਆਨ ਵੀ ਕਰਾਇਆ। ਬਾਲ ਜੱਸਾ ਸਿੰਘ ਜੀ ਛੋਟੀ ਹੀ ਸੁਰੀਲਾ ਕੀਰਤਨ ਕਰਨ ਲੱਗ ਪਿਆ।

1729 ਈ. ਵਿਚ ਜਥੇਦਾਰ ਜੱਸਾ ਸਿੰਘ ਜੀ ਦਾ ਮਾਮਾ ਜੱਥੇਦਾਰ ਬਾਘ ਸਿੰਘ ਦਿੱਲੀ ਆਪਣੀ ਭੈਣ ਅਤੇ ਭਣੇਵੇਂ ਨੂੰ ਵਾਪਸ ਲੈਣ ਆ ਗਿਆ। ਮਾਤਾ ਜੀ ਜਥੇਦਾਰ ਜੱਸਾ ਸਿੰਘ ਜੀ ਨੂੰ ਤੀਰ, ਕਮਾਨ, ਪੁਸ਼ਾਕਾਂ, ਢਾਲ, ਤਲਵਾਰ, ਚਾਂਦੀ ਦੀ ਚੋਬ ਦੇ ਗੁਰਜ ਬਖਸ਼ੇ ਅਤੇ ਅਸੀਸ ਦੇ ਕੇ ਵਿਦਾ ਕੀਤਾ, ਨਾਲ ਹੀ ਉਨ੍ਹਾਂ ਨਵਾਬ ਕਪੂਰ ਸਿੰਘ ਦੇ ਨਾਂ ਹੁਕਮਨਾਮਾ ਵੀ ਭੇਜਿਆ ਕਿ ਉਹ ਬਾਲਕ ਜੱਸਾ ਸਿੰਘ ਜੀ ਨੂੰ ਆਪ ਅੰਮ੍ਰਿਤ ਛਕਾ ਕੇ ਗੁਰਬਾਣੀ ਅਤੇ ਸ਼ਸਤਰ ਵਿਦਿਆ ਵਿਚ ਨਿਪੁੰਨ ਕਰਨ। ਦਿੱਲੀ ਤੋਂ ਪਰਤ ਕੇ ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਉਪਰੰਤ ਜਥੇਦਾਰ ਜੱਸਾ ਸਿੰਘ ਜੀ ਆਪਣੇ ਮਾਮੇ ਨਾਲ ਕਰਤਾਰਪੁਰ (ਜ਼ਿਲ੍ਹਾ ਜਲੰਧਰ) ਆ ਗਿਆ ਜਿੱਥੇ ਨਵਾਬ ਕਪੂਰ ਸਿੰਘ ਦਾ ਟਿਕਾਣਾ ਸੀ। ਸਰਦਾਰ ਬਾਘ ਸਿੰਘ ਨੇ ਮਾਤਾ ਜੀ ਦਾ ਹੁਕਮ ਨਵਾਬ ਕਪੂਰ ਸਿੰਘ ਨੂੰ ਦੱਸਿਆ। ਉਨ੍ਹਾਂ ਨੇ ਬੱਚੇ ਨੂੰ ਅੰਮ੍ਰਿਤ ਛਕਾਇਆ ਤੇ ਸ਼ਸਤਰਾਂ ਤੇ ਗੁਰਬਾਣੀ ਦੀ ਨਿਪੁੰਨਤਾ ਪ੍ਰਦਾਨ ਕੀਤੀ।

ਸਮੇਂ ਦੇ ਬੀਤਣ ਨਾਲ ਨਵਾਬ ਕਪੂਰ ਸਿੰਘ ਜਥੇਦਾਰ ਜੱਸਾ ਸਿੰਘ ਜੀ ਦੇ ਹੋਰ ਹੀ ਹੋਰ ਨੇੜੇ ਹੁੰਦੇ ਗਏ। ਉਨ੍ਹਾਂ ਆਪਣੇ ਤੋਸ਼ੇਖਾਨੇ ਦੀਆਂ ਕੁੰਜੀਆਂ ਹੀ ਜਥੇਦਾਰ ਜੱਸਾ ਸਿੰਘ ਜੀ ਦੇ ਹਵਾਲੇ ਕਰ ਛੱਡੀਆਂ। ਨਵਾਬ ਨੇ ਉਸ ਨੂੰ ਸਿੰਘਾਂ ਵਿਚ ਘੋੜਿਆਂ ਲਈ ਦਾਣਾ ਵੰਡਣ ਦੀ ਸੇਵਾ ਦਿੱਤੀ। ਦਿੱਲੀ ਰਹਿਣ ਕਾਰਨ ਜਥੇਦਾਰ ਜੱਸਾ ਸਿੰਘ ਜੀ ਗੱਲ ਗੱਲ ਵਿਚ ਹਿੰਦੀਨੁਮਾ ਹਮਕੋ ਤੁਮਕੋ ਕਹਿਣ ਦਾ ਆਦੀ ਹੋ ਗਿਆ ਸੀ। ਸਿੰਘ ਉਸ ਨੂੰ ਇਸ ਗੱਲੋਂ ਕਾਫੀ ਮਖੌਲ ਕਰਨ ਲੱਗੇ। ਤੰਗ ਆਏ ਜਥੇਦਾਰ ਜੱਸਾ ਸਿੰਘ ਜੀ ਨੇ ਇੱਕ ਦਿਨ ਇਹ ਗੱਲ ਨਵਾਬ ਕਪੂਰ ਸਿੰਘ ਨੂੰ ਦੱਸੀ। ਨਵਾਬ ਸਾਹਿਬ ਮੁਸਕਰਾਏ ਤੇ ਫੁਰਮਾਇਆ, "ਬੇਟਾ ਹੁਣੇ ਪ੍ਰੇਸ਼ਾਨ ਹੋ ਗਿਆ ਏਂ! ਮੈਨੂੰ ਪੱਖਾ ਝੱਲਦੇ ਤੇ ਘੋੜਿਆਂ ਦੀ ਲਿੱਦ ਸਾਂਭਦੇ ਨੂੰ ਪੰਥ ਨੇ ਨਵਾਬੀ ਬਖ਼ਸ਼ੀ ਹੈ, ਤੂੰ ਦਾਣਾ ਖਵਾਂਦਾ ਏਂ, ਖ਼ਾਲਸਾ ਬੇਪਰਵਾਹ ਤੈਨੂੰ ਪਤਾ ਨਹੀਂ ਕਦੋਂ ਬਾਦਸ਼ਾਹੀ ਬਖ਼ਸ਼ ਦੇਵੇ"। ਕਹਿੰਦੇ ਹਨ ਕਿ ਉਸ ਦਿਨ ਪਿੱਛੋਂ ਜਥੇਦਾਰ ਜੱਸਾ ਸਿੰਘ ਜੀ ਨੂੰ ਸਿੰਘਾਂ ਨੇ ਬਾਦਸ਼ਾਹ ਕਹਿਣਾ ਸ਼ੁਰੂ ਕਰ ਦਿੱਤਾ।

1731 ਈ. ਵਿਚ ਜਥੇਦਾਰ ਜੱਸਾ ਸਿੰਘ ਜੀ ਦਾ ਪਹਿਲਾ ਭੇੜ ਮੁਗ਼ਲਾਂ ਨਾਲ ਹੋਇਆ। ਅੱਗੇ ਤਾਂ ਮੁਗ਼ਲ ਪੰਜਾਬੀਆਂ ਤੋਂ ਹਰ ਮਨ-ਮਰਜ਼ੀ ਦੀ ਚੀਜ਼ ਵਸਤ ਖੋਂਹਦੇ ਸਨ। ਇਸ ਵਾਰ ਜਥੇਦਾਰ ਜੱਸਾ ਸਿੰਘ ਜੀ ਨੇ ਉਲਟੀ ਭਾਜੀ ਪਾ ਦਿਖਾਈ। ਉਸ ਨੇ ਕਾਬਲ ਦੇ ਘੋੜਿਆਂ ਦੇ ਵਪਾਰੀ ਮੁਰਤਜਾ ਖਾਨ ਦੇ ਉਹ ਸੋਹਣੇ ਘੋੜੇ ਖੋਹ ਲਏ ਜੋ ਉਹ ਦਿੱਲੀ ਦੇ ਸ਼ਹਿਨਸ਼ਾਹ ਨੂੰ ਭੇਟ ਕਰਨ ਜਾ ਰਿਹਾ ਸੀ। ਲਾਹੌਰ ਨੇੜੇ ਕਾਹਨੇਕਾਛੇ ਕੋਲ ਉਸ ਨੇ ਇਹ ਘੋੜੇ ਖੋਹ ਕੇ ਆਪਣੇ ਸਰਦਾਰਾਂ ਵਿਚ ਵੰਡ ਦਿੱਤੇ। ਉਸ ਦੀ ਦਲੇਰੀ ਵੇਖ ਕੇ ਇਸੇ ਵਰ੍ਹੇ ਸ਼ਹੀਦੀ ਤੋਂ ਪਹਿਲਾਂ ਉਸ ਦੇ ਮਾਮੇ ਨੇ ਉਸ ਨੂੰ ਆਪਣਾ ਉੱਤਰਾਧਿਕਾਰੀ ਬਣਾ ਦਿੱਤਾ ਕਿਉਂਕਿ ਉਸ ਦੀ ਆਪਣੀ ਕੋਈ ਸੰਤਾਨ ਨਹੀਂ ਸੀ। ਜਥੇਦਾਰ ਜੱਸਾ ਸਿੰਘ ਜੀ ਨੇ ਨਵਾਬ ਕਪੂਰ ਸਿੰਘ ਦੀ ਸੇਵਾ ਦਿਲ ਲਾ ਕੇ ਕਰਨੀ ਜਾਰੀ ਰੱਖੀ। ਉਹ ਸਿੰਘਾਂ ਦੀਆਂ ਮੁਹਿੰਮਾਂ ਵਿਚ ਵੀ ਵਿੱਤ ਮੂਜਬ ਹਿੱਸਾ ਪਾਉਂਦਾ ਰਿਹਾ। ਇਸ ਨਾਲ ਉਸ ਦੀ ਪ੍ਰਸਿੱਧੀ ਵੱਧਦੀ ਗਈ ਅਤੇ ਉਹ ਸਿੰਘਾਂ ਦੀ ਮੂਹਰਲੀ ਕਤਾਰ ਦੇ ਯੋਧਿਆਂ ਜੱਥੇਦਾਰਾਂ ਵਿਚ ਗਿਣਿਆਂ ਜਾਣ ਲੱਗਾ।

ਇਨੀਂ ਦਿਨੀਂ ਪੰਜਾਬ ਵਿਚ ਖਾਨ ਬਹਾਦਰ ਜ਼ਕਰੀਆ ਖਾਨ ਸਿੱਖਾਂ ਉੱਤੇ ਅੱਤ ਦੀ ਸਖ਼ਤੀ ਕਰ ਰਿਹਾ ਸੀ। ਉਸ ਨੇ ਲਾਹੌਰ ਦੀ ਸੂਬੇਦਾਰੀ ਲਈ ਹੀ ਇਹ ਕਹਿ ਦਿੱਤਾ ਸੀ ਕਿ ਜੇ ਉਸ ਨੂੰ ਨਵਾਬੀ ਮਿਲ ਗਈ ਤਾਂ ਉਹ ਮਾਝੇ, ਮਾਲਵੇ ਤੇ ਦੁਆਬੇ ਵਿਚੋਂ ਸਿੰਘਾਂ ਦਾ ਨਾਮੋ-ਨਿਸ਼ਾਨ ਮਿਟਾ ਦੇਵੇਗਾ। ਉਸ ਦੀ ਸਾਰੀ ਸ਼ਕਤੀ ਦੇ ਬਾਵਜੂਦ ਸਿੱਖਾਂ ਦੀਆਂ ਗੁਰੀਲਾ ਕਾਰਵਾਈਆਂ ਵਿਚ ਕੋਈ ਫਰਕ ਨਾ ਆਇਆ ਅਤੇ ਉਹ ਸ਼ਕਤੀਵਰ ਹੁੰਦੇ ਗਏ। ਜ਼ਕਰੀਆ ਖਾਨ ਦੀ ਇਸੇ ਪ੍ਰੇਸ਼ਾਨੀ ਵਿਚ ਹੀ ਨਾਦਰ ਸ਼ਾਹ ਨੇ 1738 ਦੇ ਦਸੰਬਰ ਵਿਚ ਹਿੰਦੁਸਤਾਨ 'ਤੇ ਚੜ੍ਹਾਈ ਕਰ ਦਿੱਤੀ। ਮਾਰਚ



1739 ਵਿਚ ਉਹ ਦਿੱਲੀ ਤਕ ਜਾ ਪੁੱਜਾ। ਪੂਰੇ 348 ਵਰ੍ਹੇ ਵਿਚ ਮੁਗਲਾਂ ਦੀ ਇਕੱਠੀ ਕੀਤੀ ਦੌਲਤ ਉਸ 57 ਦਿਨ ਦਿੱਲੀ ਵਿਚ ਠਹਿਰ ਕੇ ਮਨ-ਮਰਜ਼ੀ ਨਾਲ ਲੁੱਟ ਉਡਾਈ। ਮੁਹਮੰਦ ਸ਼ਾਹ ਰੰਗੀਲੇ ਦੀ ਧੀ ਆਪਣੇ ਮੁੰਡੇ ਨਾਲ ਵਿਆਹ ਕੇ, ਉਸ ਨੇ ਦਿੱਲੀ ਵਾਪਸ ਆਪਣੇ ਕੁੜਮ ਨੂੰ ਮੋੜ ਦਿੱਤੀ ਅਤੇ ਲੁੱਟ ਦਾ ਧਨ ਮਾਲ ਲੈ ਕੇ ਵਾਪਸ ਤੁਰ ਪਿਆ। ਸਰਹੰਦ ਤੋਂ ਲੈ ਕੇ ਚਨਾਬ ਤਕ ਸਿੰਘਾਂ ਉਸ ਦਾ ਭਾਰ ਕਾਫੀ ਹੌਲਾ ਕਰ ਦਿੱਤਾ। ਸਿੰਘਾਂ ਲਈ ਮੌਜ ਬਣ ਗਈ। ਉਹ ਹਨ੍ਹੇਰੇ ਸਵੇਰੇ ਦਾਅ ਲਾਉਂਦੇ ਤੇ ਭੱਜ ਜਾਂਦੇ। ਤੰਗ ਆਏ ਨਾਦਰ ਸ਼ਾਹ ਨੇ ਜ਼ਕਰੀਆਂ ਖਾਨ ਨੂੰ ਪੁੱਛਿਆ ਕਿ ਇਹ ਲੋਕ ਹਨ ਕੌਣ? ਜ਼ਕਰੀਆ ਖਾਨ ਨੇ ਦੱਸਿਆ ਕਿ ਇਨ੍ਹਾਂ ਦਾ ਘਰ-ਘਾਟ ਕੋਈ ਨਹੀਂ। ਰਾਤ ਕਿਤੇ, ਦਿਨ ਕਿਤੇ ਗੁਜ਼ਾਰਦੇ ਹਨ। ਇੱਕ ਅਕਾਲ ਪੁਰਖ ਤੋਂ ਬਿਨਾਂ ਇਹ ਕਿਸੇ ਨੂੰ ਮੰਨਦੇ ਨਹੀਂ ਅਤੇ ਸ਼ਸਤਰ ਵਿੱਦਿਆ ਦੇ ਮਾਹਰ ਹਨ। ਘਾਹ-ਫੂਸ, ਕੰਦ, ਮੂਲ ਜੋ ਮਿਲੇ ਉਸ ਨਾਲ ਹੀ ਪੇਟ ਭਰ ਲੈਂਦੇ ਹਨ। ਖਾਣ ਵੇਲੇ ਇਹ ਆਵਾਜ਼ ਮਾਰਦੇ ਹਨ, ਗੁਰੂ ਕਾ ਲੰਗਰ ਤਿਆਰ ਹੈ, ਜੋ ਕੋਈ ਭੁੱਖਾ ਹੈ ਆ ਜਾਓ! ਉਸ ਸਮੇਂ ਦੁਸ਼ਮਣ ਨੂੰ ਵੀ ਨਾਲ ਬਿਠਾ ਕੇ ਖੁਆਉਂਦੇ ਹਨ। ਜੋ ਕੁਝ ਬਚੇ ਆਪ ਖਾ ਲੈਂਦੇ ਹਨ। ਨਾ ਮਿਲੇ ਤਾਂ ਕੜਾਕੇ 'ਤੇ ਹੀ ਰਹਿੰਦੇ ਹਨ। ਇਨ੍ਹਾਂ ਨੂੰ ਮਾਰ-ਮਾਰ ਕੇ ਅਸੀਂ ਥੱਕ ਗਏ ਹਾਂ ਪਰ ਇਹ ਪਤਾ ਨਹੀਂ ਕਿੱਥੋਂ ਹੋਰ ਪੈਦਾ ਹੋ ਜਾਂਦੇ ਹਨ। ਇਨ੍ਹਾਂ ਦਾ ਮੁਰਸ਼ਦ ਵਲੀ ਹੋਇਆ ਹੈ। ਉਸ ਇਨ੍ਹਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ੀ ਹੈ ਤੇ ਇਹ ਆਪਣੇ-ਆਪ ਨੂੰ ਖ਼ਾਲਸੇ ਕਹਾਉਂਦੇ ਹਨ, ਚੋਰੀ-ਯਾਰੀ ਤੋਂ ਦੂਰ ਹਨ। ਪਰ-ਇਸਤਰੀ ਦੀ ਮਾਂ-ਭੈਣ ਸਮਾਨ ਇੱਜਤ ਕਰਦੇ ਹਨ। ਦੁੱਖ-ਸੁੱਖ ਸਭ ਨੂੰ ਇਹ ਗੁਰੂ ਦਾ ਭਾਣਾ ਮੰਨਦੇ ਹਨ। ."

ਨਾਦਰ ਇਹ ਸਭ ਕੁਝ ਹੈਰਾਨ ਹੋਇਆ ਸੁਣਦਾ ਰਿਹਾ ਤੇ ਫਿਰ ਉਸ ਦੇ ਮੂਹੋਂ ਕੇਵਲ ਇਹ ਨਿਕਲਿਆ, "ਅਜ਼ੀ ਕੌਮ ਬੂਏ ਬਾਦਸ਼ਾਹੀ ਮੇ ਆਇਦ।" ਮੈਨੂੰ ਤਾਂ ਇਸ ਕੌਮ ਵਿਚੋਂ ਬਾਦਸ਼ਾਹਤ ਦੀ ਬੂ ਆਉਂਦੀ ਹੈ। ਉਹ ਸਮਾਂ ਦੂਰ ਨਹੀਂ ਜਦੋਂ ਇਹ ਲੋਕ ਹਿੰਦੁਸਤਾਨ 'ਤੇ ਰਾਜ ਕਰਨਗੇ। ਨਾਦਰ ਤਾਂ ਤੁਰ ਗਿਆ ਪਰ ਉਸ ਦੇ ਬੋਲ ਜ਼ਕਰੀਏ ਦੇ ਦਿਲ ਵਿਚ ਰੜਕਣ ਲੱਗੇ। ਉਸ ਆਪਣਾ ਦਮਨ-ਚੱਕਰ ਹੋਰ ਵੀ ਤੇਜ਼ ਕਰ ਦਿੱਤਾ। ਸਿੱਖਾਂ ਵੀ ਆਪਣਾ ਗੁਰੀਲਾ ਯੁੱਧ ਤੇਜ਼ ਕਰ ਦਿੱਤਾ। ਮੁਸੀਬਤਾਂ ਤੇ ਝੱਖੜਾਂ ਵਿਚ ਵੀ ਉਨ੍ਹਾਂ ਹਿੰਮਤ ਨਾ ਹਾਰੀ। ਏਨੀਆਂ ਸਖ਼ਤੀਆਂ ਦੇ ਦੌਰਾਨ ਹੀ ਉਨ੍ਹਾਂ ਅਗਸਤ 1740 ਈ. ਵਿਚ ਸ੍ਰੀ ਦਰਬਾਰ ਸਾਹਿਬ ਮੱਸੇ ਰੰਘੜ ਦਾ ਸਿਰ ਵੱਢ ਲਿਆਂਦਾ ਸੀ।

1746 ਈ. ਦੇ ਆਰੰਭ ਵਿਚ ਸਿੱਖਾਂ ਦੀ ਆਪਣੇ ਵਿਰੋਧੀਆਂ ਨਾਲ ਇੱਕ ਵੱਡੀ ਟੱਕਰ ਦਾ ਮੁੱਢ ਬੱਝ ਗਿਆ। ਫਰਵਰੀ ਦੇ ਮਹੀਨੇ ਗਸ਼ਤੀ ਫ਼ੌਜਾਂ ਤੋਂ ਬਚਦਾ ਸਿੰਘਾਂ ਦਾ ਇੱਕ ਜਥਾ ਬੰਦੇ ਦੀ ਗੁਸਾਈਆਂ ਦੀ ਝਿੜੀ ਵਿਚ ਪ੍ਰਸ਼ਾਦਾ ਛਕਣ ਲੱਗਾ। ਇਲਾਕੇ ਦਾ ਫ਼ੌਜਦਾਰ ਦੀਵਾਨ ਜਸਪਤ ਰਾਇ ਸਿੰਘਾਂ 'ਤੇ ਚੜ੍ਹ ਆਇਆ। ਉਸ ਨੇ ਸਿੰਘਾਂ ਨੂੰ ਤੁਰੰਤ ਇਹ ਇਲਾਕਾ ਖਾਲੀ ਕਰਨ ਲਈ ਸੁਨੇਹਾ ਭੇਜਿਆ। ਸਿੰਘਾਂ ਨੇ ਉੱਤਰ ਦਿੱਤਾ ਕਿ ਤੇਰੇ ਨਾਲ ਸਾਡਾ ਕੋਈ ਵੈਰ ਨਹੀਂ। ਜੱਥਾ 3 ਦਿਨਾਂ ਦਾ ਭੁੱਖਾ ਹੈ, ਰੋਟੀ ਟੁੱਕ ਦਾ ਆਹਰ ਬਣਾ ਕੇ ਅਗਲੇ ਦਿਨ ਚਾਲੇ ਪਾ ਦੇਵੇਗਾ। ਪਰ ਜਸਪਤ ਨੇ ਬੜੇ ਹੰਕਾਰ ਵਿਚ ਕਿਹਾ ਕਿ, "ਸੀਸ ਮੁਨਾਇ,, ਤੁਮੇ ਜਾਟ ਬਣਾਵੇਂ, ਤੁਮਰੇ ਬਾਲਨ ਕੀ ਮਾਲਾ ਬਣਾਵੇਂ"।

ਭਾਵ-ਮੈਂ ਤੁਹਾਡੇ ਸਿਰ ਮੁੰਨ ਕੇ ਤੁਹਾਨੂੰ ਜਾਟ ਬਣਾਵਾਂਗਾ ਤੇ ਤੁਹਾਡੇ ਕੇਸਾਂ ਦੀ ਮਾਲਾ ਵੱਟਾਂਗਾ। ਭੁੱਖੇ ਭਾਣੇ ਸਿੰਘਾਂ ਨੇ ਦੋ ਹੱਥ ਕਰਕੇ ਮਰਨਾ ਹੀ ਚੰਗਾ ਜਾਣਿਆ। ਨਤੀਜੇ ਵਜੋਂ ਹੋਈ ਟੱਕਰ ਵਿਚ ਜਸਪਤ ਦਾ ਹੀ ਝਟਕਾ ਹੋ ਗਿਆ। ਜਸਪਤ ਦਾ ਭਰਾ ਲਖਪਤ ਰਾਇ ਕਰੋਧਤ ਹੋਇਆ ਯਾਹੀਆ ਖਾਨ ਕੋਲ ਗਿਆ ਤੇ ਉਸ ਦੇ ਪੈਰਾਂ 'ਤੇ ਪਗੜੀ ਰੱਖ ਕੇ ਸਹੁੰ ਖਾਧੀ ਕਿ, "ਜਦ ਤਕ ਸਿੱਖਾਂ ਦਾ ਖੁਰਾ-ਖੋਜ ਨਹੀਂ ਮਿਟਾ ਲੈਂਦਾ, ਮੈਂ ਸਿਰ 'ਤੇ ਪਗੜੀ ਨਹੀਂ ਰਖਾਂਗਾ। ਇਨ੍ਹਾਂ ਦੇ ਧਰਮ ਨੂੰ ਚਲਾਇਆ ਵੀ ਇੱਕ ਖ਼ਤਰੀ ਨੇ ਹੀ ਸੀ ਅਤੇ ਮਿਟਾਵੇਗਾ ਵੀ ਇੱਕ ਖ਼ਤਰੀ ਹੀ"।

ਯਾਹੀਆ ਖਾਨ ਨੇ ਸਰਕਾਰੀ ਤੌਰ 'ਤੇ ਉਸ ਦੀ ਮਦਦ ਦਾ ਵਚਨ ਦਿੱਤਾ ਕਿ ਸਿੱਖਾਂ ਵਿਰੁੱਧ ਨਵੀਂ ਖ਼ੂਨੀ ਮੁਹਿੰਮ ਆਰੰਭ ਹੋ ਗਈ। ਲਾਹੌਰ ਦੇ ਸਾਰੇ ਸਿੱਖ, ਬੱਚੇ, ਬੁੱਢੇ, ਜਵਾਨ, ਇਸਤਰੀਆਂ ਦਾ ਕਤਲ ਆਰੰਭ ਹੋ ਗਿਆ।

ਮਾਰਚ 1746 ਦੇ ਪਹਿਲੇ ਹੀ ਹਫਤੇ ਸਭ ਤੋਂ ਪਹਿਲਾਂ ਲਾਹੌਰ ਵਿਚ ਜਿੰਨੇ ਵੀ ਸਿੱਖ ਦੁਕਾਨਦਾਰ ਜਾਂ ਸਰਕਾਰੀ ਨੌਕਰ ਚਾਕਰ ਸਨ, ਲਖਪਤ ਨੇ ਫੜ ਕੇ ਕਿਹਾ, 'ਇਨ੍ਹਾਂ ਦੀਆਂ ਕੇਸਾਂ ਵਾਲੀਆਂ ਖੋਪਰੀਆਂ ਉਤਾਰ ਦਿਓ।' ਸੋਮਾਵਤੀ ਅਮਾਵਸ ਦੇ ਦਿਨ 10 ਮਾਰਚ ਨੂੰ ਇਹ ਘਿਣਤ ਕਾਰਾ ਨੇਪਰੇ ਚਾੜ੍ਹ ਦਿੱਤਾ ਗਿਆ ਅਤੇ ਹੋਰ ਸਿੱਖਾਂ ਦਾ ਸ਼ਿਕਾਰ ਸ਼ੁਰੂ ਕਰ ਦਿੱਤਾ ਗਿਆ। ਜਥੇਦਾਰ ਜੱਸਾ ਸਿੰਘ ਜੀ ਨੇ ਲਖਪਤ ਨੂੰ ਸੁਨੇਹਾ ਭੇਜਿਆ ਕਿ ਬੇਕਸੂਰਾਂ ਦੇ ਖ਼ੂਨ ਨਾਲ ਹੋਲੀ ਖੇਡਣ ਦੀ ਬਜਾਏ ਮੇਰੇ ਨਾਲ ਦੋ ਹੱਥ ਕਰ। ਮੈਂ ਤੇਰੇ ਭਰਾ ਦਾ ਖ਼ੂਨ ਕੀਤਾ ਹੈ, ਬਦਲਾ ਲੈਣ ਦੀ ਹਿੰਮਤ ਹੈ ਤਾਂ ਮੇਰੇ ਤੋਂ ਲੈ ਕੇ ਵਿਖਾ।

ਲਖਪਤ ਨੇ ਦਲੀਲ ਦੀ ਗੱਲ ਸੁਣਨ ਤੋਂ ਨਾਂਹ ਕਰ ਦਿੱਤੀ, ਉਹ ਯਾਹੀਆ ਖਾਨ ਦੀ ਸਹਾਇਤਾ ਨਾਲ ਇੱਕ ਵੱਡਾ ਲਸ਼ਕਰ ਲੈ ਕੇ ਕਾਹਨੂੰਵਾਨ ਦੇ ਛੰਭ ਪਾਸ ਦਿਨ ਕੱਟੀ ਕਰ ਰਹੇ ਸਿੱਖਾਂ ਦੇ ਡੇਰਿਆਂ ਦੇ ਸਰਵਨਾਸ਼ ਲਈ ਚੜ੍ਹ ਪਿਆ। ਉਸ ਨੂੰ ਤੋਪਾਂ, ਬੰਦੂਕਾਂ, ਰਸਦ-ਪੱਠਾ, ਗੋਲੀ-ਸਿੱਕਾ, ਲਾਹੌਰ ਤੋਂ ਪੁੱਜ ਰਿਹਾ ਸੀ। ਜਦ ਕਿ ਸਿੱਖ ਤਾਂ ਲੜਾਈ ਦੇ ਢਾਈ ਫੱਟਾਂ ਆਸਰੇ ਹੀ ਢਿੱਡ ਵੀ ਭਰਦੇ ਸਨ, ਆਪਾ ਵੀ ਬਚਾਉਂਦੇ ਸਨ ਤੇ ਪਰਿਵਾਰ ਵੀ ਪਾਲਦੇ ਸਨ। ਹੋਰ ਮੁਸੀਬਤ ਇਹ ਕਿ ਸਰਕਾਰੀ ਹੁਕਮ ਨਾਲ ਸਾਰਾ ਮੁਲਖੱਈਆਂ ਝੱਲਾਂ, ਜੰਗਲਾਂ ਨੂੰ ਸਾੜਨ ਲਈ ਵੀ ਰਲ ਪਿਆ। ਇੱਕ ਪਾਸੇ ਰਾਵੀ ਦੂਜੇ ਪਾਸੇ ਵਿਚਕਾਰ ਜੰਗਲ ਜਾਂ ਦਲਦਲ। ਆਲੇ-ਦੁਆਲੇ ਦੁਸ਼ਮਣ ਦਾ ਟਿੱਡੀ ਦਲ। ਸਿੱਖ ਘਾਹ-ਫੂਸ, ਫਲ, ਪੱਤੇ ਖਾ-ਖਾ ਦੁਸ਼ਮਣ ਨਾਲ ਲੋਹਾ ਲੈਂਦੇ ਰਹੇ। ਸਿੱਖਾਂ ਫਿਰ ਲੁਕ ਕੇ ਹਮਲਾ ਕਰਨ ਦੀ ਵਿਧੀ ਅਪਣਾਈ। ਲੁੱਟ-ਮਾਰ ਕਰਕੇ ਉਹ ਜੰਗਲਾਂ ਵਿਚ ਜਾ ਛੁਪਦੇ। ਲਖਪਤ ਨੇ ਜੰਗਲ ਨੂੰ ਅੱਗ ਲਵਾ ਦਿੱਤੀ। ਅੱਗ ਵਿਚ ਸੜਨ ਤੇ ਦਰਿਆ ਵਿਚ ਡੁੱਬਣ ਨਾਲੋਂ ਪਹਾੜਾਂ ਵੱਲ ਮੂੰਹ ਕਰਨਾ ਠੀਕ ਸਮਝਿਆ। ਦੁਸ਼ਮਣ ਨੂੰ ਉਨ੍ਹਾਂ ਇਸ ਤਰ੍ਹਾਂ ਮਹਿਸੂਸ ਕਰਵਾਇਆ ਕਿ ਉਹ ਭੱਜ ਗਏ ਹਨ ਪਰ ਅਚਾਨਕ ਪਿੱਛੇ ਮੁੜ ਕੇ ਉਨ੍ਹਾਂ ਕਰੜੀ ਮਾਰ ਮਾਰੀ। ਇਸ ਟੱਕਰ ਵਿਚ ਲਖਪਤ ਦਾ ਪੁੱਤਰ ਹਰਭਜ ਰਾਇ ਵੀ ਮਾਰਿਆ ਗਿਆ। ਮੁਗਲ ਸਰਦਾਰ ਕਰਮ ਬਖ਼ਸ਼ ਦੇ ਤੇ ਮਖਮੂਰ ਖਾਨ ਵਰਗੇ ਕਈ ਹੋਰ ਵੀ ਲਖਪਤ ਤੇ ਉਸ ਦੇ ਸਾਥੀ ਮੁਗਲਾਂ ਨੇ ਸਖ਼ਤੀ ਹੋਰ ਤੇਜ਼ ਕੀਤੀ। ਸਿੱਖ ਦੱਭ ਤੇ ਸਰਕੰਡਿਆਂ ਦੇ ਪੂਲੇ ਬਣਾ-ਬਣਾ ਕੇ ਤੇ ਤੈਰ ਕੇ ਦਰਿਆ ਪਾਰ ਕਰ ਗਏ। ਫਟੇ ਹਾਲ ਪੈਰੋਂ, ਸਰੀਰੋਂ ਨੰਗੇ, ਜੇਠ ਹਾੜ ਦੀਆਂ ਧੁੱਪਾਂ, ਕੰਡਿਆਂ ਤੇ ਦੱਭਾਂ ਨਾਲ ਚੀਰੇ ਪਏ ਹੱਥ ਪੈਰ ਤੇ ਸਰੀਰ। ਭੁੱਖੇ ਤਿਹਾਏ ਕੁਝ ਦਰਿਆ ਪਾਰ ਕਰਕੇ ਮਾਲਵੇ ਵਿਚ ਆ ਗਏ। ਕੁਝ ਪਹਾੜੀ ਇਲਾਕੇ ਵਿਚ ਪੁੱਜ ਗਏ। ਕੁਝ ਦੁਸ਼ਮਣ ਨੇ ਕੈਦੀ ਬਣਾ ਲਏ।

ਦੀਵਾਨ ਲਖਪਤ ਰਾਇ ਨੇ ਇਨ੍ਹਾਂ ਕੈਦੀਆਂ ਨੂੰ ਲਾਹੌਰ ਦੇ ਨਖਾਸ ਖਾਨੇ ਵਿਚ ਸ਼ਰੇਆਮ ਕਤਲ ਕਰਵਾਇਆ। ਇਹ ਖ਼ੂਨੀ ਟੱਕਰ ਸਿੱਖ ਇਤਿਹਾਸ ਵਿਚ ਨਿੱਕੇ ਘੱਲੂਘਾਰੇ ਦੇ ਨਾਮ ਨਾਲ ਜਾਣੀ ਜਾਂਦੀ ਹੈ ਅਤੇ ਮਈ 1746 ਈ. ਨੂੰ ਵਾਪਰੀ। ਛੇ ਕੁ ਮਹੀਨਿਆਂ ਵਿਚ ਹੀ ਸਿੰਘ ਫਿਰ ਉੱਠਣ ਜੋਗੇ ਹੋ ਗਏ ਅਤੇ ਇਧਰ-ਉਧਰ ਮੱਲਾਂ ਮਾਰਨ ਲੱਗੇ। ਯਾਹੀਆ ਖਾਨ ਨੇ ਉਨ੍ਹਾਂ ਨੂੰ ਕੁਚਲਣ ਲਈ ਸਰਹੰਦ ਦੇ ਦੀਵਾਨ ਲਛਮੀ ਨਰਾਇਣ ਨੂੰ ਭੇਜਿਆ। ਜਥੇਦਾਰ ਜੱਸਾ ਸਿੰਘ ਜੀ ਅਤੇ ਉਸ ਦੇ ਸਾਥੀ ਇਸ ਸਮੇਂ ਗੁੱਜਰਵਾਲ ਡੇਰੇ ਲਾਈ ਬੈਠੇ ਸਨ। ਸਿੱਖਾਂ ਨੇ ਪਹਿਲਾਂ ਤਾਂ ਚੰਗਾ ਮੁਕਾਬਲਾ ਕੀਤਾ ਪਰ ਫਿਰ ਇਹ ਸੋਚ ਕੇ ਕਿ ਲਛਮੀ ਨਰਾਇਣ ਦਾ ਪੱਲੜਾ ਭਾਰੀ ਹੈ, ਖਿੰਡ-ਪੁੰਡ ਗਏ। ਉਂਝ ਵੀ ਅਜੇ ਉਨ੍ਹਾਂ ਦੀਆਂ ਮੱਲਾਂ ਉਗਰਾਹੀ ਅਤੇ ਨਜ਼ਰਾਨਿਆਂ ਤਕ ਹੀ ਸੀਮਿਤ ਸਨ, ਪੱਕੇ ਕਬਜ਼ਿਆਂ ਜੋਗੀ ਤਾਕਤ ਉਨ੍ਹਾਂ ਕੋਲ ਨਹੀਂ ਸੀ ਬਣੀ।

ਹੁਣ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਦੁਸ਼ਮਣ ਨਾਲ ਟੱਕਰ ਲੈਂਦੇ ਸਮੇਂ ਸਿੱਖਾਂ ਦੀ ਸੁਰੱਖਿਆ ਮਜ਼ਬੂਤ ਕਰਨ ਲਈ ਕਿਲ੍ਹਿਆਂ ਦੀ ਵਰਤੋਂ ਕਰਨ ਦੀ ਸੋਚੀ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਕੁਝ ਹਟਵਾਂ ਰਾਮਸਰ ਸਾਹਿਬ ਲਾਗੇ ਪਹਿਲਾਂ ਕਿਲ੍ਹਾ ਰਾਮ ਰਾਉਣੀ ਉਸਾਰਿਆ ਗਿਆ। ਉਧਰ ਲਾਹੌਰ ਦੇ ਹਾਕਮ ਯਾਹੀਆ ਖਾਨ ਤੇ ਉਸ ਦੇ ਭਰਾ ਸ਼ਾਹ ਨਿਵਾਜ਼ ਦੀ ਆਪਸ ਵਿਚ ਖੜਕ ਪਈ। ਸ਼ਾਹ ਨਿਵਾਜ ਆਪ ਸੂਬੇਦਾਰ ਬਣ ਬੈਠਾ ਅਤੇ ਉਸ ਨੇ ਲਖਪਤ ਨੂੰ ਕੈਦ ਕਰ ਲਿਆ। ਉਸ ਦੀ ਥਾਂ ਉਸ ਨੇ ਦੀਵਾਨ ਕੌੜਾ ਮੱਲ ਨੂੰ ਵਜ਼ੀਰ ਬਣਾ ਲਿਆ। ਬਦਲੀ ਹੋਈ ਪਰਸਥਿਤੀ ਨੇ ਸਿੱਖਾਂ ਨੂੰ ਮਜ਼ਬੂਤ ਕਰ ਦਿੱਤਾ।

1747 ਈ. ਵਿਚ ਉਨ੍ਹਾਂ ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਵਿਚ ਕਸੂਰ 'ਤੇ ਹੱਲਾ ਕਰ ਦਿੱਤਾ ਤੇ ਇਥੋਂ ਦੇ ਜ਼ਾਲਮ ਹਾਕਮਾਂ ਦੀ ਚੰਗੀ ਖੁੰਬ ਠੱਪੀ। ਅਗਲੇ ਵਰ੍ਹੇ ਉਨ੍ਹਾਂ ਨੇ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਦਾ ਮਨ ਬਣਾਇਆ। ਉਨ੍ਹਾਂ ਦੀ ਇਸ ਯੋਜਨਾ ਵਿਚ ਰੋੜਾ ਅਟਕਾਉਣ ਦਾ ਜ਼ਿੰਮਾ ਸਲਾਬਤ ਖਾਨ ਨੇ ਲਿਆ, ਜੋ ਇਸ ਟੱਕਰ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੇ ਹੱਥੋਂ ਹੀ ਮਾਰਿਆ ਗਿਆ। ਸਿੱਖਾਂ ਨੇ ਸਰੋਵਰ ਸਾਫ ਕਰਵਾ ਕੇ ਜਲ ਭਰਵਾਇਆ ਤੇ ਪਵਿੱਤਰ ਅਸਥਾਨ ਦੇ ਦਰਸ਼ਨ ਇਸ਼ਨਾਨ ਤੇ ਸੇਵਾ ਦੀ ਆਪਣੀ ਰੀਝ ਪੂਰੀ ਕੀਤੀ। ਵੈਸਾਖੀ ਦਾ ਇਕੱਠ ਵੀ ਸਿੰਘਾਂ ਨੇ ਬੜੀ ਸ਼ਾਨ ਨਾਲ ਕੀਤਾ। ਇਸੇ ਇਕੱਠ ਸਮੇਂ ਨਵਾਬ ਕਪੂਰ ਸਿੰਘ ਨੇ ਸਿੱਖਾਂ ਦੀ ਜੱਥੇਦਾਰੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੂੰ ਸੌਂਪੀ ਅਤੇ ਸਿੱਖ ਤਾਕਤ ਨੂੰ 12 ਮਿਸਲਾਂ ਵਿਚ ਵੰਡਣ ਦਾ ਗੁਰਮਤਾ ਕੀਤਾ ਗਿਆ। ਇਸ ਤਰ੍ਹਾਂ 30 ਵਰ੍ਹਿਆਂ ਦਾ ਜਥੇਦਾਰ ਜੱਸਾ ਸਿੰਘ ਜੀ ਸਿੱਖਾਂ ਦੀ ਸਰਵਉੱਚ ਤੇ ਸ਼ਕਤੀਸ਼ਾਲੀ ਤਾਕਤ ਦੇ ਰੂਪ ਵਿਚ ਸਥਾਪਤ ਹੋ ਗਿਆ। ਇਧਰ ਸਿੱਖ ਇਹ ਗੁਰਮਤੇ ਕਰ ਰਹੇ ਸਨ ਅਤੇ ਉਧਰ ਅਹਿਮਦ ਸ਼ਾਹ ਅਬਦਾਲੀ ਆਪਣੇ ਤੂਫਾਨੀ ਹੱਲੇ ਪਿਛੋਂ ਦੇਸ਼ ਪਰਤ ਰਿਹਾ ਸੀ। ਸਿੱਖਾਂ ਨੇ ਉਸ ਦੀ ਖੋਹ-ਖਿੰਚ ਵਿਚ ਕਸਰ ਨਾ ਰੱਖੀ, ਪਰ ਅਬਦਾਲੀ ਨੇ ਇਸ ਪਹਿਲੇ ਤਜ਼ਰਬੇ ਨੂੰ ਕੌੜਾ ਘੁੱਟ ਸਮਝ ਕੇ ਹੀ ਜਰਨਾ ਚੰਗਾ ਸਮਝਿਆ। ਇਹ ਗੱਲ ਮਾਰਚ 1748 ਦੀ ਹੈ। ਉਂਝ ਵੀ ਉਸ ਨੂੰ ਇਸ ਪਹਿਲੇ ਹੱਲੇ ਵਿਚ ਬਹੁਤੀ ਨਿਰਾਸਤਾ ਦਾ ਹੀ ਸਾਹਮਣਾ ਕਰਨਾ ਪਿਆ ਸੀ। ਮੁਗਲ ਫ਼ੌਜਾਂ ਦੇ ਮੁਹਰੀ ਵਜ਼ੀਰ ਕਮਰੁਦੀਨ ਨੇ ਉਸ ਦੇ ਪੈਰ ਨਹੀਂ ਸੀ ਲੱਗਣ ਦਿੱਤੇ। ਭਾਵੇਂ ਕਮਰੁਦੀਨ ਆਪ ਵੀ ਮਾਰਿਆ ਗਿਆ ਪਰ ਦੁਰਾਨੀ ਨੂੰ ਨਿਰਾਸ਼ ਹੀ ਪਰਤਣਾ ਪਿਆ।

ਇਧਰ ਜਥੇਦਾਰ ਜੱਸਾ ਸਿੰਘ ਜੀ ਨੇ ਸਿੱਖਾਂ ਦੀ ਸਰਦਾਰੀ ਸਾਂਭੀ, ਉਧਰ ਲਾਹੌਰ ਦੀ ਨਜ਼ਾਮਤ ਮੀਰ ਮਨੂੰ ਨੂੰ ਮਿਲ ਗਈ। ਉਸ ਨੇ ਸਿੱਖਾਂ 'ਤੇ ਸਖ਼ਤੀ ਦਾ ਨਵਾਂ ਦੌਰ ਆਰੰਭਿਆ, ਜਿਸ ਦਾ ਮੁਕਾਬਲਾ ਸਿੱਖਾਂ ਨੇ ਡੱਟ ਕੇ ਕੀਤਾ। ਫਿਰ ਦਿਨ ਬਦਲੇ। ਸ਼ਾਹ ਨਿਵਾਜ਼ ਜੋ ਮੀਰ ਮੰਨੂੰ ਦੇ ਖ਼ੂਨ ਦਾ ਪਿਆਸਾ ਸੀ, ਉਸ 'ਤੇ ਚੜ੍ਹ ਆਇਆ। ਦੀਵਾਨ ਕੌੜਾ ਮੱਲ ਦੇ ਜ਼ਰੀਏ ਮੀਰ ਮੰਨੂੰ ਨੇ ਸਿੱਖਾਂ ਤੋਂ ਇਸ ਸ਼ਰਤ 'ਤੇ ਮਦਦ ਮੰਗੀ ਕਿ ਉਹ ਦੁਸ਼ਟ ਲਖਪਤ ਰਾਇ ਨੂੰ ਉਨ੍ਹਾਂ ਦੇ ਹਵਾਲੇ ਕਰ ਦੇਵੇਗਾ। ਸਿੱਖਾਂ ਨੇ ਉਸ ਦੀ ਮਦਦ ਕੀਤੀ ਤੇ ਲਖਪਤ ਉਨ੍ਹਾਂ ਦੇ ਹਵਾਲੇ ਹੋ ਗਿਆ। ਹਰ ਸਿੱਖ ਨੇ ਉਸ ਦੇ ਮੂੰਹ 'ਤੇ ਥੁੱਕਿਆ ਤੇ ਸਿਰ ਵਿਚ ਜੁੱਤੀ ਮਾਰੀ। ਇਸ ਮਾਰ ਤੇ ਨਾਮੋਸ਼ੀ ਵਿਚ ਹੀ ਉਹ ਦੁਸ਼ਟ ਮਰ ਗਿਆ। ਲਖਪਤ ਨੂੰ ਪ੍ਰਾਪਤ ਕਰਨ ਬਦਲੇ ਸਿੱਖਾਂ ਨੇ ਮੀਰ ਮੰਨੂੰ ਦੀ ਮਦਦ ਕੀਤੀ। ਸ਼ਾਹ ਨਵਾਜ਼ ਨੂੰ ਜਥੇਦਾਰ ਜੱਸਾ ਸਿੰਘ ਜੀ ਨੇ ਆਪਣੀ ਬੰਦੂਕ ਦਾ ਨਿਸ਼ਾਨਾ ਬਣਾਇਆ। ਉਸ ਦੇ ਹੁਕਮ ਨਾਲ ਸ. ਭੀਮ ਸਿੰਘ ਨੇ ਉਸ ਦਾ ਸਿਰ ਵੱਢ ਲਿਆਂਦਾ ਜੋ ਜਥੇਦਾਰ ਜੱਸਾ ਸਿੰਘ ਜੀ ਨੇ ਦੀਵਾਨ ਕੌੜਾ ਮੱਲ ਦੇ ਸਪੁਰਦ ਕਰ ਦਿੱਤਾ ਕਿ ਉਹ ਆਪਣੇ ਮਾਲਕ ਨੂੰ ਵਿਖਾ ਦੇਵੇ। ਮੀਰ ਮੰਨੂੰ ਨੇ ਦੀਵਾਨ ਕੌੜਾ ਮੱਲ ਨੂੰ ਮਹਾਰਾਜਾ ਦਾ ਖ਼ਿਤਾਬ ਦਿੱਤਾ। ਕੌੜਾ ਮੱਲ ਨੇ ਜਥੇਦਾਰ ਜੱਸਾ ਸਿੰਘ ਜੀ ਦਾ ਇਸ ਪ੍ਰਾਪਤੀ ਵਾਸਤੇ ਧੰਨਵਾਦ ਕੀਤਾ ਤੇ ਪੁੱਛਿਆ ਕਿ ਉਹ ਸਿੰਘਾਂ ਦੀ ਕੀ ਸੇਵਾ ਕਰੇ?

ਜਥੇਦਾਰ ਜੱਸਾ ਸਿੰਘ ਜੀ ਨੇ ਉਸ ਨੂੰ ਕਿਹਾ ਕਿ 'ਉਹ ਗੁਰਦੁਆਰਿਆਂ, ਗੁਰਧਾਮਾਂ ਦੀ ਸੇਵਾ ਕਰੇ।' ਕੌੜਾ ਮੱਲ ਨੇ ਸ੍ਰੀ ਨਨਕਾਣਾ ਸਾਹਿਬ ਲਈ ਤਿੰਨ ਲੱਖ ਰੁਪਏ ਭੇਟ ਕੀਤੇ। ਗੁਰਦੁਆਰਾ ਬਾਲ ਲੀਲ੍ਹਾ ਸਾਹਿਬ ਦੀ ਇਮਾਰਤ ਬਣਵਾਈ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਮੁਰੰਮਤ ਕਰਵਾਈ।

ਨਵੰਬਰ 1748 ਈ. ਵਿਚ ਅਬਦਾਲੀ ਨੇ ਆਪਣੀ ਨਾਮੋਸ਼ੀ ਧੋਣ ਲਈ ਭਾਰਤ 'ਤੇ ਦੂਜਾ ਹੱਲਾ ਕਰ ਦਿੱਤਾ। ਮੀਰ ਮੰਨੂ ਨੇ ਦਿੱਲੀ ਤੋਂ ਮੁਕਾਬਲੇ ਲਈ ਮਦਦ ਮੰਗੀ। ਦਿੱਲੀ ਦਾ ਵਜ਼ੀਰ ਸਫਦਰ ਜੰਗ ਮੀਰ ਮੰਨੂ ਦੀ ਤਾਕਤ ਘਟਾਉਣਾ ਚਾਹੁੰਦਾ ਸੀ। ਇਸ ਲਈ ਉਸ ਨੇ ਪੰਜਾਬ ਨੂੰ ਮਦਦ ਨਾ ਜਾਣ ਦਿੱਤੀ। ਮੀਰ ਮੰਨੂ ਦੀ ਫ਼ੌਜ ਅਬਦਾਲੀ ਦਾ ਟਾਕਰਾ ਨਾ ਕਰ ਸਕੀ ਤੇ ਉਸ ਨੇ ਅਬਦਾਲੀ ਦੀ ਈਨ ਮੰਨ ਕੇ ਸੰਧੀ ਕਰ ਲਈ। ਇਸ ਅਧੀਨ ਉਸ ਨੇ ਸਿਆਲਕੋਟ, ਔਰੰਗਾਬਾਦ, ਗੁਜਰਾਤ ਅਤੇ ਪਸਰੂਰ ਦਾ ਮੁਆਮਲਾ ਹਰ ਸਾਲ ਅਬਦਾਲੀ ਨੂੰ ਤਾਰਨਾ ਮੰਨ ਲਿਆ। ਇਹ ਸ਼ਰਤ ਉਸ ਪੂਰੀ ਨਾ ਕੀਤੀ ਤਾਂ ਜਨਵਰੀ, ਮਾਰਚ 1752 ਈ. ਵਿਚ ਅਬਦਾਲੀ ਨੇ ਪੰਜਾਬ 'ਤੇ ਤੀਜਾ ਹੱਲਾ ਬੋਲ ਦਿੱਤਾ। ਟਾਕਰੇ ਵਿਚ ਦੀਵਾਨ ਕੌੜਾ ਮੱਲ ਮਾਰਿਆ ਗਿਆ ਤੇ ਮੀਰ ਮੰਨੂ ਨੇ ਫਿਰ ਈਨ ਮੰਨ ਲਈ। ਨਵੀਂ ਸੰਧੀ ਅਨੁਸਾਰ ਮੁਲਤਾਨ ਦੇ ਸੂਬੇ ਨੂੰ ਅਬਦਾਲੀ ਦੇ ਰਾਜ ਦਾ ਹਿੱਸਾ ਪ੍ਰਵਾਨ ਕਰ ਲਿਆ ਗਿਆ ਤੇ ਬਦਲੇ ਵਿਚ ਅਬਦਾਲੀ ਨੂੰ ਬਾਕੀ ਇਲਾਕੇ ਦਾ ਹਾਕਮ ਸਵੀਕਾਰ ਕਰ ਲਿਆ। ਅਬਦਾਲੀ ਨਾਲ ਨਵੀਂ ਸੰਧੀ ਉਪਰੰਤ ਮੀਰ ਮੰਨੂ ਨੂੰ ਬਾਹਰੋਂ ਕੋਈ ਖ਼ਤਰਾ ਨਾ ਰਿਹਾ ਤੇ ਉਸ ਨੇ ਸਿੱਖਾਂ ਤੇ ਫਿਰ ਆਪਣਾ ਦਮਨ-ਚੱਕਰ ਆਰੰਭ ਦਿੱਤਾ ਜੋ 1753 ਈ. ਵਿਚ ਉਸ ਦੀ ਮੌਤ ਨਾਲ ਹੀ ਸਮਾਪਤ ਹੋਇਆ।

ਇਹ ਵੱਖਰੀ ਗੱਲ ਹੈ ਕਿ ਉਹ ਕੁੱਤੇ ਦੀ ਮੌਤ ਹੀ ਮਰਿਆ। ਉਹ ਘੋੜੇ 'ਤੇ ਸਵਾਰ ਹੋ ਕੇ ਜਾ ਰਿਹਾ ਸੀ ਕਿ ਘੋੜਾ ਤ੍ਰਭਕ ਗਿਆ। ਮੀਰ ਮੰਨੂ ਦਾ ਪੈਰ ਰਕਾਬ ਵਿਚ ਫਸ ਗਿਆ ਤੇ ਘੋੜਾ ਭੱਜ ਪਿਆ। ਘੋੜੇ ਨਾਲ ਘਿਸਟਦਾ ਘਿਸਟਦਾ ਉਹ ਤੜਫ-ਤੜਫ ਕੇ ਮਰ ਗਿਆ।

ਮੀਰ ਮੰਨੂ ਦੀ ਮੌਤ ਉਪਰੰਤ 1754 ਈ. ਦੀ ਵੈਸਾਖੀ ਵਾਲੇ ਦਿਨ ਅੰਮ੍ਰਿਤਸਰ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਿੰਘਾਂ ਦਾ ਇਕੱਠ ਹੋਇਆ। ਇਸ ਵਿਚ ਨਵਾਬ ਕਪੂਰ ਸਿੰਘ ਹੋਰਾਂ ਪਿੱਛੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਸਰਬ-ਸੰਮਤੀ ਨਾਲ ਜੱਥੇਦਾਰ ਚੁਣ ਕੇ ਉਸ ਨੂੰ ਨਵਾਬ ਦਾ ਖਿਤਾਬ ਦਿੱਤਾ। ਇਸ ਇਕੱਠ ਦੀ ਖ਼ਬਰ ਸੁਣ ਕੇ ਮੀਰ ਮੰਨੂ ਦੀ ਵਿਧਵਾ ਮੁਰਾਦ ਬੇਗਮ ਨੇ ਲਾਹੌਰੋਂ ਇਕ ਫ਼ੌਜ ਅਜ਼ੀਜ਼ ਬੇਗ ਤੇ ਬਖ਼ਸ਼ਿੰਦਾ ਬੇਗ ਦੀ ਕਮਾਨ ਹੇਠ ਸਿੱਖਾਂ ਨੂੰ ਕੁਚਲਣ ਵਾਸਤੇ ਭੇਜੀ। ਜਥੇਦਾਰ ਜੱਸਾ ਸਿੰਘ ਜੀ ਨੇ ਇਸ ਫ਼ੌਜ 'ਤੇ ਅਜਿਹਾ ਹੱਲਾ ਕੀਤਾ ਕਿ ਉਹ ਭੱਜ ਨਿਕਲੀ। ਇਸ ਨਾਲ ਸਿੱਖ ਸਰਦਾਰਾਂ ਦੇ ਹੌਂਸਲੇ ਹੋਰ ਵੀ ਵੱਧ ਗਏ। ਉਸ ਦੇ ਮਰਨ ਪਿੱਛੋਂ ਤਿੰਨ ਸਾਲ ਵਿਚ 9 ਵਾਰ ਪੰਜਾਬ ਦੇ ਸੂਬੇਦਾਰ ਬਦਲੇ। ਸਿੱਖ ਨਿਰੰਤਰ ਸ਼ਕਤੀਵਾਨ ਹੁੰਦੇ ਗਏ। ਇੰਨੇ ਨੂੰ 1756 ਦਾ ਦਸੰਬਰ ਆ ਗਿਆ। ਜਦੋਂ ਅਬਦਾਲੀ ਨੇ ਇਕ ਵਾਰ ਫਿਰ ਹਿੰਦੁਸਤਾਨ 'ਤੇ ਹੱਲਾ ਕਰ ਦਿੱਤਾ। ਦਿੱਲੀ ਦੀ ਹਕੂਮਤ ਇਸ ਵਾਰ ਤਾਂ ਪੂਰੀ ਤਰ੍ਹਾਂ ਦੁਰਾਨੀ ਦੇ ਪੈਰੀਂ ਡਿੱਗ ਪਈ। ਜਨਵਰੀ 1757 ਨੂੰ ਬਾਦਸ਼ਾਹ ਆਲਮਗੀਰ ਦੂਜਾ, ਫਤਹਿਪੁਰੀ ਮਸਜਿਦ ਕੋਲ ਦੁਰਾਨੀ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਉਸ ਨੂੰ ਲਾਲ ਕਿਲ੍ਹੇ ਵਿਚ ਲੈ ਗਿਆ। ਦਿੱਲੀ ਦੀ ਹਕੂਮਤ ਤਾਂ ਅਬਦਾਲੀ ਨੇ ਆਲਮਗੀਰ ਨੂੰ ਬਖ਼ਸ਼ ਦਿੱਤੀ ਪਰ ਦਿੱਲੀ ਨੂੰ ਲੁੱਟ-ਪੁੱਟ ਕੇ ਉਸ ਮੁਗ਼ਲਾਂ ਨੂੰ ਕੱਖਾਂ ਤੋਂ ਵੀ ਹੌਲਾ ਕਰ ਛੱਡਿਆ। ਦਿੱਲੀ ਲੁੱਟਣ ਉਪਰੰਤ ਅਬਦਾਲੀ ਨੇ ਭਰਤਪੁਰੀਏ ਜਾਟਾਂ ਨੂੰ ਸੋਧਿਆ।

1757 ਈ. ਦੀ ਹੋਲੀ ਉਸ ਨੇ ਮਥੁਰਾ ਦੇ ਹਿੰਦੂਆਂ ਦੇ ਖ਼ੂਨ ਨਾਲ ਖੇਡੀ। ਸਾਰੀ ਬ੍ਰਿਜ ਭੂਮੀ ਗੁਲਾਲ ਦੀ ਥਾਂ ਖ਼ੂਨ ਨਾਲ ਰੰਗ ਦਿੱਤੀ। ਸਾਰਾ ਸ਼ਹਿਰ ਬਸੰਤਰ ਦੇਵਤੇ ਦੀ ਭੇਟ ਚਾੜ੍ਹ ਦਿੱਤਾ। ਦੇਵੀ-ਦੇਵਤਿਆਂ ਦੀਆਂ ਮੂਰਤਾਂ ਗੁਰਜਾਂ ਨਾਲ

ਚੂਰ-ਚੂਰ ਕਰਕੇ ਬਜ਼ਾਰਾਂ ਵਿਚ ਸੁੱਟ ਦਿੱਤੀਆਂ। ਇਹੀ ਹਾਲ ਉਸ ਬ੍ਰਿੰਦਾਬਨ ਅਤੇ ਗੋਕਲ ਦਾ ਕੀਤਾ। ਆਪਣਾ ਅਤੇ ਆਪਣੇ ਬੇਟੇ ਦਾ ਨਿਕਾਹ ਉਸ ਦਿੱਲੀ ਦੀਆਂ ਸ਼ਹਿਜ਼ਾਦੀਆਂ ਨਾਲ ਕੀਤਾ ਅਤੇ ਹਿੰਦੁਸਤਾਨ ਨੂੰ ਲੁੱਟ-ਪੁੱਟ ਕੇ ਕਮਜ਼ੋਰ ਕਰਦਾ ਹੋਇਆ ਉਹ ਵਾਪਸ ਮੁੜ ਗਿਆ। ਵਾਪਸ ਪਰਤਦੇ ਹੋਏ ਅਬਦਾਲੀ ਅਤੇ ਤੈਮੂਰ ਨੂੰ ਸਿੱਖਾਂ ਨੇ ਖੂਬ ਹੱਥ ਵਿਖਾਏ ਅਤੇ ਮਹਿਸੂਸ ਕਰਵਾ ਦਿੱਤਾ ਕਿ ਪੰਜਾਬ ਵਿਚ ਉਹ ਅਬਦਾਲੀ ਨੂੰ ਕਦੇ ਨਹੀਂ ਰਹਿਣ ਦੇਣਗੇ। ਦਰਅਸਲ 1753 ਤੋਂ 1765 ਤਕ ਦੇ 12 ਵਰ੍ਹੇ ਪੰਜਾਬ ਵਿਚ ਭਾਰੀ ਅਫਰਾਤਫਰੀ ਦੇ ਵਰ੍ਹੇ ਸਨ।

ਦਿੱਲੀ ਦੀ ਮੁਗ਼ਲ ਹਕੂਮਤ, ਅਫਗਾਨ ਬਾਦਸ਼ਾਹ ਦੁਰਾਨੀ, ਦੱਖਣ ਦੇ ਮਰਾਠੇ ਤੇ ਪੰਜਾਬ ਦੇ ਸਿੰਘਾਂ ਵਿਚ ਤਾਕਤ ਦਾ ਭੇੜ ਸਿਖਰ 'ਤੇ ਸੀ। ਲੁੱਟ-ਮਾਰ ਤੇ ਉਗਰਾਹੀ ਲਈ ਤਾਂ ਸਾਰੇ ਚੜ੍ਹ ਆਉਂਦੇ ਸਨ ਪਰ ਪੰਜਾਬ ਦੀ ਧਰਤੀ ਨਾਲ ਮੋਹ ਸਿੱਖਾਂ ਤੋਂ ਬਿਨਾਂ ਕਿਸੇ ਨੂੰ ਨਹੀਂ ਸੀ। ਉਹੀ ਇਥੋਂ ਦੇ ਲੋਕਾਂ ਦੇ ਦੁੱਖ-ਸੁੱਖ ਵਿਚ ਭਾਈਵਾਲ ਬਣਦੇ ਅਤੇ ਉਨ੍ਹਾਂ ਦੀ ਰਾਖੀ ਕਰਦੇ। ਸਿੱਖ ਮੁਗਲਾਂ, ਅਫਗਾਨਾਂ, ਮਰਾਠਿਆਂ ਸਭ ਦੇ ਖਜ਼ਾਨਿਆਂ, ਟਿਕਾਣਿਆਂ ਤੇ ਹੱਥ-ਠੋਕਿਆਂ ਨੂੰ ਆਪਣੀ ਤਾਕਤ ਵਧਾਉਣ ਲਈ ਲੁੱਟਦੇ ਪਰ ਇਨ੍ਹਾਂ ਸਾਧਨਾਂ ਨੂੰ ਪੰਜਾਬ ਦੇ ਲੋਕਾਂ ਵਿਚ ਸੁੱਖ ਸੁਵਿਧਾ ਵਰਤਾਉਣ ਵਾਸਤੇ ਹੀ ਵਰਤਦੇ। ਵਾਪਸ ਪਰਤਦੇ ਸਮੇਂ ਅਬਦਾਲੀ ਆਪਣੇ ਪੁੱਤਰ ਤੈਮੂਰ ਨੂੰ ਪੰਜਾਬ ਸੌਂਪ ਗਿਆ ਸੀ। ਲਾਹੌਰ ਵਿਚ ਪੈਰ ਜੰਮਦੇ ਸਾਰ ਹੀ ਤੈਮੂਰ ਨੇ 1757 ਦੀਆਂ ਗਰਮੀਆਂ ਵਿਚ ਅੰਮ੍ਰਿਤਸਰ 'ਤੇ ਹੱਲਾ ਬੋਲ ਦਿੱਤਾ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦਾ ਟਿਕਾਣਾ ਰਾਮ ਰਾਉਣੀ ਢਾਹ ਦਿੱਤਾ ਗਿਆ ਤੇ ਅੰਮ੍ਰਿਤ ਸਰੋਵਰ ਪੂਰ ਦਿੱਤਾ ਗਿਆ।

ਤੈਮੂਰ ਨੇ ਜਲੰਧਰ ਦੀ ਫ਼ੌਜਦਾਰੀ ਅਦੀਨਾ ਬੇਗ ਨੂੰ ਦੇ ਦਿੱਤੀ ਸੀ। 1758 ਵਿਚ ਜਥੇਦਾਰ ਜੱਸਾ ਸਿੰਘ ਜੀ ਨੇ ਉਸ ਨੂੰ ਵੀ ਆਪਣੇ ਹੱਥ ਵਿਖਾਏ। ਉਸ ਨੇ ਉਸ ਦੇ ਦਰਬਾਰ ਵਿਚ ਮਾਮਲਾ ਜਮ੍ਹਾ ਕਰਵਾਉਣ ਜਾ ਰਹੇ ਉਮੈਦ ਖਾਨ ਨੂੰ ਮਾਰ ਮੁਕਾਇਆ ਤੇ ਸਾਰਾ ਖ਼ਜ਼ਾਨਾ ਖੋਹ ਲਿਆ। ਗੁੱਸੇ ਵਿਚ ਅਦੀਨਾ ਬੇਗ ਚੜ੍ਹ ਆਇਆ ਤਾਂ ਜਥੇਦਾਰ ਜੱਸਾ ਸਿੰਘ ਜੀ ਨੇ ਉਸ ਨੂੰ ਵੀ ਭਜਾ ਦਿੱਤਾ। ਖਡੂਰ ਸਾਹਿਬ ਨੇੜੇ ਯੁੱਧ ਹੋਇਆ। ਅਦੀਨਾ ਬੇਗ ਜ਼ਖ਼ਮੀ ਹੋ ਗਿਆ ਅਤੇ ਉਸ ਨੇ ਸੁਲਾਹ ਕਰ ਕੇ ਜਾਨ ਬਚਾਈ। ਕੁਝ ਹੀ ਸਮੇਂ ਪਿੱਛੋਂ ਅਦੀਨਾ ਬੇਗ ਨੇ ਅਬਦਾਲੀ ਦੇ ਪੁੱਤਰ ਤੈਮੂਰ ਵਿਰੁੱਧ ਲੜਨ ਲਈ ਸਿੱਖਾਂ ਤੋਂ ਮਦਦ ਮੰਗੀ। ਸ਼ਰਨ ਪਏ ਅਦੀਨਾ ਬੇਗ ਦੀ ਜਥੇਦਾਰ ਜੱਸਾ ਸਿੰਘ ਜੀ ਨੇ ਮਦਦ ਕੀਤੀ। ਸਿੱਖਾਂ ਨੇ ਤੈਮੂਰ ਨੂੰ ਭਜਾ ਕੇ ਉਸ ਦੇ ਪਠਾਣਾਂ ਤੋਂ ਹੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਮਿੱਟੀ ਕਢਵਾਈ।

ਤਾਕਤ ਪ੍ਰਾਪਤ ਕਰ ਕੇ ਅਦੀਨਾ ਬੇਗ ਨੇ ਵੀ ਮੀਰ ਮੰਨੂੰ ਵਾਲਾ ਹੀ ਰਾਹ ਫੜਿਆ ਪਰ ਉਹ ਬਹੁਤ ਦੇਰ ਜੀਅ ਹੀ ਨਾ ਸਕਿਆ ਤੇ ਸਤੰਬਰ 1758 ਵਿਚ ਹੀ ਮਰ ਗਿਆ। ਉਸਦੀ ਮੌਤ ਪਿੱਛੋਂ ਸਦੀਕੀ ਬੇਗ ਸੂਬੇਦਾਰ ਬਣਿਆ। ਉਸ ਨੇ ਹੋਲੇ-ਮਹੱਲੇ ਵਿਚ ਰੁੱਝੇ ਸਿੱਖਾਂ 'ਤੇ ਹੱਲਾ ਕਰ ਦਿੱਤਾ। ਇਸ ਹੱਲੇ ਵਿਚ ਜਥੇਦਾਰ ਜੱਸਾ ਸਿੰਘ ਜੀ ਵੀ ਜ਼ਖ਼ਮੀ ਹੋਇਆ ਤੇ ਸਿੱਖਾਂ ਦਾ ਕਾਫੀ ਨੁਕਸਾਨ ਹੋਇਆ। ਛੇਤੀ ਹੀ ਪਿੱਛੋਂ ਜਥੇਦਾਰ ਜੱਸਾ ਸਿੰਘ ਜੀ ਨੇ ਮਿਆਣੀ ਦੇ ਪਠਾਣਾਂ ਅਤੇ ਦੁਆਬੇ ਦੇ ਦੀਵਾਨ ਬਿਸ਼ੰਭਰ ਦਾਸ ਲਸਾੜੀਏ ਨੂੰ ਸੋਧ ਕੇ ਪੰਜਾਬ ਵਿਚ ਆਪਣੀ ਤਾਕਤ ਦੀ ਧਾਂਕ ਫਿਰ ਬਿਠਾ ਦਿੱਤੀ। 1758-59 ਈ. ਵਿਚ ਸਿੱਖਾਂ, ਮਰਾਠਿਆਂ ਤੇ ਅਦੀਨਾ ਬੇਗ ਨੇ ਸਮੇਂ-ਸਮੇਂ ਜੋੜ-ਤੋੜ ਕਰ ਕੇ ਅਬਦਾਲੀ ਦੇ ਪੁੱਤਰ ਤੈਮੂਰ ਤੇ ਸਾਥੀ ਜਹਾਨ ਖਾਨ ਨੂੰ ਬੜਾ ਪ੍ਰੇਸ਼ਾਨ ਕੀਤਾ ਸੀ। ਇਸ ਤੋਂ ਦੁਖੀ ਹੋ ਕੇ ਅਬਦਾਲੀ ਨੇ ਅਕਤੂਬਰ 1759 ਵਿਚ ਪੰਜਵੀਂ ਵਾਰ ਪੰਜਾਬ 'ਤੇ ਧਾਵਾ ਬੋਲਿਆ। ਉਸ ਨੇ ਪਹਿਲਾਂ ਮਰਹੱਟਿਆਂ ਨੂੰ ਟਿਕਾਣੇ ਲਾਉਣ ਦੀ ਸੋਚੀ ਤੇ ਸਿੱਖਾਂ ਨੂੰ ਵਾਪਸੀ 'ਤੇ ਟੱਕਰਣ ਦਾ ਮਨ ਬਣਾਇਆ। ਦੀਵਾਲੀ ਦੇ ਦਿਨ ਸਨ, ਅਬਦਾਲੀ ਦੀ ਸਕੀਮ ਭਾਵੇਂ ਕੁਝ ਸੀ। ਸਿੱਖਾਂ ਨੇ ਲਾਹੌਰੋਂ ਚੜ੍ਹਦੇ ਵੱਲ ਹੋ

ਕੇ ਦੁਰਾਨੀ 'ਤੇ ਜਾ ਧਾਵਾ ਬੋਲਿਆ ਤੇ ਜੋ ਮਾਲ ਹੱਥ ਆਇਆ ਲੁੱਟ ਕੇ ਤੁਰਦੇ ਬਣੇ। ਅਬਦਾਲੀ ਨੂੰ ਦਿੱਲੀ ਜਾਣ ਦੀ ਕਾਹਲ ਸੀ, ਉਹ ਦੜਵੱਟ ਗਿਆ। 1760 ਈ. ਦਾ ਸਾਰਾ ਵਰ੍ਹਾ ਉਸ ਮਰਾਠਿਆਂ ਤੇ ਭਰਤਪੁਰੀਏ ਜਾਟਾਂ ਨੂੰ ਕੁਚਲਣ 'ਤੇ ਲਾਇਆ।

ਜਨਵਰੀ 1761 ਈ. ਵਿਚ ਮਰਾਠਿਆਂ ਨੂੰ ਉਸ ਨੇ ਪਾਣੀਪਤ ਦੇ ਮੈਦਾਨ ਵਿਚ ਲੱਕ ਤੋੜਵੀਂ ਹਾਰ ਦੇ ਕੇ ਉਨ੍ਹਾਂ ਦੇ ਪੰਜਾਬ 'ਤੇ ਰਾਜ ਕਰਨ ਦੇ ਸੁਪਨੇ ਸਦਾ ਲਈ ਮਿੱਟੀ ਵਿਚ ਮਿਲਾ ਦਿੱਤੇ। ਜਦੋਂ ਅਬਦਾਲੀ ਮਰਾਠਿਆਂ ਨਾਲ ਟੱਕਰ ਲੈ ਰਿਹਾ ਸੀ, ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਅਤੇ ਉਸ ਦੇ ਸਾਥੀ ਪੰਜਾਬ ਵਿਚ ਅਬਦਾਲੀ ਦੇ ਛੱਡੇ ਨਾਇਬਾਂ ਤੇ ਫ਼ੌਜਦਾਰਾਂ ਨੂੰ ਪ੍ਰੇਸ਼ਾਨ ਕਰ ਰਹੇ ਸਨ। ਉਨ੍ਹਾਂ ਨੇ ਚਾਰ ਮਹਾਲ (ਗੁਜਰਾਤ, ਪਸਰੂਰ ਆਦਿ ਦੇ ਚਾਰ ਇਲਾਕੇ) ਦੇ ਹਾਕਮ ਰੁਸਤਮ ਖਾਨ ਜ਼ਦੋਜ਼ਈ ਨੂੰ ਅਤੇ ਲਾਹੌਰ ਦੇ ਨਾਇਬ ਮੀਰ ਮੁਹੰਮਦ ਖਾਨ ਨੂੰ ਵੀ ਤਕੜੀ ਸੱਟ ਮਾਰੀ। ਦੋਹਾਂ ਨੇ ਸਿੰਘਾਂ ਨੂੰ ਨਜ਼ਰਾਨਾ ਦੇ ਕੇ ਖਲਾਸੀ ਪਾਈ।

ਜਥੇਦਾਰ ਜੱਸਾ ਸਿੰਘ ਜੀ ਨੇ ਜੰਡਿਆਲਾ, ਸਰਹੰਦ, ਫਿਰੋਜ਼ਪੁਰ, ਕੋਟ ਈਸਾ ਖਾਨ, ਹੁਸ਼ਿਆਰਪੁਰ, ਨਰੈਣਗੜ੍ਹ, ਦਿਆਲਪੁਰ, ਅੰਬਾਲਾ, ਕਪੂਰਥਲਾ ਆਦਿ ਕਿੰਨੇ ਹੀ ਥਾਵੀਂ ਮੁਗ਼ਲ ਫ਼ੌਜਦਾਰਾਂ ਤੇ ਉਹਨਾਂ ਦੇ ਪਿੱਠੂ ਦੀਵਾਨਾਂ ਚੌਧਰੀਆਂ ਤੇ ਰਜਵਾੜਿਆਂ ਨੂੰ ਹਰਾ ਕੇ ਉਨ੍ਹਾਂ 'ਤੇ ਆਪਣੀ ਸਰਦਾਰੀ ਕਾਇਮ ਕਰ ਦਿੱਤੀ। ਸਮੁੱਚੇ ਪੰਜਾਬ ਵਿਚ ਉਹ ਇਕ ਬਾਦਸ਼ਾਹ ਵਾਲੇ ਰੋਅਬ ਨਾਲ ਸਥਾਪਤ ਹੋ ਗਿਆ। ਉਸ ਨੇ ਇੱਥੇ ਹੀ ਬੱਸ ਨਾ ਕੀਤੀ ਪਾਨੀਪਤ ਦੇ ਮੈਦਾਨ ਵਿਚ ਮਰਹੱਟਿਆਂ ਨੂੰ ਭਜਾਉਣ ਉਪਰੰਤ ਆਪਣੇ ਨਾਲ 2200 ਹਿੰਦੂ ਮੁਟਿਆਰਾਂ ਨੂੰ ਬੰਦੀ ਬਣਾ ਕੇ ਲਿਜਾ ਰਹੇ ਅਬਦਾਲੀ ਉਪਰ ਵੀ ਉਹ ਟੁੱਟ ਪਿਆ ਅਤੇ ਸਭ ਮੁਟਿਆਰਾਂ ਨੂੰ ਛੁਡਾ ਕੇ ਉਨ੍ਹਾਂ ਨੂੰ ਉਨ੍ਹਾਂ ਦੇ ਘਰੋ-ਘਰੀ ਪਹੁੰਚਾ ਕੇ ਦਮ ਲਿਆ। ਮਈ, ਜੂਨ 1761 ਨੂੰ ਜਦੋਂ ਅਬਦਾਲੀ ਵਾਪਸ ਮੁੜਿਆ ਤਾਂ ਸਿੰਘਾਂ ਨੇ ਸਿੰਧ ਤਕ ਉਸ ਦਾ ਪਿੱਛਾ ਕੀਤਾ ਤੇ ਉਸ ਦਾ ਲੁੱਟ ਦੇ ਮਾਲ ਦਾ ਭਾਰ ਹੌਲਾ ਕਰਵਾਇਆ। ਵਾਪਸ ਮੁੜਦਿਆਂ ਦੀ ਉਨ੍ਹਾਂ ਦੀ ਟੱਕਰ ਚਹਾਰ ਮਹਾਲ ਦੇ ਫ਼ੌਜਦਾਰ ਮਿਰਜ਼ਾ ਜਾਨ ਨਾਲ ਹੋ ਗਈ। ਇਸ ਟੱਕਰ ਵਿਚ ਮਿਰਜ਼ਾ ਮਾਰਿਆ ਗਿਆ।

ਅਬਦਾਲੀ ਸਿੰਘਾਂ ਤੋਂ ਬੜਾ ਪ੍ਰੇਸ਼ਾਨ ਸੀ। ਕੰਧਾਰ ਪਹੁੰਚਦੇ ਹੀ ਉਸ ਨੇ ਆਪਣੇ ਜਨਰੈਲ ਨੂਰਦੀਨ ਬਾਮੇਜ਼ਈ ਨੂੰ ਸਿੰਘਾਂ ਨੂੰ ਕੁਚਲਣ ਵਾਸਤੇ ਤੋਰ ਦਿੱਤਾ। ਸਿਆਲਕੋਟ ਲਾਗੇ ਉਸ ਨੂੰ ਸ. ਚੜ੍ਹਤ ਸਿੰਘ ਨੇ ਜਾ ਰੋਕਿਆ। ਨੂਰਦੀਨ ਹਾਰ ਕੇ ਜੰਮੂ ਵੱਲ ਦੌੜ ਗਿਆ ਅਤੇ ਚੜ੍ਹਤ ਸਿੰਘ ਵਾਪਸ ਗੁਜਰਾਂਵਾਲੇ ਆ ਗਿਆ। ਨੂਰਦੀਨ ਦੀ ਦੁਰਗਤ ਦੀ ਖ਼ਬਰ ਲਾਹੌਰ ਦੇ ਹਾਕਮ ਉਬੈਦ ਖਾਨ ਨੂੰ (ਜੋ ਅਬਦਾਲੀ ਦਾ ਹੀ ਨਾਇਬ ਸੀ) ਮਿਲੀ ਤਾਂ ਉਹ ਗੁਜਰਾਂਵਾਲੇ 'ਤੇ ਜਾ ਚੜ੍ਹਿਆ। ਜਥੇਦਾਰ ਜੱਸਾ ਸਿੰਘ ਜੀ, ਸ. ਚੜ੍ਹਤ ਸਿੰਘ ਦੀ ਮਦਦ ਨੂੰ ਅੱਪੜ ਗਿਆ। ਉਬੈਦ ਖਾਨ ਭੱਜ ਗਿਆ। ਸਿੱਖ ਉਸ ਦੇ ਮਗਰ ਲਾਹੌਰ ਤਕ ਗਏ ਅਤੇ ਲਾਹੌਰ 'ਤੇ ਕਬਜ਼ਾ ਕਰਕੇ ਹੀ ਦਮ ਲਿਆ। ਇਹ ਸਤੰਬਰ 1761 ਈ. ਦੀ ਗੱਲ ਹੈ।

ਜਨਵਰੀ 1762 ਈ. ਵਿਚ ਜਥੇਦਾਰ ਜੱਸਾ ਸਿੰਘ ਜੀ ਨੇ ਜੰਡਿਆਲੇ ਦੇ ਮਹੰਤ ਆਕਲ ਦਾਸ 'ਤੇ ਹੱਲਾ ਕੀਤਾ। ਈਨ ਮੰਨਣ ਦੀ ਥਾਂ ਆਕਲ ਦਾਸ ਨੇ ਰਾਮਾ ਰੰਧਾਵਾ ਆਦਿ ਨੂੰ ਲੈ ਕੇ ਅਬਦਾਲੀ ਨੂੰ ਸੱਦ ਲਿਆ। ਪੰਜਾਹ ਸੱਠ ਹਜ਼ਾਰ ਸਿੱਖ ਮਲੇਰਕੋਟਲੇ ਕੋਲ ਕੁੱਪ ਰਹੀੜੇ ਵਿਚ ਡੇਰੇ ਲਾਈ ਬੈਠੇ ਸਨ। ਅਬਦਾਲੀ ਦੇ ਟਿੱਡੀ ਦਲ ਨੇ ਉਨ੍ਹਾਂ ਨੂੰ ਚਾਰੇ-ਪਾਸਿਓਂ ਘੇਰ ਲਿਆ। ਸਿੱਖਾਂ ਦੇ ਵੱਡੇ ਘੱਲੂਘਾਰੇ ਦਾ ਮੁੱਢ ਬੱਝ ਗਿਆ। ਪ੍ਰਾਚੀਨ ਪੰਥ ਪ੍ਰਕਾਸ਼ ਅਨੁਸਾਰ ਇਸ ਖ਼ੂਨੀ ਟੱਕਰ ਵਿਚ ਪੰਜਾਹ ਹਜ਼ਾਰ ਸਿੱਖ ਬੱਚੇ, ਜਵਾਨ, ਬਜ਼ੁਰਗ ਤੇ ਇਸਤਰੀਆਂ ਸ਼ਹੀਦ ਹੋ ਗਏ। ਦੋ ਹੀ ਦਿਨਾਂ ਵਿਚ ਸਿੱਖ ਕੌਮ ਦਾ ਇਕ ਵੱਡਾ ਭਾਗ ਨਸ਼ਟ ਹੋ ਗਿਆ। ਜਥੇਦਾਰ ਜੱਸਾ ਸਿੰਘ ਜੀ ਆਪ ਮੌਤ ਦੇ ਮੂੰਹੋਂ ਕਈ ਵਾਰ ਮਸਾਂ ਬਚਿਆ। ਪਟਿਆਲੇ ਦੇ ਸ. ਆਲਾ ਸਿੰਘ ਨੇ ਵੀ ਇਸ ਸੰਕਟ ਸਮੇਂ ਸਿੰਘਾਂ ਦੀ ਕੋਈ



ਸਹਾਇਤਾ ਨਾ ਕੀਤੀ। ਉਹ ਚਾਹੁੰਦਾ ਤਾਂ ਸਿੱਖਾਂ ਦੀ ਮਦਦ ਕਰ ਸਕਦਾ ਸੀ ਪਰ ਉਹ ਨਿਰਪੱਖ ਹੀ ਰਿਹਾ। ਅਬਦਾਲੀ ਦੇ ਸਲਾਹਕਾਰਾਂ ਨੇ ਇਸ ਦੇ ਬਾਵਜੂਦ ਉਸ ਦੇ ਕੰਨ ਭਰੇ ਕਿ ਮਲਵਈ ਵੀ ਮਝੈਲਾਂ ਦੇ ਹੀ ਯਾਰ ਹਨ। ਇਨ੍ਹਾਂ ਨੂੰ ਵੀ ਸਿੱਧਾ ਕਰੋ

ਅਬਦਾਲੀ ਬਰਨਾਲੇ ਪੁੱਜ ਗਿਆ। ਸ. ਆਲਾ ਸਿੰਘ ਉਸ ਨਾਲ ਮੁਲਾਕਾਤ ਕਰਨ ਦੀ ਥਾਂ ਭਵਾਨੀਗੜ੍ਹ ਨੂੰ ਤੁਰ ਗਿਆ। ਅਬਦਾਲੀ ਨੇ ਬਰਨਾਲੇ ਨੂੰ ਉਸ ਦੀ ਗੈਰਹਾਜ਼ਰੀ ਵਿਚ ਚੰਗਾ ਲੁੱਟਿਆ, ਸਾੜਿਆ ਅਤੇ ਫਿਰ ਭਵਾਨੀਗੜ੍ਹ ਨੂੰ ਹੋ ਤੁਰਿਆ। ਸ. ਆਲਾ ਸਿੰਘ ਸਮਝ ਗਿਆ ਕਿ ਅਬਦਾਲੀ ਨੂੰ ਮਿਲੇ ਬਿਨਾਂ ਚਾਰਾ ਨਹੀਂ। ਉਸ ਨੇ ਨਜੀਬੁਦੌਲਾ ਰਾਹੀਂ ਸਵਾ ਲੱਖ ਰੁਪਿਆ ਨਜ਼ਰਾਨੇ ਵਜੋਂ ਭੇਜਿਆ ਅਤੇ ਸਾਬਤ ਸੂਰਤ ਕੇਸਾਧਾਰੀ ਸਿੱਖ ਦੀ ਸ਼ਕਲ ਵਿਚ ਪੇਸ਼ ਹੋਣ ਬਦਲੇ ਚਾਰ ਲੱਖ ਰੁਪਿਆ ਹੋਰ ਦੇਣਾ ਵੀ ਮੰਨ ਲਿਆ। ਸਿੱਟੇ ਵਜੋਂ ਅਬਦਾਲੀ ਨੇ ਸ. ਆਲਾ ਸਿੰਘ ਨੂੰ ਖਿਲਅਤ ਤੇ ਰਾਜੇ ਦਾ ਖਿਤਾਬ ਦਿੱਤਾ। ਬਦਲੇ ਵਿਚ ਆਲਾ ਸਿੰਘ ਨੇ ਅਹਿਮਦ ਸ਼ਾਹੀ ਸਿੱਕਾ ਜਾਰੀ ਕੀਤਾ। ਇੰਝ ਅਬਦਾਲੀ ਆਪਣੇ ਵੱਲੋਂ ਸਿੱਖਾਂ ਦਾ ਸਫਾਇਆ ਕਰਕੇ ਵਾਪਸ ਤੁਰ ਪਿਆ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਢਾਹ ਕੇ ਸਿੱਖਾਂ ਦਾ ਆਪਣੇ ਵੱਲੋਂ ਨਾਸ਼ ਕਰਕੇ ਅਬਦਾਲੀ ਅਜੇ ਲਾਹੌਰ ਹੀ ਪੁੱਜਾ ਸੀ ਕਿ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਅਗਵਾਈ ਵਿਚ ਸਿੱਖ ਫਿਰ ਮੈਦਾਨ ਵਿਚ ਨਿੱਤਰ ਪਏ। ਉਨ੍ਹਾਂ ਸਰਹੰਦ ਦੇ ਜ਼ੈਨ ਖਾਨ ਨੂੰ ਸਭ ਤੋਂ ਪਹਿਲਾਂ ਸੋਧਿਆ ਜਿਸ ਨੇ ਵੱਡੇ ਘੱਲੂਘਾਰੇ ਵੇਲੇ ਅਬਦਾਲੀ ਦੀ ਮਦਦ ਕੀਤੀ ਸੀ। ਸਿੱਖਾਂ ਨੇ ਅੰਬਾਲੇ ਤੇ ਪਟਿਆਲੇ ਦੇ ਕੁਝ ਪਿੰਡਾਂ 'ਤੇ ਵੀ ਆਪਣਾ ਦਬਦਬਾ ਬਿਠਾਇਆ। ਦੀਵਾਲੀ ਨੂੰ ਉਹ ਅੰਮ੍ਰਿਤਸਰ ਜਾ ਪੁੱਜੇ ਤੇ ਉਨ੍ਹਾਂ ਸਰੋਵਰ ਦੀ ਕਾਰ ਸੇਵਾ ਆਰੰਭ ਦਿੱਤੀ। ਅਬਦਾਲੀ ਅਜੇ ਲਾਹੌਰ ਹੀ ਸੀ, ਉਹ ਬੜਾ ਹੈਰਾਨ ਹੋਇਆ। ਫਰਵਰੀ ਵਿਚ ਸਿੱਖਾਂ ਨੂੰ ਉਸ ਤੋਂ ਮਾਰ ਪਾਈ ਸੀ, ਜਿਸ ਨੂੰ ਇਤਿਹਾਸ ਵਿਚ ਵੱਡਾ ਘੱਲੂਘਾਰਾ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ ਤੇ ਅਕਤੂਬਰ ਦੀ ਦੀਵਾਲੀ ਤਕ ਮਹੀਨੇ ਹੀ ਕੁੱਲ ਸੱਤ ਬਣਦੇ ਸਨ। ਸਿੰਘ ਫਿਰ ਅੰਮ੍ਰਿਤਸਰ ਆ ਵੜੇ ਸਨ ਅਤੇ ਉਸ ਨੂੰ ਮੁੱਢੋਂ-ਸੁਢੋਂ ਵੰਗਾਰਨ ਨੂੰ ਤਿਆਰ ਸਨ। ਆਖਰ ਇਹ ਲੋਕ ਕਿਸ ਮਿੱਟੀ ਦੇ ਬਣੇ ਹੋਏ ਹਨ। ਉਸ ਨੇ ਕਚੀਚੀਆਂ ਵੱਟਦੇ ਹੋਏ ਨੇ ਸੋਚਿਆ ਤੇ ਉਸ ਨੇ ਇੱਕ ਵਾਰ ਫਿਰ ਅੰਮ੍ਰਿਤਸਰ 'ਤੇ ਹੱਲਾ ਕੀਤਾ ਪਰ ਇਸ ਵਾਰ ਉਸ ਦੀ ਕੋਈ ਪੇਸ਼ ਨਾ ਗਈ। ਇੰਨੇ ਨੂੰ ਉਸ ਨੂੰ ਅਫ਼ਗਾਨਿਸਤਾਨ ਵਿਚ ਘਰੇਲੂ ਲੜਾਈ ਦੀਆਂ ਖ਼ਬਰਾਂ ਆ ਗਈਆਂ ਤੇ ਉਹ ਸਭ ਕੁਝ ਛਡ-ਛਡਾ ਕੇ ਵਾਪਸ ਦਸੰਬਰ 1762 ਵਿਚ ਕਾਬਲ ਨੂੰ ਤੁਰ ਪਿਆ। ਪੰਜਾਬ ਨੂੰ ਉਹ ਕਈ ਸੂਬੇਦਾਰਾਂ ਵਿਚ ਵੰਡ ਗਿਆ। ਸਿੱਖਾਂ ਨੇ ਇਨ੍ਹਾਂ ਸਾਰਿਆਂ ਨੂੰ ਹੀ ਉਸ ਦੇ ਪਰਤਦੇ ਸਾਰ ਪ੍ਰੇਸ਼ਾਨ ਕਰਨਾ ਆਰੰਭ ਕਰ ਦਿੱਤਾ।

ਸਭ ਤੋਂ ਪਹਿਲਾਂ ਉਨ੍ਹਾਂ ਕਸੂਰ ਦੇ ਉਸਮਾਨ ਖਾਨ ਨੂੰ ਅਪ੍ਰੈਲ 1763 ਵਿਚ ਸੋਧਿਆ। ਨਵੰਬਰ 1763 ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਬਕਾਇਦਾ ਪੁਨਰ-ਉਸਾਰੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੇ ਆਪ ਆਰੰਭ ਕਰਵਾਈ। ਇਹ ਸੇਵਾ ਭਾਈ ਦੇਸ ਰਾਜ ਨੂੰ ਸੌਂਪ ਕੇ ਜਥੇਦਾਰ ਜੱਸਾ ਸਿੰਘ ਜੀ ਨੇ ਮਲੇਰ ਕੋਟਲਾ ਸੋਧਿਆ। ਇੰਨੇ ਨੂੰ ਸਰਹੰਦ ਦੇ ਜ਼ੈਨ ਖਾਨ ਨੇ ਫਿਰ ਸਿਰ ਚੁੱਕ ਲਿਆ। ਆਹਲੂਵਾਲੀਏ ਨੇ ਉਸ ਨਾਲ ਇਸ ਵਾਰ ਫੈਸਲਾਕੁੰਨ ਟੱਕਰ ਲਈ। ਜ਼ੈਨ ਖਾਨ ਨੂੰ ਜਥੇਦਾਰ ਜੱਸਾ ਸਿੰਘ ਜੀ ਨੇ ਆਪ ਗੋਲੀ ਮਾਰ ਕੇ ਘੋੜੇ ਤੋਂ ਸੁੱਟਿਆ। ਸਿੰਘਾਂ ਨੇ ਸਰਹੰਦ ਦੀ ਇੱਟ ਨਾਲ ਇੱਟ ਵਜਾ ਦਿੱਤੀ। ਸਰਕਾਰੀ ਭਵਨ ਢਹਿ-ਢੇਰੀ ਕਰ ਦਿੱਤੇ ਅਤੇ ਉਥੇ ਗੁਰਦੁਆਰਾ ਫਤਹਿਗੜ੍ਹ ਸਾਹਿਬ ਉਸਾਰਿਆ ਗਿਆ।

ਸਰਹਿੰਦ ਸੋਧ ਕੇ ਜਥੇਦਾਰ ਜੱਸਾ ਸਿੰਘ ਜੀ ਨੇ ਮੁਰਿੰਡੇ ਤੇ ਕੁਰਾਲੀ ਵੱਲ ਮੂੰਹ ਕੀਤਾ ਤੇ ਗੰਗੂ ਦੇ ਪਿੰਡ 'ਤੇ ਚੜ੍ਹਾਈ ਕੀਤੀ। ਗੰਗੂ ਦਾ ਘਰ-ਘਾਟ ਉਨ੍ਹਾਂ ਬਰਬਾਦ ਕਰ ਦਿੱਤਾ। ਫਰਵਰੀ 1764 ਵਿਚ ਸਿੱਖਾਂ ਨੇ ਸਹਾਰਨਪੁਰ ਲੁੱਟ ਲਿਆ। ਇਸ ਪਿੱਛੋਂ

ਸਾਮਲੀ, ਕੰਡਲਾ, ਮੀਰਾਂਪੁਰ, ਦਿਓ ਬੰਦ, ਮੁਜ਼ੱਫਰਨਗਰ, ਜਵਾਲਾਪੁਰ, ਕਨਖਲ, ਨਜੀਬਾਬਾਦ, ਨਗੀਨਾ, ਮੁਰਾਦਾਬਾਦ, ਚੰਦੋਸੀ, ਅਨੂਪ ਸ਼ਹਿਰ ਆਦਿ ਕਈ ਨਗਰ ਸਿੰਘਾਂ ਨੇ ਲੁੱਟੇ। ਇਥੇ ਦੇ ਸਭ ਜ਼ਾਲਮ ਉਨ੍ਹਾਂ ਪੂਰੀ ਤਰ੍ਹਾਂ ਸੋਧ ਦਿੱਤੇ। ਕਈਆਂ ਨੂੰ ਉਨ੍ਹਾਂ ਕੈਦੀ ਬਣਾ ਲਿਆ। ਇਧਰ ਆਪਣਾ ਦਬਦਬਾ ਕਾਇਮ ਕਰ ਕੇ ਦਸੰਬਰ ਵਿਚ ਜਥੇਦਾਰ ਜੱਸਾ ਸਿੰਘ ਜੀ ਦਿੱਲੀ ਪੁੱਜ ਗਿਆ। ਏਨੇ ਨੂੰ ਅਬਦਾਲੀ ਫਿਰ ਪੰਜਾਬ 'ਤੇ ਚੜ੍ਹ ਆਇਆ ਤੇ ਸਿੱਖ ਫ਼ੌਜਾਂ ਉਸ ਨਾਲ ਟੱਕਰ ਲੈਣ ਲਈ ਪੰਜਾਬ ਵੱਲ ਨੂੰ ਤੁਰ ਪਈਆਂ। ਦਸੰਬਰ 1764 ਨੂੰ ਜਦੋਂ ਅਬਦਾਲੀ ਅੰਮ੍ਰਿਤਸਰ ਆਪਣੇ ਤੀਹ ਹਜ਼ਾਰ ਲਸ਼ਕਰ ਨਾਲ ਪੁੱਜਾ ਤਾਂ ਉਸ ਨੂੰ ਕੋਈ ਸਿੰਘ ਨਜ਼ਰੀਂ ਨਾ ਪਿਆ। ਜਦੋਂ ਉਹ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਵੜਿਆ ਤਾਂ ਤੀਹ ਸਿੰਘ ਬੁੰਗਿਆਂ ਵਿਚੋਂ ਨਿਕਲ ਕੇ ਉਸ ਦੇ ਲਸ਼ਕਰ 'ਤੇ ਟੁੱਟ ਪਏ ਤੇ ਸੈਂਕੜੇ ਦੁਰਾਨੀਆਂ ਨੂੰ ਮੌਤ ਦੇ ਘਾਟ ਉਤਾਰਨ ਉਪਰੰਤ ਸ਼ਹੀਦ ਹੋ ਗਏ। ਕਾਜ਼ੀ ਨੂਰ ਮੁਹੰਮਦ ਨੇ ਇਨ੍ਹਾਂ ਸਿੰਘਾਂ ਦਾ ਜ਼ਿਕਰ ਆਪਣੇ ਜੰਗਨਾਮੇ ਵਿਚ ਬੜੇ ਦੁੱਖ ਭਰੇ ਦਿਲ ਨਾਲ ਕੀਤਾ ਹੈ। ਅਬਦਾਲੀ ਨੇ ਰੋਪੜ ਤੇ ਸਰਹਿੰਦ ਨੂੰ ਵੀ ਫ਼ਤਹਿ ਕਰ ਲਿਆ। ਸਿੱਖ ਉਸ ਨੂੰ ਟਿਕਵੀਂ ਲੜਾਈ ਲਈ ਕਿਤੇ ਵੀ ਨਹੀਂ ਸਨ ਦਿਸ ਰਹੇ। ਇਸ ਲਈ ਉਹ ਲਾਹੌਰ ਵਾਪਸ ਮੁੜ ਗਿਆ ਪਰ ਸਿੱਖ ਉਸ ਨੂੰ ਅੱਗੇ ਲਾਹੌਰ ਘੇਰਨ ਲਈ ਤਿਆਰ ਖੜ੍ਹੇ ਸਨ। ਸਰਹੰਦ ਫ਼ਤਹਿ ਕਰਕੇ ਅਬਦਾਲੀ ਨੇ ਕਈ ਸੂਬੇਦਾਰਾਂ ਨੂੰ ਪੇਸ਼ਕਸ਼ ਕੀਤੀ ਪਰ ਉਸਤਰਿਆਂ ਦੀ ਮਾਲਾ ਕੌਣ ਗਲ ਪਵਾਏ? ਆਖ਼ਰ ਤਿੰਨ ਲੱਖ ਰੁਪਏ ਸਾਲਾਨਾ ਮਾਮਲੇ 'ਤੇ ਇਹ ਬਾਬਾ ਆਲਾ ਸਿੰਘ ਨੇ ਲੈ ਲਈ। ਸਿੱਖਾਂ ਨੂੰ ਇਸ 'ਤੇ ਬੜਾ ਗੁੱਸਾ ਆਇਆ। ਉਹ ਪਹਿਲਾਂ ਵੀ ਬਾਬਾ ਆਲਾ ਸਿੰਘ ਦੇ ਵਤੀਰੇ ਤੋਂ ਖ਼ੁਸ਼ ਨਹੀਂ ਸਨ। ਉਨ੍ਹਾਂ ਨੇ ਬਰਨਾਲੇ ਨੂੰ ਬਰਬਾਦ ਕਰਨ ਦਾ ਫ਼ੈਸਲਾ ਕਰ ਲਿਆ ਪਰ ਜਥੇਦਾਰ ਜੱਸਾ ਸਿੰਘ ਜੀ ਨੇ ਵਿਚ ਪੈ ਕੇ ਬਚਾਅ ਕਰਵਾ ਦਿੱਤਾ ਤੇ ਸਿੱਖਾਂ ਨੂੰ ਸਮਝਾਇਆ ਕਿ ਇਹ ਭਰਾ-ਮਾਰੂ ਵਤੀਰਾ ਸਿੰਘਾਂ ਨੂੰ ਬਰਬਾਦ ਕਰ ਦੇਵੇਗਾ। ਸਰਦਾਰ ਆਲਾ ਸਿੰਘ ਨੇ ਪੰਥ ਤੋਂ ਭੁੱਲ ਬਖ਼ਸ਼ਾ ਲਈ।

1765 ਈ. ਦੀ ਵੈਸਾਖੀ ਸਿੱਖਾਂ ਨੇ ਫਿਰ ਅੰਮ੍ਰਿਤਸਰ ਜਾ ਮਨਾਈ। ਹੁਣ ਉਨ੍ਹਾਂ ਲਾਹੌਰ ਉਤੇ ਪੱਕੀ ਤਰ੍ਹਾਂ ਕਬਜ਼ਾ ਕਰਨ ਲਿਆ ਅਤੇ ਆਪਣਾ ਸਿੱਕਾ ਵੀ ਜਾਰੀ ਕਰ ਦਿੱਤਾ। ਇਸ ਉਤੇ ਉਹੀ ਇਬਾਰਤ ਸੀ ਜੋ 55 ਵਰ੍ਹੇ ਪਹਿਲਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਉਕਰਵਾਈ ਸੀ।

1765 ਈ. ਵਿਚ ਸ. ਆਲਾ ਸਿੰਘ ਅਕਾਲ ਚਲਾਣਾ ਕਰ ਗਿਆ। ਆਹਲੂਵਾਲੀਏ ਨੇ ਪਟਿਆਲੇ ਆ ਕੇ ਆਪ ਸ. ਅਮਰ ਸਿੰਘ ਨੂੰ ਰਾਜਗੱਦੀ 'ਤੇ ਬਿਠਾਇਆ। 1766 ਈ. ਵਿਚ ਪਟਿਆਲਾ ਤੇ ਜੀਂਦ ਦੇ ਸਰਦਾਰਾਂ ਨੂੰ ਲੈ ਕੇ ਜਥੇਦਾਰ ਜੱਸਾ ਸਿੰਘ ਜੀ ਨੇ ਪਾਇਲ, ਝੱਜਰ ਤੇ ਗੀਵਾੜੀ ਨੂੰ ਸੋਧਿਆ। ਇਸੇ ਵਰ੍ਹੇ ਅਬਦਾਲੀ ਨੇ ਫਿਰ ਅੰਮ੍ਰਿਤਸਰ 'ਤੇ ਹੱਲਾ ਕਰ ਦਿੱਤਾ। ਜਥੇਦਾਰ ਜੱਸਾ ਸਿੰਘ ਜੀ ਨੇ ਉਸ ਨਾਲ ਟੱਕਰ ਲਈ ਤੇ ਜ਼ਖ਼ਮੀ ਵੀ ਹੋਇਆ। ਅਬਦਾਲੀ ਸਿੱਖਾਂ ਦਾ ਨੁਕਸਾਨ ਕਰ ਕੇ ਫਿਰ ਵਾਪਸ ਮੁੜ ਗਿਆ। ਭਾਵੇਂ ਇਸ ਪਿੱਛੋਂ ਅਬਦਾਲੀ ਨੇ 1769 ਈ. ਤੇ 1771 ਈ. ਵਿਚ ਦੋ ਹੋਰ ਹੱਲੇ ਪੰਜਾਬ 'ਤੇ ਕੀਤੇ ਪਰ ਉਹ ਇੰਨੇ ਸਖ਼ਤ ਨਹੀਂ ਸਨ ਤੇ ਪੰਜਾਬ ਵਿਚ ਉਸ ਦੀ ਕਿਸਮਤ ਦੀ ਹਾਰ ਦਾ ਫੈਸਲਾ 1766 ਈ. ਵਿਚ ਹੀ ਹੋ ਗਿਆ ਸੀ।

1768 ਈ. ਦਾ ਹੋਲਾ ਮਹੱਲਾ ਜਥੇਦਾਰ ਜੱਸਾ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਮਨਾਇਆ। ਅਗਲੇ ਦੋ ਵਰ੍ਹੇ ਉਸ ਨੇ ਪੰਜਾਬ ਵਿਚ ਤੇ ਇਸ ਤੋਂ ਬਾਹਰ ਜਮਨਾ ਪਾਰ ਤਕ ਦੇ ਇਲਾਕੇ 'ਤੇ ਆਪਣਾ ਦਬਦਬਾ ਫਿਰ ਕਾਇਮ ਕਰਨ 'ਤੇ ਲਾਏ। 1770 ਈ. ਵਿਚ ਨਜੀਬੁਦੌਲਾ ਮਰ ਗਿਆ ਤੇ ਦੋ ਵਰ੍ਹੇ ਪਿੱਛੋਂ 1772 ਈ. ਵਿਚ ਅਬਦਾਲੀ ਵੀ ਕੰਧਾਰ ਵਿਚ ਮਰ ਗਿਆ। ਹੁਣ ਸਿੱਖਾਂ ਲਈ ਮੈਦਾਨ ਲਗਭਗ ਅਸਲੋਂ ਹੀ ਸਾਫ ਹੋ ਗਿਆ। ਜਥੇਦਾਰ ਜੱਸਾ ਸਿੰਘ ਜੀ ਨੇ ਹੁਣ ਕਪੂਰਥਲੇ ਨੂੰ ਆਪਣਾ ਪੱਕਾ ਅੱਡਾ ਬਣਾ ਲਿਆ।



ਦਿੱਲੀ ਦੇ ਸ਼ਾਹੀ ਖ਼ਾਨਦਾਨ ਨੇ ਇਕ ਅੰਤਮ ਹੱਲਾ ਪੰਜਾਬ 'ਤੇ ਹੱਕ ਜਮਾਉਣ ਲਈ 1779 ਈ. ਵਿਚ ਪੱਤਝੜ ਦੀ ਰੁੱਤੇ ਕੀਤਾ ਪਰ ਛੇਤੀ ਹੀ ਮੂੰਹ ਦੀ ਖਾ ਕੇ ਵਾਪਸ ਮੁੜ ਗਏ ਤੇ ਪਾਣੀਪਤ ਜਾ ਡੇਰੇ ਲਾਏ। ਸਿੱਖਾਂ ਨੇ ਉਨ੍ਹਾਂ ਨੂੰ ਵਾਪਸ ਦਿੱਲੀ ਪਹੁੰਚਾ ਕੇ ਦਮ ਲਿਆ। ਵਾਪਸੀ ਤੋਂ ਪਹਿਲਾਂ ਆਹਲੂਵਾਲੀਏ ਸਰਦਾਰ ਨੇ ਦਿੱਲੀ ਵਿਚ ਗੁਰਦੁਆਰੇ ਉਸਾਰਨ ਤੇ ਚੁੰਗੀ ਕਰ ਵਸੂਲਣ ਵਾਸਤੇ ਆਪਣੇ ਸਾਥੀਆਂ ਨੂੰ ਛੱਡ ਦਿੱਤਾ।

ਹੁਣ ਤੱਕ ਜਥੇਦਾਰ ਜੱਸਾ ਸਿੰਘ ਜੀ ਸੁਲਤਾਨ-ਉਲ-ਕੌਮ ਵਜੋਂ ਪੂਰੀ ਤਰ੍ਹਾਂ ਸਥਾਪਤ ਹੋ ਚੁੱਕਾ ਸੀ ਤੇ ਸਿੱਖਾਂ ਦੇ ਵੱਡੇ ਦੁਸ਼ਮਣ ਇੱਕ-ਇੱਕ ਕਰਕੇ ਮਰ ਚੁੱਕੇ ਸਨ। ਆਪਣੀ ਸ਼ਾਨ ਦੀ ਇਸ ਸਿਖਰ ਤੋਂ ਹੀ 20 ਅਕਤੂਬਰ 1783 ਨੂੰ 65 ਸਾਲ ਦੀ ਉਮਰ ਵਿਚ ਇਹ ਬਹਾਦਰ ਸਰਦਾਰ ਪੇਟ ਵਿਚ ਸਖ਼ਤ ਦਰਦ ਉੱਠਣ ਕਾਰਨ ਅੰਮ੍ਰਿਤਸਰ ਵਿਚ ਪ੍ਰਾਣ ਤਿਆਗ ਗਿਆ।

ਜਥੇਦਾਰ ਆਹਲੂਵਾਲੀਏ ਦਾ ਅੰਤਿਮ ਸੰਸਕਾਰ ਅੰਮ੍ਰਿਤਸਰ ਵਿਖੇ ਹੀ ਕੀਤਾ ਗਿਆ। ਉਸ ਦੀ ਇੱਛਾ ਅਨੁਸਾਰ ਹੀ ਇਸ ਕਾਰਜ ਲਈ ਬਾਬਾ ਅਟੱਲ ਰਾਏ ਦੇ ਚਰਨਾਂ ਵਿਚ ਨਵਾਬ ਕਪੂਰ ਸਿੰਘ ਦੀ ਸਮਾਧੀ ਦੇ ਨੇੜਲੇ ਥਾਂ ਨੂੰ ਚੁਣਿਆ ਗਿਆ। ਇਥੇ ਹੀ ਸੁਲਤਾਨ-ਉਲ-ਕੌਮ ਦੀ ਸਮਾਧ ਬਣਾਈ ਗਈ।

ਜਥੇਦਾਰ ਆਹਲੂਵਾਲੀਆ ਬੜਾ ਤੇਜ਼ ਤੇ ਸਫਲ ਘੋੜ ਸਵਾਰ ਸੀ। ਉਹ ਜ਼ਰਾ ਬਕਤਰ ਤੋਂ ਬਿਨਾਂ ਹੀ ਬਿਜਲੀ ਦੀ ਤੇਜ਼ੀ ਨਾਲ ਲੜਦਾ ਸੀ। ਗੁਰਬਾਣੀ ਦਾ ਉਹ ਬੜਾ ਨੇਮੀ ਸੀ ਤੇ ਖ਼ੁਦਾ ਤਰਸ ਸੀ। ਆਪਣੇ ਮੁਸਲਮਾਨ ਨੌਕਰਾਂ ਤੇ ਸਾਥੀਆਂ ਨੂੰ ਵੀ ਉਹ ਅੰਮ੍ਰਿਤ ਵੇਲੇ ਉਠਾ ਕੇ ਨਮਾਜ਼ ਪੜ੍ਹਨ ਲਾ ਦਿੰਦਾ ਸੀ। ਜਥੇਦਾਰ ਜੱਸਾ ਸਿੰਘ ਜੀ ਹਰ ਕਿਸੇ ਦਾ ਦੁੱਖ ਦਰਦ ਵੰਡਾਉਣ ਤੇ ਮਦਦ ਕਰਨ ਲਈ ਤਿਆਰ ਰਹਿੰਦਾ ਸੀ। ਹਰ ਸਿੱਖ ਨੂੰ ਭਰੱਪਣ ਤੇ ਭਰਾ ਵਾਲਾ ਪ੍ਰੇਮ ਦਿੰਦਾ ਸੀ। ਮਜ਼ਲੂਮਾਂ ਦੀ ਰੱਖਿਆ ਲਈ ਉਸ ਦੀ ਕਿਰਪਾਨ ਹਮੇਸ਼ਾਂ ਮਿਆਨੋਂ ਬਾਹਰ ਆਉਣ ਨੂੰ ਕਾਹਲੀ ਰਹਿੰਦੀ ਸੀ। ਸਾਰੀ ਇੱਜ਼ਤ, ਮਾਨ ਤੇ ਤਾਕਤ ਦੇ ਬਾਵਜੂਦ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਆਪਣੇ-ਆਪ ਨੂੰ ਗੁਰੂ ਪੰਥ ਦਾ ਦਾਸ ਹੀ ਸਮਝਦਾ ਤੇ ਕਹਿੰਦਾ ਸੀ। ਖ਼ਾਲਸਾ ਪੰਥ ਦੀ ਏਕਤਾ, ਸ਼ਕਤੀ ਅਤੇ ਚੜ੍ਹਤ ਲਈ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦਾ ਯੋਗਦਾਨ ਅੱਜ ਵੀ ਸਿੱਖਾਂ ਲਈ ਮਾਰਗ ਦਰਸ਼ਨ ਕਰ ਰਿਹਾ ਹੈ।

***

# ਆਹਲੂਵਾਲੀਆ ਮਿਸਲ

-ਗੋਕਲ ਚੰਦ ਨਾਰੰਗ



ਆਹਲੂਵਾਲੀਆ ਮਿਸਲ ਦੀ ਨੀਂਹ ਜਥੇਦਾਰ ਜੱਸਾ ਸਿੰਘ ਜੀ ਕਲਾਲ ਨੇ ਰੱਖੀ। ਉਸ ਦੇ ਮਾਪੇ ਆਹਲੂ ਪਿੰਡ ਦੇ ਸਨ। ਉਸ ਦੀ ਮਾਤਾ ਭਾਈ ਬਾਘ ਸਿੰਘ ਦੀ ਭੈਣ ਸੀ, ਜਿਸ ਨੇ ਭਾਈ ਮਨੀ ਸਿੰਘ ਤੋਂ ਅੰਮ੍ਰਿਤ ਛਕਿਆ ਸੀ। ਜਥੇਦਾਰ ਜੱਸਾ ਸਿੰਘ ਜੀ ਜਿਹੜਾ ਕਿ 1718 ਵਿਚ ਪੈਦਾ ਹੋਇਆ ਸੀ ਨੇ ਆਪਣੇ ਮਾਮੇ ਦੀਆਂ ਸਾਰੀਆਂ ਖੂਬੀਆਂ ਵਿਰਸੇ ਵਜੋਂ ਪ੍ਰਾਪਤ ਕੀਤੀਆਂ ਸਨ ਅਤੇ ਆਪਣੇ ਸਮੇਂ ਵਿਚ ਉਹ ਸਿੱਖਾਂ ਦਾ ਇਕ ਮਹਾਨ ਸਰਦਾਰ ਬਣ ਗਿਆ ਸੀ ਤੇ ਇਕ ਪੱਖੋਂ ਤਾਂ ਉਹ ਸਾਰਿਆਂ ਨਾਲੋਂ ਹੀ ਉਘੜਵਾਂ ਸਿੱਧ ਹੋਇਆ ਸੀ। ਉਸ ਨੇ ਹੀ ਸਭ ਤੋਂ ਪਹਿਲਾਂ ਖ਼ਾਲਸੇ ਨੂੰ ਸ਼ਾਹੀ ਕਿਰਦਾਰ ਪ੍ਰਦਾਨ ਕੀਤਾ ਕਿਉਂਕਿ ਉਸ ਨੇ ਹੀ ਸਭ ਤੋਂ ਪਹਿਲਾਂ ਆਪਣੇ ਨਾਂ ਦਾ ਸਿੱਕਾ ਚਲਾਇਆ।

*"ਅਕਾਲ ਪੁਰਖ ਦੀ ਕ੍ਰਿਪਾ ਨਾਲ ਜੱਸਾ ਕਲਾਲ ਦੁਆਰਾ ਜਿੱਤੇ ਅਹਿਮਦ ਦੇ ਇਲਾਕੇ ਦਾ ਸਿੱਕਾ।"*

ਉਹ ਮਹਾਨ ਸੈਨਿਕ ਗੁਣਾਂ ਦਾ ਧਾਰਨੀ ਸੀ। ਭਾਵੇਂ ਉਸ ਨੇ ਆਪਣਾ ਜੀਵਨ ਨਵਾਬ ਕਪੂਰ ਸਿੰਘ ਦੀ ਫ਼ੌਜ ਵਿਚ ਇਕ ਸਿਪਾਹੀ ਦੇ ਤੌਰ 'ਤੇ ਆਰੰਭ ਕੀਤਾ ਸੀ ਪਰ ਨਵਾਬ ਦੀ ਮ੍ਰਿਤੂ ਤੋਂ ਪਿੱਛੋਂ ਉਸ ਨੇ ਆਪਣੀ ਸੁਤੰਤਰਤਾ ਸਥਾਪਤ ਕਰ ਲਈ ਅਤੇ ਛੇਤੀ ਹੀ ਆਹਲੂ, ਸਰਿਆਲਾ, ਸਿਲੇਵਾਲ, ਕੂਪਾਲਾ, ਗੋਗੜਵਾਲ ਆਦਿ ਪਿੰਡ ਜਿੱਤ ਲਏ। ਬਿਆਸ ਦੇ ਦੂਜੇ ਪਾਸੇ ਉਸ ਨੇ ਸੁਲਤਾਨਪੁਰ ਅਤੇ ਤਲਵੰਡੀ 'ਤੇ ਕਬਜ਼ਾ ਕਰ ਲਿਆ ਅਤੇ ਕਪੂਰਥਲਾ ਦੇ ਰਾਏ ਇਬਰਾਹੀਮ 'ਤੇ ਤਾਵਾਨ ਲਾ ਦਿੱਤਾ। ਜਿਸ ਨੂੰ ਉਸ ਨੇ 1780 ਵਿਚ ਆਪਣੇ ਅਧੀਨ ਕਰ ਕੇ ਆਪਣੀ ਰਾਜਧਾਨੀ ਬਣਾ ਲਿਆ ਸੀ। ਸਤਲੁੱਜ ਦੇ ਦੂਜੇ ਪਾਸੇ ਉਸ ਨੇ ਈਸਾ ਖਾਂ ਤੇ ਜਗਰਾਉਂ 'ਤੇ ਅਧਿਕਾਰ ਕਰ ਲਿਆ ਅਤੇ ਬਿਸਤ ਜਲੰਧਰ ਵਿਚ ਸਭ ਤੋਂ ਵੱਡਾ ਸਰਦਾਰ ਸਮਝਿਆ ਜਾਣ ਲੱਗ ਪਿਆ। ਉਸ ਦੇ ਅਨੁਯਾਈ ਉਸ ਨੂੰ ਬਾਦਸ਼ਾਹ ਕਹਿੰਦੇ ਸਨ ਭਾਵੇਂ ਖ਼ਾਲਸੇ ਦੀ ਸਾਂਝੀ ਕਮੇਟੀ ਉਸ ਨੂੰ ਬਾਦਸ਼ਾਹ ਨਹੀਂ ਆਖਦੀ ਸੀ। ਉਸ ਦਾ ਸੁਭਾਅ ਅਤਿ ਖੁੱਲ੍ਹਾ ਸੀ ਤੇ ਆਪਣੇ ਅਨੁਯਾਈਆਂ ਨੂੰ ਉਹ ਖੁੱਲ੍ਹੇ ਦਿਲ ਨਾਲ ਉਪਹਾਰ ਦਿਆ ਕਰਦਾ ਸੀ। ਉਹ ਮਹਾਨ ਦੇਸ਼ ਭਗਤ ਸੀ ਅਤੇ ਆਪਣੇ ਦੇਸ਼ ਦੀ ਜਨਤਾ ਲਈ ਤੇ ਆਪਣੇ ਧਰਮ ਲਈ ਆਪਣੀ ਜ਼ਿੰਦਗੀ ਤੇ ਨਿੱਜੀ ਸੁਤੰਤਰਤਾ ਨੂੰ ਖ਼ਤਰੇ ਵਿਚ ਪਾਉਣ ਲਈ ਸਦਾ ਤਿਆਰ ਰਹਿੰਦਾ ਸੀ। ਇਕ ਵਾਰ ਅਹਿਮਦ ਸ਼ਾਹ ਭਾਰਤ ਤੋਂ ਬਹੁਤ ਸਾਰੀਆਂ ਇਸਤਰੀਆਂ ਤੇ ਕੁੜੀਆਂ ਖਰਾਜ ਵਜੋਂ ਲੈ ਜਾ ਰਿਹਾ ਸੀ। ਇਹ ਖ਼ਬਰ ਜਥੇਦਾਰ ਜੱਸਾ ਸਿੰਘ ਜੀ ਕੋਲ ਪੁੱਜੀ। ਉਸ ਨੇ ਸ਼ਾਹ ਦਾ ਪਿੱਛਾ ਕਰਨਾ ਆਰੰਭ ਕੀਤਾ ਅਤੇ ਉਸ ਦੇ ਡੇਰੇ 'ਤੇ ਰਾਤੋ-ਰਾਤ ਸਫਲ ਹਮਲਾ ਕਰ ਕੇ ਇਨ੍ਹਾਂ ਮਾਸੂਮ ਜੀਵਾਂ ਨੂੰ ਬਚਾਇਆ ਅਤੇ ਉਨ੍ਹਾਂ ਨੂੰ ਖੁੱਲ੍ਹਾ ਧਨ ਤੇ ਹੋਰ ਲੋੜੀਂਦੀਆਂ ਵਸਤਾਂ ਦੇ ਕੇ ਯੋਗ ਰਖਵਾਲ-ਦਸਤੇ ਦੀ ਰਾਖੀ ਵਿਚ ਆਪਣੇ-

ਆਪਣੇ ਘਰੀਂ ਪਹੁੰਚਾ ਦਿੱਤਾ। ਇਸ ਬਹਾਦਰੀ ਅਤੇ ਦੇਸ਼ ਭਗਤੀ ਦੇ ਕਾਰਨਾਮੇ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਹਿੰਦੂਆਂ ਦੀਆਂ ਸਾਰੀਆਂ ਸ਼੍ਰੇਣੀਆਂ ਵਿਚ ਨ ਕੇਵਲ ਲੋਕ-ਪ੍ਰਿਯ ਬਣਾ ਕੇ ਉਸ ਦੀ ਸ਼ਕਤੀ ਤੇ ਪ੍ਰਭਾਵ ਵਿਚ ਹੀ ਵਾਧਾ ਕੀਤਾ ਸਗੋਂ ਸਿੱਖਾਂ ਦੀ ਮਾਨ-ਮਰਯਾਦਾ ਤੇ ਲੋਕ-ਪ੍ਰਿਯਤਾ ਵਿਚ ਵੀ ਵਾਧਾ ਕਰ ਦਿੱਤਾ।

1783 ਈ. ਵਿਚ ਅੰਮ੍ਰਿਤਸਰ ਵਿਖੇ ਜਥੇਦਾਰ ਜੱਸਾ ਸਿੰਘ ਜੀ ਦੀ ਮ੍ਰਿਤੂ ਹੋ ਗਈ ਅਤੇ ਉਸ ਦੀ ਥਾਂ ਭਾਗ ਸਿੰਘ ਨੇ ਲਈ। ਇਸ ਸਰਦਾਰ ਨੇ ਕੋਈ ਨਵਾਂ ਇਲਾਕਾ ਨਾ ਜਿੱਤਿਆਡ ਪ੍ਰੰਤੂ ਜ਼ਿਆਦਾ ਸਮਾਂ ਆਪਣੇ ਵਿਰੋਧੀ ਜਥੇਦਾਰ ਜੱਸਾ ਸਿੰਘ ਜੀ ਰਾਮਗੜ੍ਹੀਆ ਨਾਲ ਲੜਨ ਵਿਚ ਲੱਗਿਆ ਰਿਹਾ। 1801 ਵਿਚ ਉਸ ਦੇ ਜਰਨੈਲ ਹਮੀਰ ਸਿੰਘ ਨੂੰ ਰਾਮਗੜ੍ਹੀਆ ਨੇ ਹਰਾ ਦਿੱਤਾ। ਉਹ ਫਗਵਾੜੇ ਵੱਲ ਭੱਜ ਗਿਆ ਪਰੰਤੂ ਰਾਹ ਵਿਚ ਬੀਮਾਰ ਹੋ ਗਿਆ ਤੇ ਉਸ ਨੂੰ ਕਪੂਰਥਲੇ ਵਾਪਸ ਲਿਆਂਦਾ ਗਿਆ, ਜਿੱਥਿ ਉਹ ਉਸੇ ਸਾਲ ਮਰ ਗਿਆ। ਉਸ ਦੀ ਸਮਾਧ ਦੇਵੀ ਤਾਲਾਬ ਦੇ ਨੇੜੇ ਅੱਜ ਵੀ ਕਾਇਮ ਹੈ।

ਉਸ ਦੇ ਇਕਲੌਤੇ ਪੁੱਤਰ ਫਤਿਹ ਸਿੰਘ ਨੇ ਭਾਗ ਸਿੰਘ ਦੇ ਇਲਾਕੇ ਦਾ ਅਧਿਕਾਰ ਸੰਭਾਲਿਆ। ਉਹ ਹੱਦ ਦਰਜੇ ਦਾ ਯੋਗ ਪੁਰਸ਼ ਸੀ ਅਤੇ ਜੋ ਉਸ ਪਾਸ ਰਣਜੀਤ ਸਿੰਘ ਵਰਗਾ ਦਲੇਰ ਤੇ ਰੋਅਬਦਾਰ ਚਰਿੱਤਰ ਸੀ। ਉਸ ਪੰਜਾਬ ਨੂੰ ਪਛਾਣ ਕੇ ਉਸ ਨਾਲ ਛੇਤੀ ਹੀ ਸੰਧੀ ਕਰ ਲਈ। ਦੋਵੇਂ ਸਰਦਾਰਾਂ ਨੇ ਗੁਰੂ ਗ੍ਰੰਥ ਸਾਹਿਬ ਅੱਗੇ ਪੱਕੀ ਮਿੱਤਰਤਾ ਦੀਆਂ ਕਸਮਾਂ ਖਾਧੀਆਂ ਅਤੇ ਪੱਗਾਂ ਵਟਾਈਆਂ, ਜਿਹੜੀਆਂ ਪ੍ਰਚੱਲਤ ਰਿਵਾਜ ਅਨੁਸਾਰ ਭਰਾਪੁਣੇ ਦੀ ਨਿਸ਼ਾਨੀ ਅਤੇ ਬੰਧਨ ਸਮਝੀਆਂ ਜਾਂਦੀਆਂ ਸਨ। ਫਤਿਹ ਸਿੰਘ ਰਣਜੀਤ ਸਿੰਘ ਲਈ ਬਹੁਤ ਸਹਾਇਕ ਸਿੱਧ ਹੋਇਆ ਅਤੇ ਉਸ ਨੇ ਉਸ ਲਈ ਵਿਸ਼ਾਲ ਇਲਾਕਾ ਫਤਹਿ ਕੀਤਾ। ਫਤਿਹ ਸਿੰਘ ਇਕ ਅਜਿਹੀ ਪੌੜੀ ਸੀ, ਜਿਸ ਰਾਹੀਂ ਰਣਜੀਤ ਸਿੰਘ ਮਹਾਨਤਾ ਦੀ ਸਿਖਰ 'ਤੇ ਉਪੜਿਆ। ਜਨਵਰੀ 1806 ਨੂੰ ਸਦਭਾਵਨਾ ਤੇ ਮਿੱਤਰਤਾ ਦੀ ਇਕ ਸੰਧੀ ਤੇ ਈਸਟ ਇੰਡੀਆ ਕੰਪਨੀ ਜਿਸ ਦੀ ਪ੍ਰਤਿਨਿਧਤਾ ਲਾਰਡ ਲੇਕ ਨੇ ਕੀਤੀ ਅਤੇ ਫਤਿਹ ਸਿੰਘ ਜਿਹੜਾ ਕਪੂਰਥਲਾ ਦੀ ਰਿਆਸਤ ਅਤੇ ਲਾਹੌਰ ਰਾਜ ਦੀ ਪ੍ਰਤਿਨਿਧਤਾ ਕਰਦਾ ਸੀ, ਵਿਚਕਾਰ ਦਸਤਖ਼ਤ ਕੀਤੇ ਗਏ। ਇਸ ਤਰ੍ਹਾਂ ਉੱਤਰ ਵਿਚ ਅੰਗ੍ਰੇਜ਼ੀ ਸਰਕਾਰ ਨਾਲ ਸਭ ਤੋਂ ਪਹਿਲਾਂ ਸੰਧੀ ਕਰਨ ਵਾਲਾ ਕਪੂਰਥਲਾ ਰਾਜ ਸੀ। ਮਹਾਰਾਜਾ ਦੇ ਨਾਂ 'ਤੇ ਯੁੱਧ ਦੇ ਸਰਗਰਮ ਜੀਵਨ ਪਿੱਛੋਂ ਉਸ ਨੇ ਆਪਣੇ ਜੀਵਨ ਦੇ ਪਿਛਲੇ ਸੋਲਾਂ-ਸਤਾਰਾਂ ਵਰ੍ਹੇ ਅਮਨ ਅਮਾਨ ਨਾਲ ਕਪੂਰਥਲੇ 'ਤੇ ਰਾਜ ਕੀਤਾ, ਜਿਥੇ ਉਹ 1837 ਈ. ਵਿਚ ਮਰ ਗਿਆ। ਉਸ ਤੋਂ ਪਿੱਛੋਂ ਉਸਦੀ ਔਲਾਦ ਕਪੂਰਥਲੇ ਦੀ ਰਿਆਸਤ ਤੇ ਅੰਗਰੇਜ਼ੀ ਸਰਕਾਰ ਦੀ ਵਫ਼ਾਦਾਰ ਹਮਾਇਤੀ ਬਣ ਕੇ ਰਾਜ ਕਰਦੀ ਰਹੀ।[1]

**ਰੈਫਰੈਂਸ**

1. ਸਿੱਖਾਂ ਦੀ ਦੂਸਰੀ ਲੜਾਈ ਵਿਚ ਨਿਹਾਲ ਸਿੰਘ ਨੇ ਅੰਗ੍ਰੇਜ਼ਾਂ ਦੀ ਭਾਰੀ ਮਦਦ ਕੀਤੀ। ਉਸ ਦੀ ਲਾਭਵੰਦ ਸੇਵਾ ਦੇ ਫਲ ਵਜੋਂ ਉਸ ਨੂੰ ਰਾਜੇ ਦਾ ਖ਼ਿਤਾਬ ਬਖ਼ਸ਼ ਦਿੱਤਾ।

   1857 ਦੇ ਗਦਰ ਵਿਚ ਕਪੂਰਥਲੇ ਦੇ ਰਾਜੇ ਨੇ ਬਰਤਾਨਵੀ ਸਰਕਾਰ ਦੀ ਬੜੀ ਮਦਦ ਕੀਤੀ। ਇਸ ਸਹਾਇਤਾ ਦੇ ਬਦਲੇ ਵਜੋਂ ਵੀਹ ਲੱਖ ਦੀ ਆਮਦਨੀ ਵਾਲਾ ਇੱਕ ਵੱਡਾ ਤਅਲਕਾ ਉਸ ਨੂੰ ਬਖ਼ਸ਼ਿਆ ਗਿਆ ਜਿਹੜਾ ਹੁਣ ਤਕ ਰਿਆਸਤ ਦੇ ਕਬਜ਼ੇ ਵਿਚ ਹੈ।

   ਆਹਲੂਵਾਲੀਆ ਮਿਸਲ ਅਤੇ ਕਪੂਰਥਲਾ ਰਿਆਸਤ ਦਾ ਪਿਛਲਾ ਮਹਾਰਾਜਾ ਜਗਤਜੀਤ ਸਿੰਘ ਸੀ ਜੋ ਕਿ ਅਤਿ ਸੱਭਯ ਰਾਜਾ ਸੀ ਅਤੇ ਜਿਸ ਨੇ ਦੂਰ-ਦੂਰ ਦੇ ਦੇਸ਼ਾਂ ਦੀ ਯਾਤਰਾ ਕੀਤੀ ਤੇ ਤੇ ਰਾਜ ਘਰਾਣਿਆਂ ਤੇ ਆਮ ਲੋਕਾਂ ਵਿਚ ਜਿਸ ਦਾ ਭਾਰੀ ਆਦਰ ਸੀ। ਉਸ ਦੀ ਹਕੂਮਤ ਦੇ ਸਮੇਂ ਵਿਚ ਰਿਆਸਤ ਨੇ ਹਰ ਪਾਸੇ ਕਾਸ ਕਰ ਕੇ ਉਦਯੋਗਾਂ ਵਿਚ ਉੱਘੜਵੀਂ ਉੱਨਤੀ ਕੀਤੀ ਸੀ।

***

# ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

(1718-1783)

-ਡਾ. ਰਤਨ ਸਿੰਘ ਜੱਗੀ



ਆਹਲੂਵਾਲੀਆ ਮਿਸਲ ਦੇ ਸੰਸਥਾਪਕ ਜਥੇਦਾਰ ਜੱਸਾ ਸਿੰਘ ਜੀ ਦਾ ਜਨਮ ਲਾਹੌਰ ਨਗਰ ਦੇ ਨੇੜੇ ਸਥਿਤ 'ਆਹਲੂ' ਵਿਚ ਸ. ਬਦਰ ਸਿੰਘ ਦੇ ਘਰ 3 ਮਈ 1718 ਈ. ਨੂੰ ਹੋਇਆ। ਜਦੋਂ ਅਜੇ ਇਹ ਪੰਜ ਸਾਲਾਂ ਦਾ ਸੀ, ਤਾਂ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ। ਇਸ ਦੀ ਧਰਮਾਤਮਾ ਮਾਂ ਨੇ ਆਪਣੇ ਭਰਾ ਸ. ਬਾਘ ਸਿੰਘ ਦੀ ਮਦਦ ਨਾਲ ਬਾਲਕ ਜੱਸਾ ਸਿੰਘ ਜੀ ਨੂੰ ਦਿੱਲੀ ਮਾਤਾ ਸੁੰਦਰ ਕੌਰ ਜੀ ਦੀ ਸੇਵਾ ਵਿਚ ਪਹੁੰਚਾਇਆ। ਮਾਤਾ ਸੁੰਦਰ ਕੌਰ ਜੀ ਨੇ ਇਸ ਦਾ ਪਾਲਣ-ਪੋਸ਼ਣ ਆਪਣੇ ਪੁੱਤਰ ਵਾਂਗ ਕੀਤਾ। ਇਸ ਨੇ ਸ਼ਸਤ੍ਰ ਚਲਾਉਣ ਵਿਚ ਜਲਦੀ ਹੀ ਮੁਹਾਰਤ ਹਾਸਲ ਕਰ ਲਈ ਅਤੇ ਅਰਬੀ ਫ਼ਾਰਸੀ ਵੀ ਪੜ੍ਹ ਲਈ। ਸੱਤ ਸਾਲ ਦਿੱਲੀ ਰਹਿਣ ਦੌਰਾਨ ਇਹ ਮੁਖੀ ਸਿੱਖਾਂ ਦੇ ਸੰਪਰਕ ਵਿਚ ਆਇਆ। ਮਾਤਾ ਸੁੰਦਰ ਕੌਰ ਜੀ ਨੇ ਵਿਦਾਇਗੀ ਵੇਲੇ ਇਸ ਨੂੰ ਇਕ ਕ੍ਰਿਪਾਨ, ਇਕ ਗੁਰਜ, ਇਕ ਢਾਲ, ਇਕ ਕਮਾਨ ਅਤੇ ਤੀਰਾਂ ਦਾ ਭਰਿਆ ਹੋਇਆ ਭੱਥਾ, ਇਕ ਖ਼ਿਲਤ ਅਤੇ ਇਕ ਚਾਂਦੀ ਦੀ ਚੋਬ ਪ੍ਰਦਾਨ ਕੀਤੀ, ਇਹ ਸੋਚ ਕੇ ਕਿ ਇਸ ਨੇ ਭਵਿੱਖ ਵਿਚ ਸੱਤਾਧਾਰੀ ਹੋਣਾ ਹੈ।

ਪੰਜਾਬ ਵਿਚ ਪਹੁੰਚ ਕੇ ਇਹ ਨਵਾਬ ਕਪੂਰ ਸਿੰਘ ਦੇ ਜਥੇ ਵਿਚ ਸ਼ਾਮਲ ਹੋ ਗਿਆ। ਤੀਬਰ ਬੁੱਧੀ ਅਤੇ ਅਦਭੁੱਤ ਦਲੇਰੀ ਕਾਰਨ ਇਹ ਨਵਾਬ ਕਪੂਰ ਸਿੰਘ ਦੇ ਬਹੁਤ ਨੇੜੇ ਹੋ ਗਿਆ। ਉਸ ਨੇ ਉਸ ਨੂੰ ਆਪਣੇ ਪੁੱਤਰ ਵਾਂਗ ਪਾਲਿਆ। ਸੰਨ 1748 ਈ. ਵਿਚ ਸ. ਕਪੂਰ ਸਿੰਘ ਨਾਲ ਰਲ ਕੇ ਇਨ੍ਹਾਂ ਦੀ ਸੈਨਾ ਨੇ ਅਹਿਮਦ ਸ਼ਾਹ ਦੁਰਾਨੀ ਦੇ ਲਸ਼ਕਰ ਉੱਤੇ 'ਨੂਰ ਦੀ ਸਰਾਂ' ਅਤੇ ਵੈਰੋਵਾਲ ਦੇ ਨੇੜੇ ਗੁਰੀਲਾ ਹਮਲੇ ਕਰਕੇ ਬਹੁਤ ਤੰਗ ਕੀਤਾ ਅਤੇ ਅੰਮ੍ਰਿਤਸਰ ਦੇ ਮੁਗ਼ਲ ਹਾਕਮ ਸਲਾਬਤ ਖ਼ਾਨ ਨੂੰ ਹਰਾਇਆ। ਇਸੇ ਸਾਲ ਵੈਸਾਖੀ ਦੇ ਮੌਕੇ 'ਤੇ ਅੰਮ੍ਰਿਤਸਰ ਵਿਚ ਜੁੜੇ ਸਰਬੱਤ ਖ਼ਾਲਸਾ ਨੇ 65 ਜਥਿਆਂ ਨੂੰ 11 ਮਿਸਲਾਂ (ਫੂਲਕੀਆ ਤੋਂ ਬਿਨਾ) ਵਿਚ ਵੰਡਿਆ ਅਤੇ ਜਥੇਦਾਰ ਜੱਸਾ ਸਿੰਘ ਜੀ ਨੂੰ ਉਸ ਦਾ ਸੈਨਾ-ਨਾਇਕ ਥਾਪਿਆ। 7 ਅਕਤੂਬਰ 1753 ਈ. ਨੂੰ ਨਵਾਬ ਕਪੂਰ ਸਿੰਘ ਦੇ ਦੇਹਾਂਤ ਤੋਂ ਬਾਦ ਇਹ ਸਿੱਖ ਕੌਮ ਦਾ ਸ਼੍ਰੋਮਣੀ ਸਰਦਾਰ (ਬਾਦਸ਼ਾਹ) ਬਣਿਆ ਅਤੇ ਲੱਗਭਗ ਇਕ ਮਹੀਨੇ ਬਾਦ ਲਾਹੌਰ ਦੇ ਸੂਬੇਦਾਰ ਮੀਰ ਮੰਨੂੰ ਦੇ ਮਰਨ ਉਪਰੰਤ ਇਸ ਨੇ ਮੱਧ ਪੰਜਾਬ ਵਿਚ ਆਪਣਾ ਦਬਦਬਾ ਵਧਾਇਆ ਅਤੇ ਪ੍ਰਜਾ ਤੋਂ 'ਰਾਖੀ ਪ੍ਰਣਾਲੀ' ਅਨੁਸਾਰ ਲਗਾਨ ਅਤੇ ਨਜ਼ਰਾਨਾ ਵਸੂਲ ਕਰਨਾ ਸ਼ੁਰੂ ਕੀਤਾ। ਸੰਨ 1757 ਈ. ਵਿਚ ਇਸ ਨੇ ਅਹਿਮਦ ਸ਼ਾਹ ਦੁਰਾਨੀ ਦੁਆਰਾ ਲਾਹੌਰ ਦੇ ਸੂਬੇਦਾਰ ਵਜੋਂ ਸਥਾਪਿਤ ਆਪਣੇ ਪੁੱਤਰ ਤੈਮੂਰ ਸ਼ਾਹ ਦੀ ਫ਼ੌਜ ਉੱਤੇ ਪਿਛਲੇ ਪਾਸਿਓਂ ਹਮਲਾ ਕੀਤਾ ਅਤੇ ਕਰਤਾਰਪੁਰ ਤੋਂ ਲੁਟ ਕੇ ਲਿਆ ਰਹੇ ਸਾਰੇ ਸਮਾਨ ਨੂੰ ਖੋਹ ਲਿਆ।

ਦੁਰਾਨੀ ਵੱਲੋਂ ਕੀਤੇ ਹਿੰਦੋਸਤਾਨ ਉਤੇ

ਪੰਜਵੇਂ ਹਮਲੇ ਵੇਲੇ ਜਦੋਂ ਉਹ ਮਰਹਟਿਆਂ ਨੂੰ ਪਰਾਜਿਤ ਕਰਕੇ ਅੰਮ੍ਰਿਤਸਰ ਕੋਲੋਂ ਲੰਘ ਰਿਹਾ ਸੀ ਤਾਂ ਮਾਰਚ 1761 ਈ. ਵਿਚ ਇਸ ਨੇ ਉਸ ਦੀ ਫ਼ੌਜ ਉਤੇ ਅਚਾਨਕ ਹਮਲਾ ਕਰਕੇ ਪਕੜ ਕੇ ਲੈ ਜਾਈਆਂ ਜਾ ਰਹੀਆਂ 2200 ਇਸਤਰੀਆਂ ਨੂੰ ਮੁਕਤ ਕਰਾ ਕੇ ਘਰੋ-ਘਰੀ ਪਹੁੰਚਾਇਆ। ਸਤੰਬਰ 1761 ਈ. ਵਿਚ ਇਸ ਨੇ ਸ਼ੁਕਰਚੱਕੀਆ, ਕਨ੍ਹੀਆ ਤੇ ਭੰਗੀ ਮਿਸਲਾਂ ਦੀਆਂ ਫ਼ੌਜਾਂ ਨੂੰ ਲੈ ਕੇ ਲਾਹੌਰ ਦੇ ਅਫਗਾਨ ਸੂਬੇਦਾਰ ਖਵਾਜਾ ਉਬੇਦ ਖ਼ਾਨ ਨੂੰ ਗੁਜਰਾਂਵਾਲੇ ਦੇ ਨੇੜੇ ਲਕ ਤੋੜਵੀਂ ਹਾਰ ਦਿੱਤੀ ਅਤੇ ਲਾਹੌਰ ਤਕ ਉਸ ਦਾ ਪਿੱਛਾ ਕਰਕੇ ਕਿਲ੍ਹੇ ਉਤੇ ਕਬਜਾ ਕਰ ਲਿਆ। ਇਸ ਤੋਂ ਬਾਅਦ ਇਸ ਨੂੰ 'ਸੁਲਤਾਨ-ਉਲ-ਕੌਮ' ਘੋਸ਼ਿਤ ਕਰਕੇ ਖ਼ਾਲਸੇ ਦਾ ਸਿੱਕਾ ਚਲਾਇਆ ਗਿਆ। ਜਦੋਂ ਦੁਰਾਨੀ ਨੂੰ ਇਸ ਦਾ ਸਮਾਚਾਰ ਮਿਲਿਆ ਤਾਂ ਉਸ ਨੇ ਸੰਨ 1762 ਈ. ਵਿਚ ਇਕ ਵੱਡੇ ਲਸ਼ਕਰ ਨਾਲ ਹਿੰਦੋਸਤਾਨ ਉਪਰ ਹਮਲਾ ਕੀਤਾ। ਉਦੋਂ ਖ਼ਾਲਸਾ ਪੰਥ ਦੇ ਸਰਦਾਰ ਆਪਣੀ ਸੈਨਾ ਅਤੇ ਪਰਿਵਾਰਾਂ ਸਹਿਤ ਮਲੇਰਕੋਟਲੇ ਦੇ ਨੇੜੇ 'ਕੁਪ-ਰਹੀੜਾ' ਪਾਸ ਠਹਿਰੇ ਹੋਏ ਸਨ। ਦੁਰਾਨੀ ਨੇ ਇਕ ਵੱਡੀ ਫ਼ੌਜ ਸਹਿਤ ਲਾਹੌਰੋਂ 36 ਘੰਟਿਆਂ ਵਿਚ 250 ਕਿ. ਮੀ. ਸਫਰ ਕੀਤਾ ਅਤੇ ਸਿੱਖਾਂ ਦੀ ਵਹੀਰ ਉਤੇ ਟੁੱਟ ਪਿਆ। ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਵਿਚ ਸਿੱਖ ਲੜਦੇ ਵੀ ਜਾ ਰਹੇ ਸਨ ਅਤੇ ਆਪਣੀ ਵਹੀਰ ਨੂੰ ਬਰਨਾਲੇ ਵਾਲੇ ਪਾਸੇ ਤੋਰੀ ਵੀ ਜਾ ਰਹੇ ਸਨ। ਦੁਰਾਨੀ ਦੇ ਇਸ ਹਮਲੇ ਵਿਚ 25,000-30,000 ਤੋਂ ਅਧਿਕ ਸਿੱਖ ਸੈਨਿਕ, ਇਸਤਰੀਆਂ, ਬਜ਼ੁਰਗ ਅਤੇ ਬੱਚੇ ਮਾਰੇ ਗਏ ਸਨ। ਇਸ ਘਟਨਾ ਨੂੰ ਸਿੱਖ ਇਤਿਹਾਸ ਵਿਚ 'ਵੱਡਾ ਘਲੂਘਾਰਾ' ਕਿਹਾ ਜਾਂਦਾ ਹੈ। ਇਸ ਲੜਾਈ ਵਿਚ ਜਥੇਦਾਰ ਜੱਸਾ ਸਿੰਘ ਜੀ ਨੇ ਆਪਣੇ ਸ਼ਰੀਰ ਉਪਰ 22 ਜ਼ਖ਼ਮ ਖਾਏ ਸਨ। ਦੁਰਾਨੀ ਨੇ ਪਰਤ ਕੇ ਅੰਮ੍ਰਿਤਸਰ ਉਤੇ ਹਮਲਾ ਕੀਤਾ ਅਤੇ ਹਰਿਮੰਦਰ ਸਾਹਿਬ ਦੀ ਇਮਾਰਤ ਨੂੰ ਬਾਰੂਦ ਨਾਲ ਉਡਾਇਆ। ਜਥੇਦਾਰ ਜੱਸਾ ਸਿੰਘ ਜੀ ਨੇ ਬੜੀ ਸਿਆਨਪ ਨਾਲ ਖ਼ਾਲਸੇ ਨੂੰ ਪੁਨਰ-ਗਠਿਤ ਕੀਤਾ ਅਤੇ ਦੋ ਸਾਲ ਬਾਦ 14 ਜਨਵਰੀ 1764 ਈ. ਨੂੰ ਸਰਹੰਦ ਉਤੇ ਹਮਲਾ ਕਰਕੇ ਅਫ਼ਗਾਨ ਫ਼ੌਜਦਾਰ ਜ਼ੈਨ ਖ਼ਾਨ ਨੂੰ ਮਾਰ ਦਿੱਤਾ ਅਤੇ ਨਗਰ ਨੂੰ ਨਸ਼ਟ ਕਰ ਦਿੱਤਾ।

ਇਸ ਤੋਂ ਬਾਦ ਖ਼ਾਲਸੇ ਨੇ ਜਮਨਾ ਪਾਰ ਦੇ ਇਲਾਕਿਆਂ ਉਤੇ ਹਮਲੇ ਕੀਤੇ ਅਤੇ ਦਿੱਲੀ ਤੱਕ ਜਾ ਪਹੁੰਚੇ। 17 ਅਪ੍ਰੈਲ 1765 ਈ. ਵਿਚ ਜਦੋਂ ਦੁਰਾਨੀ ਫਿਰ ਹਿੰਦੋਸਤਾਨ ਉਤੇ ਚੜ੍ਹ ਕੇ ਆਇਆ ਤਾਂ ਉਸ ਦਾ ਦਮਖ਼ਮ ਛੀਣ ਹੋ ਚੁੱਕਿਆ ਸੀ। ਉਸ ਨੇ ਸਿੱਖਾਂ ਨਾਲ ਸ਼ਾਂਤੀ ਕਾਇਮ ਕਰਨ ਦਾ ਯਤਨ ਕੀਤਾ ਪਰ ਜਥੇਦਾਰ ਜੱਸਾ ਸਿੰਘ ਜੀ ਨੇ ਠੁਕਰਾ ਦਿੱਤਾ। ਇਸ ਨੇ ਦੁਆਬੇ ਵਿਚ ਬਹੁਤ ਸਾਰਾ ਇਲਾਕਾ ਜਿੱਤ ਕੇ ਸੰਨ 1774 ਈ. ਵਿਚ ਕਪੂਰਥਲੇ ਵਿਚ ਆਪਣੀ ਰਿਆਸਤ ਦੀ ਰਾਜਧਾਨੀ ਕਾਇਮ ਕੀਤੀ। ਜਦੋਂ ਸੰਨ 1779 ਈ. ਵਿਚ ਦਿੱਲੀ ਦੇ ਵਜ਼ੀਰ ਅਬਦੁਲ ਅਹਿਦ ਖ਼ਾਨ ਨੇ ਪਟਿਆਲਾ-ਪਤਿ ਰਾਜਾ ਅਮਰ ਸਿੰਘ ਉਤੇ ਹਮਲਾ ਕੀਤਾ ਤਾਂ ਜਥੇਦਾਰ ਜੱਸਾ ਸਿੰਘ ਜੀ ਆਪਣੇ ਦਲਬਲ ਸਹਿਤ ਰਾਜੇ ਦੀ ਮਦਦ ਨੂੰ ਪਹੁੰਚਿਆ ਅਤੇ ਮੁਗ਼ਲ ਫ਼ੌਜ ਨੂੰ ਭਜਾ ਕੇ ਉਨ੍ਹਾਂ ਤੋਂ 7 ਲੱਖ ਰੁਪਏ ਹਰਜਾਨੇ ਵਜੋਂ ਲਏ। ਇਸ ਨੇ ਪੰਜਾਬ ਵਿਚ ਅਫ਼ਗਾਨ ਤੇ ਮੁਗ਼ਲ ਸ਼ਕਤੀ ਨੂੰ ਵੰਗਾਰਦੇ ਸਿੱਖਾਂ ਦੀ ਸੁਤੰਤਰ ਹੋਂਦ ਕਾਇਮ ਕੀਤੀ। ਇਸ ਤਰ੍ਹਾਂ 18ਵੀਂ ਸਦੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਦ ਇਸ ਨੇ ਸਿੱਖ-ਸ਼ਕਤੀ ਦਾ ਸੁੰਦਰ ਪ੍ਰਦਰਸ਼ਨ ਕੀਤਾ।

ਯੁੱਧ-ਵੀਰ ਤੋਂ ਇਲਾਵਾ ਇਹ ਧਰਮ-ਵੀਰ ਵੀ ਸੀ। ਇਸ ਹੱਥੋਂ ਅੰਮ੍ਰਿਤਪਾਨ ਕਰਨਾ ਗੌਰਵਮਈ ਸਮਝਿਆ ਜਾਂਦਾ ਸੀ। ਪਟਿਆਲੇ ਦੇ ਰਾਜਾ ਅਮਰ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਸੀ। ਇਸ ਦਾ ਦੇਹਾਂਤ 20 ਅਕਤੂਬਰ 1783 ਈ. ਨੂੰ ਅੰਮ੍ਰਿਤਸਰ ਵਿਚ ਹੋਇਆ। ਕੌਮ ਦੀ ਉੱਨਤੀ ਲਈ ਇਸ ਵੱਲੋਂ ਕੀਤੀਆਂ ਖ਼ਿਦਮਤਾਂ ਨੂੰ ਸਾਹਮਣੇ ਰਖਦੇ ਹੋਇਆਂ ਉਸ ਸਮੇਂ ਦੇ ਪੰਥਕ ਆਗੂਆਂ ਨੇ ਇਸ ਦੀ ਸਮਾਧ 'ਗੁਰਦੁਆਰਾ ਬਾਬਾ ਅਟਲ ਰਾਏ' ਦੇ ਇਹਾਤੇ ਵਿਚ ਬਣਾਈ। ***

# ਸਿੱਖ ਕੌਮ ਦਾ ਜਰਨੈਲ
# ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਸ. ਬਲਰਾਜ ਸਿੰਘ ਸਿਧੂ



ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸਿੱਖ ਕੌਮ ਦੇ ਉਹਨਾਂ ਮੋਢੀ ਜਥੇਦਾਰਾਂ ਵਿੱਚ ਸ਼ਾਮਲ ਸੀ ਜਿਹਨਾਂ ਨੇ ਉਸ ਸਮੇਂ ਕੌਮ ਦੀ ਅਗਵਾਈ ਕੀਤੀ ਜਦੋਂ ਪੰਥ ਉੱਪਰ ਸੰਕਟ ਦੇ ਬੱਦਲ ਛਾਏ ਹੋਏ ਸਨ। ਸਿੱਖ ਅਜ਼ਾਦੀ ਸੰਘਰਸ਼ ਦਾ ਕਾਲ ਮੁੱਖ ਤੌਰ 'ਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਲਾਹੌਰ 'ਤੇ ਕਬਜ਼ਾ ਕਰਨ ਤੱਕ ਮੰਨਿਆਂ ਜਾਂਦਾ ਹੈ। ਇਸ ਸਮੇਂ ਦੌਰਾਨ ਜਥੇਦਾਰ ਜੱਸਾ ਸਿੰਘ ਜੀ ਦੇ ਹੱਥ ਕੌਮ ਦੀ ਅਗਵਾਈ 1753 ਈ. ਤੋਂ ਲੈ ਕੇ 1783 ਈ. ਤੱਕ ਕਰੀਬ 30 ਸਾਲ ਤੱਕ ਰਹੀ। ਇਸ ਕਾਲੇ ਸਮੇਂ ਦੌਰਾਨ ਪੰਜਾਬ ਉੱਤੇ ਕਬਜ਼ਾ ਜਮਾਉਣ ਲਈ ਅਹਿਮਦ ਸ਼ਾਹ ਅਬਦਾਲੀ, ਮੁਗਲ, ਮਰਾਠੇ ਅਤੇ ਸਿੱਖਾਂ ਦਰਮਿਆਨ ਚਾਰ ਕੋਣਾਂ ਖ਼ੂਨੀ ਸੰਘਰਸ਼ ਚੱਲ ਰਿਹਾ ਸੀ। ਪੰਥ ਨੇ ਜਥੇਦਾਰ ਜੱਸਾ ਸਿੰਘ ਜੀ ਦੀ ਯੋਗ ਅਗਵਾਈ ਹੇਠ ਸਾਰੇ ਦਾਅਵੇਦਾਰਾਂ ਨੂੰ ਪਛਾੜ ਕੇ ਪੰਜਾਬ ਤੋਂ ਲੈ ਕੇ ਦਿੱਲੀ ਅਤੇ ਗੰਗਾ ਜਮਨਾ ਦੇ ਮੈਦਾਨਾਂ ਤੱਕ ਦੇ ਇਲਾਕੇ ਨੂੰ ਆਪਣੇ ਘੋੜਿਆਂ ਦੇ ਪੌੜਾਂ ਹੇਠ ਲਿਤਾੜ ਦਿੱਤਾ। ਉਸ ਨੇ ਬਾਬਾ ਬੰਦਾ ਸਿੰਘ ਬਹਾਦਰ, ਦੀਵਾਨ ਦਰਬਾਰਾ ਸਿੰਘ ਅਤੇ ਨਵਾਬ ਕਪੂਰ ਸਿੰਘ ਦੇ ਖ਼ਾਲਸਾ ਰਾਜ ਕਾਇਮ ਕਰਨ ਦੇ ਸੁਪਨੇ ਨੂੰ ਹਕੀਕਤ ਵਿੱਚ ਬਦਲ ਦਿੱਤਾ ਅਤੇ 700 ਸਾਲ ਬਾਅਦ ਪੰਜਾਬ ਨੂੰ ਵਿਦੇਸ਼ੀ ਰਾਜ ਤੋਂ ਮੁਕਤ ਕਰਾਇਆ। ਖ਼ਾਲਸੇ ਨੇ ਵਾਰ ਵਾਰ ਅਬਦਾਲੀ, ਮੁਗਲਾਂ, ਰੋਹੀਲਿਆਂ ਅਤੇ ਮਰਾਠਿਆਂ ਨੂੰ ਹਰਾਇਆ। ਉਸ ਦੇ ਆਖਰੀ ਸਮੇਂ ਤੱਕ ਸਿੱਖਾਂ ਦਾ ਪ੍ਰਭਾਵ ਪੰਜਾਬ, ਜੰਮੂ, ਦਿੱਲੀ, ਗੰਗਾ ਜਮਨਾ ਦੁਆਬ, ਮੇਰਠ ਅਤੇ ਰਾਜਸਥਾਨ ਆਦਿ ਤੱਕ ਫੈਲ ਚੁੱਕਾ ਸੀ।

ਗੁਰੂ ਕੇ ਲਾਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਜਨਮ ਤਿੰਨ ਮਈ 1718 ਈ. ਨੂੰ ਲਾਹੌਰ ਦੇ ਪਿੰਡ ਆਹਲੂ ਵਿੱਚ ਸ. ਬਦਰ ਸਿੰਘ ਦੇ ਘਰ ਹੋਇਆ। ਇਸੇ ਕਰ ਕੇ ਉਸ ਨੂੰ ਆਹਲੂਵਾਲੀਆ ਅਤੇ ਉਸ ਦੇ ਜਥੇ ਨੂੰ ਆਹਲੂਵਾਲੀਆ ਮਿਸਲ ਕਿਹਾ ਜਾਂਦਾ ਹੈ। ਜਥੇਦਾਰ ਜੱਸਾ ਸਿੰਘ ਜੀ ਦੇ ਪਿਤਾ ਦੀ ਮੌਤ ਉਸ ਦੇ ਬਚਪਨ ਵਿੱਚ ਹੀ ਹੋ ਗਈ ਸੀ। ਖ਼ਾਲਸਾ ਪੰਥ ਦਾ ਇੱਕ ਮੋਹਰੀ ਸਰਦਾਰ ਬਾਘ ਸਿੰਘ ਹੱਲੋਵਾਲੀਆ ਸ. ਜੱਸਾ ਸਿੰਘ ਜੀ ਦਾ ਮਾਮਾ ਸੀ। ਆਪਣਾ ਬੱਚਾ ਨਾ ਹੋਣ ਕਾਰਨ ਉਹ ਜਥੇਦਾਰ ਜੱਸਾ ਸਿੰਘ ਜੀ ਨੂੰ ਬਹੁਤ ਪਿਆਰ ਕਰਦਾ ਸੀ। ਇੱਕ ਵਾਰ ਆਹਲੂ ਪਿੰਡ ਵਿੱਚੋਂ ਇੱਕ ਜਥਾ ਮਾਤਾ ਸੁੰਦਰ ਕੌਰ ਜੀ ਦੇ ਦਰਸ਼ਨ ਕਰਨ ਲਈ ਦਿੱਲੀ ਜਾ ਰਿਹਾ ਸੀ। ਜਥੇਦਾਰ ਜੱਸਾ ਸਿੰਘ ਜੀ ਅਤੇ ਉਸ ਦੀ ਮਾਤਾ ਜੀ ਵੀ ਜਥੇ ਨਾਲ ਦਿੱਲੀ ਪਹੁੰਚ ਗਏ। ਉਥੇ ਬਾਲ ਜੱਸਾ ਸਿੰਘ ਜੀ 'ਤੇ ਮਾਤਾ ਸੁੰਦਰ ਕੌਰ ਜੀ ਨੂੰ ਐਨਾ ਪਿਆਰ ਆਇਆ ਕਿ ਉਹਨਾਂ ਨੇ ਦੋਵਾਂ ਨੂੰ ਆਪਣੇ ਕੋਲ ਹੀ ਰੱਖ ਲਿਆ। ਮਾਤਾ ਜੀ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਹਰ ਤਰ੍ਹਾਂ ਦੀ ਵਿਦਿਅਕ ਅਤੇ ਸ਼ਸ਼ਤਰਾਂ ਦੀ ਸਿੱਖਿਆ ਦਿਵਾਈ। ਜਦੋਂ ਜਥੇਦਾਰ



ਜੱਸਾ ਸਿੰਘ ਜੀ 16 ਸਾਲ ਦਾ ਹੋ ਗਿਆ ਤਾਂ ਸ. ਬਾਘ ਸਿੰਘ ਮਾਤਾ ਸੁੰਦਰ ਕੌਰ ਜੀ ਨੂੰ ਬੇਨਤੀ ਕਰ ਕੇ ਦੋਵਾਂ ਨੂੰ ਵਾਪਸ ਪੰਜਾਬ ਲੈ ਆਇਆ। ਆਉਣ ਲੱਗਿਆ ਮਾਤਾ ਸੁੰਦਰ ਕੌਰ ਜੀ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਇੱਕ ਤਲਵਾਰ, ਤੀਰ ਕਮਾਨ ਅਤੇ ਇੱਕ ਚੋਬ ਬਖ਼ਸ਼ ਕੇ ਵਰਦਾਨ ਦਿੱਤਾ ਕਿ ਤੇਰੇ ਅਤੇ ਤੇਰੀ ਔਲਾਦ ਦੇ ਅੱਗੇ ਚੋਬਦਾਰ ਚੱਲਿਆ ਕਰਨਗੇ। ਮਾਤਾ ਸੁੰਦਰ ਕੌਰ ਜੀ ਨੇ ਉਹਨਾਂ ਨੂੰ ਨਵਾਬ ਕਪੂਰ ਸਿੰਘ ਕੋਲ ਭੇਜ ਦਿੱਤਾ ਤੇ ਹੁਕਮ ਕੀਤਾ ਕਿ ਜੱਸਾ ਸਿੰਘ ਜੀ ਨੂੰ ਸਾਡਾ ਬੱਚਾ ਸਮਝਿਆ ਜਾਵੇ। ਨਵਾਬ ਕਪੂਰ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਦੀ ਡਿਊਟੀ ਘੋੜਿਆਂ ਦਾ ਦਾਣਾ ਵਰਤਾਉਣ 'ਤੇ ਲਗਾ ਦਿੱਤੀ। ਦਿੱਲੀ ਰਹਿਣ ਕਾਰਨ ਉਸ ਦੀ ਬੋਲੀ ਦਾ ਲਹਿਜ਼ਾ ਹਿੰਦੋਸਤਾਨੀ ਹੋ ਗਿਆ ਸੀ। ਸਿੰਘ ਉਸ ਨੂੰ ਠੱਠੇ ਨਾਲ 'ਹਮਕੋ ਤੁਮਕੋ' ਕਹਿ ਕੇ ਛੇੜਨ ਲੱਗ ਪਏ। ਜਥੇਦਾਰ ਜੱਸਾ ਸਿੰਘ ਜੀ ਪਰੇਸ਼ਾਨ ਹੋ ਗਿਆ ਤੇ ਨਵਾਬ ਕਪੂਰ ਸਿੰਘ ਕੋਲ ਜਾ ਜੇ ਕਹਿਣ ਲੱਗਾ ਕਿ ਮੇਰੇ ਕੋਲੋਂ ਇਹ ਕੰਮ ਨਹੀਂ ਹੋਣਾ। ਮੈਨੂੰ ਘਰ ਜਾਣ ਦੀ ਆਗਿਆ ਦੇ ਦਿਉ। ਨਵਾਬ ਕਪੂਰ ਸਿੰਘ ਹੰਢਿਆ ਵਰਤਿਆ ਜਥੇਦਾਰ ਸੀ। ਉਸ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਥਾਪੀ ਦਿੱਤੀ ਤੇ ਬਚਨ ਕੀਤੇ, "ਜੱਸਾ ਸਿਆਂ ਤੂੰ ਤਾਂ ਹਜ਼ਾਰਾਂ ਵੱਗਾਂ ਨੂੰ ਦਾਣਾ ਦੇਣਾ ਹੈ। ਇਹ ਗੁਰੂ ਦੀਆਂ ਲਾਡਲੀਆਂ ਫ਼ੌਜਾਂ ਹਨ। ਇਹਨਾਂ ਨੇ ਮੈਨੂੰ ਨਵਾਬੀ ਲੈ ਕੇ ਦਿੱਤੀ ਸੀ, ਵੇਖੀਂ ਕਿਸੇ ਦਿਨ ਤੈਨੂੰ ਪਾਤਸ਼ਾਹੀ ਲੈ ਕੇ ਦੇਣਗੇ ?" ਉਸ ਦਿਨ ਤੋਂ ਹੀ ਖ਼ਾਲਸਾ ਉਸ ਨੂੰ ਪਾਤਸ਼ਾਹ ਕਹਿਣ ਲੱਗ ਪਿਆ। ਅੱਗੇ ਹੋਣ ਵਾਲੇ ਯੁੱਧਾਂ ਵਿੱਚ ਜਥੇਦਾਰ ਜੱਸਾ ਸਿੰਘ ਜੀ ਨੇ ਉਹ ਬਹਾਦਰੀ ਵਿਖਾਈ ਕਿ ਸਾਰੇ ਉਸ ਦੀ ਬਹੁਤ ਕਦਰ ਕਰਨ ਲੱਗ ਪਏ ਤੇ ਉਹ ਹੌਲੀ-ਹੌਲੀ ਨਵਾਬ ਕਪੂਰ ਸਿੰਘ ਦਾ ਨਾਇਬ ਅਤੇ ਵਾਰਸ ਸਮਝਿਆ ਜਾਣ ਲੱਗਾ। ਨਵਾਬ ਸਾਹਿਬ ਦੇ ਬੋਲ ਬਿਲਕੁਲ ਸਹੀ ਸਾਬਤ ਹੋਏ। ਉਹ ਇੱਕੋ ਇੱਕ ਸਿੱਖ ਜਨਰਲ ਹੈ ਜੋ 1761 ਈ. ਵਿੱਚ ਲਾਹੌਰ ਅਤੇ ਮਾਰਚ 1783 ਈ. ਵਿੱਚ ਦਿੱਲੀ ਦੇ ਤਖਤ 'ਤੇ ਬਿਰਾਜਮਾਨ ਹੋਇਆ।

1739 ਈ. ਵਿੱਚ ਨਾਦਰ ਸ਼ਾਹ ਨੇ ਭਾਰਤ 'ਤੇ ਹਮਲਾ ਕਰ ਦਿੱਤਾ। ਕਰਨਾਲ ਦੀ ਜੰਗ ਵਿੱਚ ਮੁਹੰਮਦ ਸ਼ਾਹ ਰੰਗੀਲੇ ਦੀਆਂ ਫ਼ੌਜਾਂ ਨੂੰ ਹਰਾ ਕੇ ਕੋਹਿਨੂਰ, ਤਖਤੇ ਤਾਊਸ ਅਤੇ ਹੋਰ ਅਰਬਾਂ ਰੁਪਏ ਦਾ ਮਾਲ ਲੁੱਟ ਕੇ ਇਰਾਨ ਵੱਲ ਚੱਲ ਪਿਆ। ਰਸਤੇ ਵਿੱਚ ਜਥੇਦਾਰ ਜੱਸਾ ਸਿੰਘ ਜੀ ਨੇ ਹੋਰ ਜਥਿਆਂ ਨਾਲ ਮਿਲ ਕੇ ਉਸ ਦਾ ਭਾਰ ਲੁੱਟ ਕੇ ਹਲਕਾ ਕਰ ਦਿੱਤਾ। ਨਾਦਰ ਸ਼ਾਹ ਦੇ ਕਤਲ ਤੋਂ ਬਾਅਦ ਉਸ ਦਾ ਸੈਨਾਪਤੀ ਅਹਿਮਦ ਸ਼ਾਹ ਅਬਦਾਲੀ ਅਫਗਾਨਿਸਤਾਨ ਦਾ ਹਾਕਮ ਬਣ ਗਿਆ। ਉਸ ਨੇ 1747 ਈ. ਤੋਂ ਲੈ ਕੇ 1767 ਈ. ਤੱਕ ਭਾਰਤ 'ਤੇ 11 ਹਮਲੇ ਕੀਤੇ। ਉਸ ਨੂੰ ਨਵਾਬ ਕਪੂਰ ਸਿੰਘ ਅਤੇ ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਹੇਠ ਖ਼ਾਲਸਾ ਫ਼ੌਜਾਂ ਨੇ ਐਨਾ ਤੰਗ ਕੀਤਾ ਕਿ ਉਹ ਆਖਰ ਪੰਜਾਬ ਦਾ ਖਹਿੜਾ ਹੀ ਛੱਡ ਗਿਆ। ਪਾਣੀਪੱਤ ਦੀ ਤੀਸਰੀ ਲੜਾਈ ਤੋਂ ਬਾਅਦ ਉਹ ਕਰੋੜਾਂ ਦਾ ਮਾਲ ਅਤੇ ਹਜ਼ਾਰਾਂ ਭਾਰਤੀ ਲੜਕੀਆਂ ਬੰਨ੍ਹ ਕੇ ਕਾਬਲ ਲਿਜਾ ਰਿਹਾ ਸੀ ਤਾਂ ਜਥੇਦਾਰ ਜੱਸਾ ਸਿੰਘ ਜੀ ਦੀ ਕਮਾਨ ਹੇਠ ਸਿੱਖ ਫ਼ੌਜ ਨੇ ਹਮਲਾ ਕਰ ਕੇ ਲੜਕੀਆਂ ਛੁਡਾ ਕੇ ਘਰੋ-ਘਰੀ ਭੇਜ ਦਿੱਤੀਆਂ। ਇਸ ਮਹਾਨ ਕਾਰਜ ਬਦਲੇ ਉਸ ਨੂੰ ਬੰਦੀ ਛੋੜ ਕਿਹਾ ਜਾਣ ਲੱਗਾ। ਖਿਝ ਕੇ ਅਬਦਾਲੀ ਨੇ 1762 ਈ. ਵਿੱਚ 6ਵਾਂ ਹਮਲਾ ਸਿਰਫ ਸਿੱਖਾਂ ਨੂੰ ਖ਼ਤਮ ਕਰਨ ਲਈ ਕੀਤਾ ਅਤੇ ਵੱਡੇ ਘੱਲੂਘਾਰੇ ਵਿੱਚ 25000-30000 ਸਿੰਘ-ਸਿੰਘਣੀਆਂ ਸ਼ਹੀਦ ਕਰ ਦਿੱਤੇ ਪਰ ਛੇ ਮਹੀਨੇ ਬਾਅਦ ਹੀ ਸਿੱਖਾਂ ਨੇ ਸੰਨ 1763 ਦੀ ਦੀਵਾਲੀ ਵਾਲੇ ਦਿਨ ਅਹਿਮਦ ਸ਼ਾਹ ਦੀਆਂ ਫ਼ੌਜਾਂ ਨੂੰ ਅੰਮ੍ਰਿਤਸਰ ਦੇ ਨਜ਼ਦੀਕ ਪਿੱਪਲੀ ਸਾਹਿਬ ਦੀ ਜੰਗ ਵਿੱਚ ਲੱਕ-ਤੋੜਵੀਂ ਹਾਰ ਦਿੱਤੀ। ਇਸ ਜੰਗ ਤੋਂ ਬਾਅਦ ਅਬਦਾਲੀ ਨੇ 3-4 ਹਮਲੇ ਹੋਰ ਕੀਤੇ ਪਰ ਫਿਰ ਉਸ ਦੇ ਪੈਰ ਨਾ ਲੱਗ ਸਕੇ। ਆਖਰੀ 11ਵੇਂ ਹਮਲੇ ਵੇਲੇ ਤਾਂ ਸਿੱਖਾਂ ਨੇ ਉਸ ਨੂੰ ਜੇਹਲਮ ਦਰਿਆ 'ਤੇ ਹੀ ਜਾ ਘੇਰਿਆ। ਉਹ ਕਦੇ ਵੀ ਵਾਪਸ ਨਾ

ਆਉਣ ਲਈ ਉਥੋਂ ਹੀ ਵਾਪਸ ਕਾਬਲ ਪਰਤ ਗਿਆ।

1753 ਈ. ਵਿੱਚ ਨਵਾਬ ਕਪੂਰ ਸਿੰਘ ਚੜ੍ਹਾਈ ਕਰ ਗਏ। 10 ਅਪਰੈਲ 1754 ਈ. ਨੂੰ ਸਰਬੱਤ ਖ਼ਾਲਸੇ ਨੇ ਅਕਾਲ ਤਖਤ ਸਾਹਮਣੇ ਨਵਾਬ ਕਪੂਰ ਸਿੰਘ ਦੀ ਅੰਤਿਮ ਅਰਦਾਸ ਕੀਤੀ। ਸਭ ਪਾਸਿਆਂ ਤੋਂ ਯੋਗ ਜਾਣ ਕੇ ਜਥੇਦਾਰ ਜੱਸਾ ਸਿੰਘ ਜੀ ਨੂੰ ਖ਼ਾਲਸੇ ਦਾ ਜਥੇਦਾਰ ਅਤੇ ਪ੍ਰਧਾਨ ਸੈਨਾਪਤੀ ਥਾਪ ਦਿੱਤਾ ਗਿਆ। ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਹੇਠ ਪੰਥ ਨੇ ਅਨੇਕਾਂ ਮੁਸੀਬਤਾਂ ਦਾ ਸਫਲਤਾ-ਪੂਰਵਕ ਟਾਕਰਾ ਕੀਤਾ। ਛੋਟਾ ਅਤੇ ਵੱਡਾ ਘੱਲੂਘਾਰਾ ਉਸ ਦੀ ਅਗਵਾਈ ਹੇਠ ਲੜੇ ਗਏ ਸਨ। ਵੱਡੇ ਘੱਲੂਘਾਰੇ ਦੌਰਾਨ ਜਥੇਦਾਰ ਜੱਸਾ ਸਿੰਘ ਜੀ ਦੇ 22 ਫੱਟ ਲੱਗੇ ਪਰ ਉਸ ਨੇ ਕੋਈ ਪ੍ਰਵਾਹ ਨਾ ਕੀਤੀ। ਅਕਤੂਬਰ 1761 ਈ. ਨੂੰ ਸਿੱਖਾਂ ਨੇ ਸੂਬੇਦਾਰ ਉਬੈਦ ਖਾਨ ਨੂੰ ਹਰਾ ਕੇ ਲਾਹੌਰ 'ਤੇ ਕਬਜ਼ਾ ਕਰ ਲਿਆ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਤਖਤ 'ਤੇ ਬਿਠਾ ਕੇ ਸੁਲਤਾਨ-ਉੱਲ-ਕੌਮ ਦੀ ਉਪਾਧੀ ਪ੍ਰਦਾਨ ਕੀਤੀ ਗਈ ਅਤੇ ਸਿੱਕਾ ਜਾਰੀ ਕੀਤਾ ਗਿਆ :

**ਸਿੱਕਾ ਜਦ ਦਰ ਜਹਾਂ ਬਫਜ਼ਲੇ ਅਕਾਲ।**
**ਮੁਲਕ-ਏ-ਅਹਿਮਦ ਗਰਿਫ਼ਤ ਜੱਸਾ ਕਲਾਲ।**

ਇਸ ਤੋਂ ਇਲਾਵਾ ਦਿੱਲੀ ਦੀ ਜਿੱਤ, ਗੰਗਾ-ਜਮਨਾ ਦੁਆਬ ਦੀ ਜਿੱਤ, ਜੰਗ ਪਿਪਲੀ ਸਾਹਿਬ, ਸਰਹੰਦ ਦੀ ਜਿੱਤ, ਦੀਵਾਨ ਕੌੜਾ ਮੱਲ ਦੀ ਸਹਾਇਤਾ ਲਈ ਮੁਲਤਾਨ ਦੀ ਜਿੱਤ, ਅਬਦਾਲੀ ਅਤੇ ਉਸ ਦੇ ਜਨਰਲ ਜਹਾਨ ਖਾਨ, ਸ਼ਾਹਵਲੀ ਖਾਨ, ਨਾਸੀਰ ਖਾਨ ਬਲੋਚ, ਸਾਦਤ ਖਾਨ ਅਤੇ ਉਬੈਦੁਲਾ ਖਾਨ ਆਦਿ, ਅਦੀਨਾ ਬੇਗ, ਸਦੀਕ ਬੇਗ, ਦੀਵਾਨ ਹੀਰਾ ਮੱਲ ਅਤੇ ਗੁਲਸ਼ੇਰ ਖਾਨ ਆਦਿ ਦੇ ਖਿਲਾਫ ਅਨੇਕਾਂ ਜਿੱਤਾਂ ਸ਼ਾਮਲ ਹਨ। 14 ਜਨਵਰੀ 1764 ਈ. ਨੂੰ ਸਿੱਖਾਂ ਨੇ ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਹੇਠ ਸੂਬੇਦਾਰ ਜੈਨ ਖਾਨ ਨੂੰ ਜੰਗ ਵਿੱਚ ਮਾਰ ਕੇ ਸਰਹੰਦ 'ਤੇ ਕਬਜ਼ਾ ਕਰ ਲਿਆ। ਸਰਹੰਦ ਦਾ ਕਿਲ੍ਹਾ ਮੁਕੰਮਲ ਰੂਪ ਵਿੱਚ ਢਾਹ ਦਿੱਤਾ ਗਿਆ। ਜਥੇਦਾਰ ਜੱਸਾ ਸਿੰਘ ਜੀ ਨੇ ਸਰਹੰਦ ਦਾ ਸਾਰਾ ਇਲਾਕਾ ਬਾਕੀ ਸਰਦਾਰਾਂ ਵਿੱਚ ਵੰਡ ਦਿੱਤਾ ਤੇ ਆਪ ਨਿਸ਼ਾਨੀ ਵਜੋਂ ਸਿਰਫ ਪੰਜ ਪਿੰਡ ਰੱਖੇ। ਖ਼ਜ਼ਾਨੇ ਵਿੱਚੋਂ ਹਿੱਸੇ ਆਇਆ ਸਾਰਾ 9 ਲੱਖ ਰੁਪਿਆ ਵੀ ਦਰਬਾਰ ਸਾਹਿਬ ਦੀ ਮੁੜ ਉਸਾਰੀ ਲਈ ਭੇਂਟ ਕਰ ਦਿੱਤਾ।

ਜਿੰਨਾ ਚਿਰ ਜਥੇਦਾਰ ਜੱਸਾ ਸਿੰਘ ਜੀ ਜਿਊਂਦਾ ਰਿਹਾ, ਉਸ ਨੇ ਮਿਸਲਾਂ ਵਿੱਚ ਭਰਾ ਮਾਰੂ ਜੰਗ ਨਹੀਂ ਹੋਣ ਦਿੱਤੀ। ਮਾਰਚ 1783 ਵਿੱਚ ਖ਼ਾਲਸੇ ਨੇ ਲਾਲ ਕਿਲ੍ਹੇ 'ਤੇ ਜਾ ਕਬਜ਼ਾ ਕੀਤਾ ਤਾਂ ਪੰਥ ਨੇ ਉਸ ਨੂੰ ਦੀਵਾਨ-ਏ-ਆਮ ਵਿੱਚ ਮੁਗਲ ਤਖ਼ਤ 'ਤੇ ਬਿਠਾਇਆ। ਜਥੇਦਾਰ ਜੱਸਾ ਸਿੰਘ ਜੀ ਰਾਮਗੜ੍ਹੀਆ ਨੇ ਕਿਸੇ ਰੰਜਿਸ਼ ਕਾਰਨ ਇਤਰਾਜ਼ ਉਠਾਇਆ ਤਾਂ ਉਹ ਆਪਣਿਆਂ ਦਾ ਖ਼ੂਨ ਵਹਾਉਣ ਦੀ ਬਜਾਏ ਤਖ਼ਤ ਤਿਆਗ ਕੇ ਪਾਸੇ ਹੋ ਗਿਆ। ਕੁਝ ਮਸਲਿਆਂ ਕਾਰਨ 1765 ਈ. ਵਿੱਚ ਖ਼ਾਲਸੇ ਨੇ ਪਟਿਆਲਾ ਰਿਆਸਤ 'ਤੇ ਹਮਲਾ ਕਰ ਦਿੱਤਾ। ਝੜਪ ਵਿੱਚ ਭੰਗੀ ਮਿਸਲ ਦਾ ਮੁਖੀ ਸ. ਹਰੀ ਸਿੰਘ ਭੰਗੀ ਮਾਰਿਆ ਗਿਆ। ਉਸ ਵੇਲੇ ਜਥੇਦਾਰ ਜੱਸਾ ਸਿੰਘ ਜੀ ਬਿਮਾਰ ਹੋਣ ਕਾਰਨ ਅੰਮ੍ਰਿਤਸਰ ਅਰਾਮ ਕਰ ਰਿਹਾ ਸੀ। ਪਤਾ ਲੱਗਣ 'ਤੇ ਉਹ ਉਸੇ ਹਾਲਤ ਵਿੱਚ ਪਟਿਆਲੇ ਪਹੁੰਚਿਆ ਤੇ ਲੜਾਈ ਬੰਦ ਕਰਵਾਈ। ਮਿਸਲਾਂ ਚਾਹੇ ਅੰਦਰੂਨੀ ਤੌਰ 'ਤੇ ਖ਼ੁਦ-ਮੁਖਤਿਆਰ ਸਨ ਪਰ ਸਾਰੇ ਸਰਦਾਰ ਜਥੇਦਾਰ ਜੱਸਾ ਸਿੰਘ ਜੀ ਦਾ ਪੂਰਾ ਪ੍ਰਭਾਵ ਮੰਨਦੇ ਸਨ। ਜੇ ਕਿਤੇ ਮਿਸਲਦਾਰਾਂ ਵਿੱਚ ਕਿਸੇ ਇਲਾਕੇ ਤੋਂ ਝਗੜਾ ਹੋ ਜਾਂਦਾ ਤਾਂ ਜਥੇਦਾਰ ਜੱਸਾ ਸਿੰਘ ਜੀ ਦਾ ਫੈਸਲਾ ਆਖਰੀ ਮੰਨਿਆਂ ਜਾਂਦਾ ਸੀ।

ਜਥੇਦਾਰ ਜੱਸਾ ਸਿੰਘ ਜੀ ਦਾ ਨਿੱਜੀ ਜੀਵਨ ਬਹੁਤ ਹੀ ਪਵਿੱਤਰ ਅਤੇ ਉੱਚ-ਕੋਟੀ ਦਾ ਸੀ। ਉਸ ਨੇ ਆਪਣੀ ਸਿਆਣਪ ਅਤੇ ਦੂਰ-ਅੰਦੇਸ਼ੀ ਨਾਲ ਖਿਲਰੀ-ਪੁਲਰੀ ਸਿੱਖ ਕੌਮ ਨੂੰ ਇੱਕਮੁੱਠ ਰੱਖਿਆ। ਉਸ ਦਾ ਕੱਦ ਸਾਰੇ ਸਰਦਾਰਾਂ ਨਾਲੋਂ ਲੰਬਾ ਅਤੇ ਭਾਰਾ ਸੀ। ਤਕੜੇ ਤੋਂ ਤਕੜਾ ਘੋੜਾ ਉਸ ਥੱਲ੍ਹੇ



ਛੇ ਮਹੀਨੇ ਨਹੀਂ ਸੀ ਕੱਢਦਾ। ਉਹ ਧਾਰਮਿਕ ਤੌਰ 'ਤੇ ਬਹੁਤ ਉਦਾਰ ਸੀ। ਅਬਦਾਲੀ ਵੱਲੋਂ ਦਰਬਾਰ ਸਾਹਿਬ ਢਾਹੁਣ ਦੇ ਬਾਵਜੂਦ ਉਸ ਨੇ ਕਦੇ ਪਕੜੇ ਹੋਏ ਦੁਰਾਨੀ ਸੈਨਿਕਾਂ 'ਤੇ ਜ਼ੁਲਮ ਨਹੀਂ ਸੀ ਕੀਤਾ। ਉਹ ਹਰ ਮੁਸੀਬਤ ਸਮੇਂ ਦੂਸਰਿਆਂ ਦੀ ਮਦਦ ਲਈ ਤਿਆਰ ਰਹਿੰਦਾ ਸੀ। ਜਦੋਂ ਵੀ ਕਿਸੇ ਸਰਦਾਰ 'ਤੇ ਮੁਸੀਬਤ ਆਉਂਦੀ ਤਾਂ ਫੌਰਨ ਅੱਡੀ ਲਗਾ ਕੇ ਪਹੁੰਚ ਜਾਂਦਾ। ਉਸ ਨੇ ਉਬੈਦ ਉਲਾ ਖਾਨ ਦੇ ਖਿਲਾਫ ਸ. ਚੜ੍ਹਤ ਸਿੰਘ ਸ਼ੁੱਕਰਚੱਕੀਆ, ਕਸੂਰ ਦੀ ਜੰਗ ਵਿੱਚ ਭੰਗੀ ਸਰਦਾਰਾਂ (1778 ਈ.) ਅਤੇ ਮੁਗ਼ਲ ਵਜ਼ੀਰ ਅਬਦੁਲ ਅਹਿਦ ਖਾਨ ਦੇ ਖਿਲਾਫ ਰਿਆਸਤ ਪਟਿਆਲਾ (1779ਈ.) ਦੀ ਮਦਦ ਕੀਤੀ। ਆਹਲੂਵਾਲੀਆ ਮਿਸਲ ਦੀ ਆਪਣੀ ਗਿਣਤੀ ਜ਼ਿਆਦਾ ਨਹੀਂ ਸੀ (ਕਰੀਬ 4000), ਪਰ ਸਾਂਝੀਆਂ ਮੁਹਿੰਮਾਂ ਦੀ ਮੋਹਰੇਦਾਰੀ ਹਮੇਸ਼ਾਂ ਜਥੇਦਾਰ ਜੱਸਾ ਸਿੰਘ ਜੀ ਦੀ ਹੁੰਦੀ ਸੀ। ਵੱਡੇ-ਵੱਡੇ ਸਰਦਾਰ ਪਰਿਵਾਰ ਸਮੇਤ ਆਪ ਪਾਸੋਂ ਅੰਮ੍ਰਿਤ ਛਕਣਾ ਮਾਣ ਵਾਲੀ ਗੱਲ ਸਮਝਦੇ ਸਨ।

ਆਖ਼ਰੀ ਸਮੇਂ ਉਹ ਅਣਸਰਦੇ ਨੂੰ ਹੀ ਅੰਮ੍ਰਿਤਸਰ ਤੋਂ ਬਾਹਰ ਜਾਂਦਾ ਸੀ। ਆਪਣੀ ਕੋਈ ਔਲਾਦ ਨਾ ਹੋਣ ਕਾਰਨ ਉਸ ਤੋਂ ਬਾਅਦ ਉਸ ਦਾ ਭਤੀਜਾ ਸ. ਭਾਗ ਸਿੰਘ ਆਹਲੂਵਾਲੀਆ ਮਿਸਲ ਦਾ ਜਥੇਦਾਰ ਬਣਿਆ। ਜਥੇਦਾਰ ਜੱਸਾ ਸਿੰਘ ਜੀ ਦੀ ਮੌਤ 20 ਅਕਤੂਬਰ 1783 ਈ. ਨੂੰ 65 ਸਾਲ ਦੀ ਉਮਰ ਵਿੱਚ ਅੰਮ੍ਰਿਤਸਰ ਵਿਖੇ ਹੋਈ। ਪੰਥ ਪ੍ਰਤੀ ਸੇਵਾਵਾਂ ਨੂੰ ਸਾਹਮਣੇ ਰੱਖਦੇ ਹੋਏ ਉਸ ਦਾ ਅੰਤਿਮ ਸੰਸਕਾਰ ਗੁਰਦੁਆਰਾ ਬਾਬਾ ਅਟੱਲ ਰਾਏ ਦੇ ਨਜ਼ਦੀਕ ਕੀਤਾ ਗਿਆ ਜਿਥੇ ਉਸ ਦੀ ਸਮਾਧੀ ਬਣੀ ਹੋਈ ਹੈ। ਉਸ ਦੀ ਮੌਤ ਸਮੇਂ ਤੱਕ ਸਿੱਖ ਪੰਥ ਬਾਹਰੀ ਹਮਲਿਆਂ ਤੋਂ ਬਿਲਕੁਲ ਸੁਰੱਖਿਅਤ ਹੋ ਚੁੱਕਾ ਸੀ।

***

# ਸ਼ਸਤਰ ਤੇ ਸ਼ਾਸਤਰ 'ਚ ਨਿਪੁੰਨ ਜਰਨੈਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਬੀਬੀ ਹਰਸ਼ਰਨ ਕੌਰ



ਪੂਰੀ ਦੁਨੀਆਂ ਵਿੱਚ ਤਾਂ ਦੂਰ ਦੀ ਗੱਲ ਸਾਡੇ ਦੇਸ਼ ਵਿੱਚ ਵੀ ਬਹੁਤ ਘੱਟ ਲੋਕ ਜਾਣਦੇ ਹਨ ਕਿ ਸਿੱਖ ਯੋਧਿਆਂ ਨੇ ਵੀ ਕਦੇ ਦਿੱਲੀ ਫ਼ਤਿਹ ਕੀਤੀ ਸੀ ਪਰ ਸਿੱਖ ਇਤਿਹਾਸ ਦੀ ਇਹ ਬਹੁਤ ਵੱਡੀ ਇਤਿਹਾਸਕ ਘਟਨਾ ਸੀ ਜਦੋਂ 11 ਮਾਰਚ 1783 ਦੇ ਦਿਨ ਦਿੱਲੀ ਦੇ ਲਾਲ ਕਿਲ੍ਹੇ 'ਤੇ ਖ਼ਾਲਸੇ ਦਾ ਨਿਸ਼ਾਨ ਯਾਨਿ ਖ਼ਾਲਸੇ ਦਾ ਝੰਡਾ ਝੁਲਾਇਆ ਗਿਆ। ਸਿੱਖ ਫ਼ੌਜਾਂ ਵੱਲੋਂ ਆਪਣੇ ਜਰਨੈਲਾਂ, ਬਾਬਾ ਬਘੇਲ ਸਿੰਘ, ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਜਥੇਦਾਰ ਜੱਸਾ ਸਿੰਘ ਜੀ ਰਾਮਗੜ੍ਹੀਆ, ਜਥੇਦਾਰ ਤਾਰਾ ਸਿੰਘ ਘੇਬਾ ਤੇ ਜਥੇਦਾਰ ਮਹਾਂ ਸਿੰਘ ਸ਼ੁਕਰਚੱਕੀਆ ਦੀ ਅਗਵਾਈ ਵਿੱਚ ਦਿੱਲੀ ਨੂੰ ਫ਼ਤਿਹ ਕੀਤਾ ਗਿਆ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਸ਼ਖ਼ਸੀਅਤ ਬਾਰੇ ਸਾਡੇ ਵਿੱਚੋਂ ਬਹੁਤ ਘੱਟ ਲੋਕ ਜਾਣਦੇ ਹਨ, ਅੱਜ ਅਸੀਂ ਉਸ ਮਹਾਨ ਯੋਧੇ ਨਾਲ ਸੰਬੰਧਤ ਅਹਿਮ ਜਾਣਕਾਰੀ ਸਾਂਝੀ ਕਰਾਂਗੇ। 3 ਮਈ 1718 ਨੂੰ ਲਾਹੌਰ ਦੇ ਪਿੰਡ ਆਹਲੂ 'ਚ ਜਨਮੇ ਜਥੇਦਾਰ ਜੱਸਾ ਸਿੰਘ ਜੀ ਦਾ ਪਾਲਣ-ਪੋਸ਼ਣ ਦਸਮੇਸ਼ ਪਿਤਾ ਦੀ ਧਰਮ ਪਤਨੀ ਮਾਤਾ ਸੁੰਦਰ ਕੌਰ ਜੀ ਦੀ ਦੇਖ-ਰੇਖ ਹੇਠ ਦਿੱਲੀ ਵਿੱਚ ਹੋਇਆ ਸੀ, ਇੱਥੇ ਬਾਲ ਜੱਸਾ ਸਿੰਘ ਜੀ ਨੂੰ ਯੋਧਾ ਤੇ ਕੀਰਤਨੀਆਂ ਭਾਵ ਸ਼ਸ਼ਤਰ ਤੇ ਸ਼ਾਸਤਰ ਵਿੱਚ ਨਿਪੁੰਨ ਬਣਾਇਆ ਗਿਆ, ਪੰਜਾਬ ਵਿੱਚ ਨਵਾਬ ਕਪੂਰ ਸਿੰਘ ਕੋਲ ਜਾਣ ਉਪਰੰਤ ਸਭ ਤੋਂ ਪਹਿਲਾਂ ਬਾਲ ਜੱਸਾ ਸਿੰਘ ਜੀ ਨੂੰ ਕੀਰਤਨੀਏ ਦੀ ਸੇਵਾ ਮਿਲੀ ਸੀ। ਸਰਦਾਰ ਜੱਸਾ ਸਿੰਘ ਜੀ ਮਹਾਨ ਕੀਰਤਨੀਏ ਸਨ ਤੇ ਰਾਗਾਂ ਵਿੱਚ ਰਸਭਿੰਨਾਂ ਕੀਰਤਨ ਕਰਦੇ ਸਨ। ਨਵਾਬ ਕਪੂਰ ਸਿੰਘ ਨੇ ਗੁਣੀ ਨੌਜਵਾਨ ਸਰਦਾਰ ਜੱਸਾ ਸਿੰਘ ਜੀ ਨੂੰ ਆਪਣਾ ਧਰਮ ਦਾ ਪੁੱਤਰ ਬਣਾਇਆ ਸੀ, 1753 ਵਿੱਚ ਨਵਾਬ ਕਪੂਰ ਸਿੰਘ ਦੇ ਦੇਹਾਂਤ ਤੋਂ ਬਾਅਦ ਸਰਦਾਰ ਜੱਸਾ ਸਿੰਘ ਜੀ ਨੇ ਸਿੱਖ ਮਿਸਲਾਂ ਦੀ ਕਮਾਨ ਸੰਭਾਲੀ, ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਮਿਸਲ ਦੇ ਮੁਖੀ ਹੋਣ ਦੇ ਨਾਲ ਪੂਰੀ ਸਿੱਖ ਆਰਮੀ ਦੇ ਜਨਰਲ ਕਮਾਂਡਰ ਸਨ। ਜਥੇਦਾਰ ਜੱਸਾ ਸਿੰਘ ਜੀ ਨੇ ਆਪਣੀ ਜ਼ਿੰਦਗੀ ਦੇ 50 ਸਾਲ ਮੁਗਲਾਂ ਨਾਲ ਯੁੱਧ ਲੜੇ ਤੇ ਫ਼ਤਹਿ ਹਾਸਲ ਕੀਤੀ। ਅਹਿਮਦ ਸ਼ਾਹ ਅਦਬਾਲੀ ਜਦੋਂ 2200 ਹਿੰਦੂ ਕੁੜੀਆਂ ਨੂੰ ਅਗਵਾ ਕਰਕੇ ਅਫ਼ਗਾਨਿਸਤਾਨ ਲਿਜਾ ਰਿਹਾ ਸੀ ਤਾਂ ਜਥੇਦਾਰ ਜੱਸਾ ਸਿੰਘ ਜੀ ਦੀ ਕਮਾਨ ਹੇਠ ਹੀ ਸਿੱਖ ਫ਼ੌਜਾਂ ਨੇ ਸਾਰੀਆਂ 2200 ਹਿੰਦੂ ਕੁੜੀਆਂ ਨੂੰ ਛੁਡਾ ਕੇ ਵਾਪਸ ਘਰੋ-ਘਰੀ ਪਹੁੰਚਾਇਆ ਸੀ।

ਨਵਾਬ ਕਪੂਰ ਸਿੰਘ ਤੋਂ ਬਾਅਦ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਬਣੇ, ਅਬਦਾਲੀ ਨੇ ਜਦੋਂ ਹਰਿਮੰਦਰ ਸਾਹਿਬ 'ਤੇ ਹਮਲਾ ਕਰਕੇ ਢਹਿ-ਢੇਰੀ ਕਰ ਦਿੱਤਾ ਸੀ ਤਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਮੁੜ ਇਮਾਰਤ ਬਣਵਾਈ ਸੀ

ਜੋ ਅੱਜ ਤੱਕ ਮੌਜੂਦ ਹੈ, ਬਾਅਦ ਵਿੱਚ ਸੋਨੇ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਈ ਸੀ। ਜਥੇਦਾਰ ਜੱਸਾ ਸਿੰਘ ਜੀ ਉਹ ਜਰਨੈਲ ਸਨ ਜਿਨ੍ਹਾਂ ਨੇ ਲਾਹੌਰ ਤੇ ਦਿੱਲੀ ਨੂੰ ਫ਼ਤਿਹ ਕੀਤਾ ਸੀ।

ਬਾਬਾ ਬੰਦਾ ਸਿੰਘ ਬਹਾਦਰ ਸਿੰਘ ਦੀ ਸ਼ਹੀਦੀ ਤੋਂ ਬਾਅਦ ਸਰਹੰਦ 'ਤੇ ਮੁੜ ਮੁਗ਼ਲਾਂ ਨੇ ਕਬਜ਼ਾ ਕਰ ਲਿਆ ਸੀ, ਪਰ ਜਥੇਦਾਰ ਜੱਸਾ ਸਿੰਘ ਜੀ ਦੀ ਕਮਾਨ ਹੇਠ ਸਰਹੰਦ ਮੁੜ ਜਿੱਤੀ ਗਈ, ਲੋਕ ਇਸ ਨੂੰ ਗੁਰੂ ਮਾਰੀ ਸਰਹੰਦ ਕਹਿੰਦਿਆਂ ਅਭਾਗਣ ਧਰਤੀ ਮੰਨਦੇ ਸਨ। ਪਰ ਸ. ਜੱਸਾ ਸਿੰਘ ਜੀ ਨੇ ਇਸ ਦਾ ਨਾਂ ਸਾਹਿਬਜ਼ਾਦਾ ਫ਼ਤਿਹ ਸਿੰਘ ਦੇ ਨਾਂ ਤੇ ਫ਼ਤਿਹਗੜ੍ਹ ਸਾਹਿਬ ਧਰ ਕੇ ਯਾਦਗਾਰੀ ਗੁਰਦੁਆਰਾ ਉਸਾਰ ਕੇ ਇਸ ਨੂੰ ਮੁੜ ਅਮਰ ਬਣਾ ਦਿੱਤਾ। ਇਤਿਹਾਸਕ ਹਵਾਲਿਆਂ ਮੁਤਾਬਕ ਬਾਬਾ ਆਲਾ ਸਿੰਘ ਜੀ ਨੇ ਵੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਕੋਲੋਂ ਅੰਮ੍ਰਿਤਪਾਨ ਕੀਤਾ ਸੀ। ਲਾਹੌਰ ਦੀ ਜਿੱਤ ਉਪਰੰਤ ਆਪ ਜੀ ਨੂੰ ਸੁਲਤਾਨ-ਉਲ-ਕੌਮ ਦੇ ਖਿਤਾਬ ਨਾਲ ਨਿਵਾਜਿਆ ਗਿਆ। ਇਹ ਖਿਤਾਬ ਸਿੱਖ ਕੌਮ 'ਚ ਸਿਰਫ ਤੇ ਸਿਰਫ ਜਥੇਦਾਰ ਜੱਸਾ ਸਿੰਘ ਜੀ ਦੇ ਨਾਂ ਨਾਲ ਚਮਕਦਾ ਹੈ। ਜਥੇਦਾਰ ਜੱਸਾ ਸਿੰਘ ਜੀ ਨੂੰ ਸਿੱਖ ਕੌਮ ਵੱਲੋਂ ਕਈ ਅਹੁਦੇ ਤੇ ਖਿਤਾਬ ਦਿੱਤੇ ਗਏ ਹਨ- ਗੁਰੂ ਕਾ ਲਾਲ, ਬੁੱਢਾ ਦਲ ਦੇ ਮੁਖੀ, ਸੁਲਤਾਨ-ਉਲ-ਕੌਮ, ਸਿੱਖ ਫ਼ੌਜ ਦੇ ਕਮਾਂਡਰ ਸੈਨਾਪਤੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ। ਜਿੱਤਣ ਉਪਰੰਤ ਬਾਬਾ ਬਘੇਲ ਸਿੰਘ ਨੇ ਦਿੱਲੀ 'ਚ ਗੁਰੂ ਸਾਹਿਬਾਨਾਂ ਨਾਲ ਸਬੰਧਿਤ ਥਾਵਾਂ ਨੂੰ ਖ਼ੋਜ ਕੇ ਸਾਰੇ ਇਤਿਹਾਸਕ ਅਸਥਾਨਾਂ ਦੀ ਉਸਾਰੀ ਕਰਵਾਈ ਸੀ ਜਿੱਥੇ ਅੱਜ ਵੀ ਸੰਗਤ ਦਰਸ਼ਨ ਕਰਦੀ ਹੈ। ਉਸ ਮਹਾਨ ਇਤਿਹਾਸਕ ਘਟਨਾ ਦੀ ਯਾਦ ਨੂੰ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਦਿੱਲੀ ਵਿੱਚ ਪੁਨਰਜੀਵਤ ਕੀਤਾ ਜਾਂਦਾ ਹੈ। ਦਿੱਲੀ ਦਾ ਮੋਰੀ ਦਰਵਾਜਾ ਤੇ ਮਿਠਾਈ ਪੁਲ ਉਸ ਇਤਿਹਾਸਕ ਜਿੱਤ ਦੇ ਗਵਾਹ ਹਨ। ਹਮਲੇ ਵੇਲੇ ਸਿੱਖ ਫ਼ੌਜਾਂ ਦਿੱਲੀ ਦੀ ਸੁਰੱਖਿਆ ਕਵਚ ਕੰਧ ਵਿੱਚ ਮੋਰੀ ਕਰਕੇ ਦਿੱਲੀ 'ਚ ਦਾਖ਼ਲ ਹੋਏ, ਜਿਸ ਨੂੰ ਅੱਜ ਮੋਰੀ ਗੇਟ ਕਿਹਾ ਜਾਂਦਾ ਹੈ ਅਤੇ ਦਿੱਲੀ ਫ਼ਤਿਹ ਕਰਨ ਉਪਰੰਤ ਜਿਹੜੇ ਪੁਲ 'ਤੇ ਸਿੰਘਾਂ ਨੇ ਮਿਠਾਈਆਂ ਵੰਡੀਆਂ ਸਨ, ਅੱਜ ਉਸ ਦਾ ਨਾਂ ਮਿਠਾਈ ਪੁਲ ਹੈ ਪਰ ਦਿੱਲੀ ਵਾਸੀ ਇਨਾਂ ਦੇ ਇਤਿਹਾਸ ਤੋਂ ਅਣਜਾਣ ਹਨ। ਲੋੜ ਹੈ ਕਿ ਦਿੱਲੀ ਸਰਕਾਰ ਵੱਲੋਂ ਇਨ੍ਹਾਂ ਇਤਿਹਾਸਕ ਘਟਨਾਵਾਂ ਵਾਲੀਆਂ ਥਾਵਾਂ 'ਤੇ ਇਤਿਹਾਸ ਵਾਲੇ ਬੋਰਡ ਹਰ ਭਾਸ਼ਾ ਵਿੱਚ ਲਾਏ ਜਾਣ।

***



# 'ਸਰਬਤ ਖ਼ਾਲਸਾ' ਅਤੇ 'ਗੁਰਮਤਾ' ਆਹਲੂਵਾਲੀਆ ਮਿਸਲ ਦੇ ਸੰਦਰਭ ਵਿਚ

-ਡਾ. ਗੁਰਤੇਜ ਸਿੰਘ ਠੀਕਰੀਵਾਲਾ

ਅਠਾਰ੍ਹਵੀਂ ਸਦੀ ਦੀਆਂ ਬਾਰਾਂ ਮਿਸਲਾਂ ਵਿਚੋਂ ਇਕ ਪ੍ਰਸਿਧ 'ਆਹਲੂਵਾਲੀਆ ਮਿਸਲ' ਸੀ, ਜੋ ਅਠਾਰ੍ਹਵੀਂ ਸਦੀ ਦੇ ਪਿਛਲੇ ਅੱਧ ਦੌਰਾਨ ਸ਼ਕਤੀਸ਼ਾਲੀ ਬਣੀ। ਇਸ ਦੀ ਸਥਾਪਨਾ ਨਵਾਬ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਕੀਤੀ ਸੀ ਅਤੇ ਇਸ ਦੀ ਰਾਜਧਾਨੀ ਕਪੂਰਥਲਾ ਨੂੰ ਬਣਾਇਆ ਗਿਆ। ਉਸ ਵੇਲੇ ਦੇ ਸਿੱਖ ਸੰਘਰਸ਼ ਦੀਆਂ ਕੌਮੀ ਗਤੀਵਿਧੀਆਂ ਵਿਚ ਆਹਲੂਵਾਲੀਆ ਮਿਸਲ ਅਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਭੂਮਿਕਾ ਤੇ ਸਫਲਤਾਵਾਂ ਪਿਛੇ ਸਰਬਤ ਖ਼ਾਲਸਾ ਤੇ ਗੁਰਮਤੇ ਦੀਆਂ ਸ਼ਕਤੀਆਂ ਅਧਾਰ ਬਣੀਆਂ। ਦਲ ਖ਼ਾਲਸਾ ਦੇ ਜਥੇਬੰਦਕ-ਢਾਂਚੇ ਨੇ ਪੰਥ ਦੀਆਂ ਇਹਨਾਂ ਦੋਵੇਂ ਕੇਂਦਰੀ ਸੰਸਥਾਵਾਂ ਦੀ ਗਤੀਸ਼ੀਲਤਾ ਨੂੰ ਜਿਥੇ ਸਮੇਂ ਦੇ ਹਾਣੀ ਹੋਣ ਦਾ ਵਿਸ਼ੇਸ਼ ਅਵਸਰ ਪ੍ਰਦਾਨ ਕੀਤਾ, ਉਥੇ ਇਕ ਜਥੇਦਾਰ ਵਜੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਰਾਜਸੀ ਕੁਸ਼ਲਤਾ ਨੂੰ ਨਿਖਾਰਿਆ ਅਤੇ ਇਕ ਯੋਗ ਆਗੂ ਵਜੋਂ ਪੰਥ ਪ੍ਰਵਾਨ ਚੜ੍ਹਾਇਆ। ਸਿੱਟੇ ਵਜੋਂ ਪੰਥ ਨੇ ਸੁਲਤਾਨੁਲ-ਕੌਮ, ਫਖਰ-ਏ-ਕੌਮ ਦੀ ਉਪਾਧੀ ਨਾਲ ਉਨ੍ਹਾਂ ਨੂੰ ਨਿਵਾਜਿਆ ਗਿਆ। ਜਥੇਦਾਰ ਜੱਸਾ ਸਿੰਘ ਜੀ ਦੀ ਹਰ ਸਫਲ ਮੁਹਿੰਮ ਨੇ ਤੁਰਕ ਦੁਰਾਨੀਆਂ ਨੇ ਹੌਸਲੇ ਪਸਤ ਕੀਤੇ ਤੇ ਪੰਥਕ ਜਜ਼ਬਿਆਂ ਦੀ ਤਰਜ਼ਮਾਨੀ ਕੀਤੀ। ਇਸ ਦੀਆਂ ਕੁਝ ਕੁ ਮਿਸਾਲਾਂ ਦੇਣੀਆਂ ਉਚਿਤ ਹੋਣਗੀਆਂ। 1748 ਈ. ਵਿਚ ਖ਼ਾਲਸੇ ਦੇ ਜਥੇਦਾਰ ਚੁਣੇ ਜਾਣ ਉਪਰੰਤ ਨਵੰਬਰ 1753 ਵਿਚ ਮੀਰ ਮੰਨੂੰ ਦੀ ਮੌਤ ਤੋਂ ਪੈਦਾ ਹੋਈ ਅਰਾਜਕਤਾ ਦਾ ਲਾਭ ਉਠਾਉਂਦਿਆਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਪੰਜਾਬ ਦਿਆਂ ਪਿੰਡਾਂ ਤੇ ਸ਼ਹਿਰਾਂ ਉਪਰ ਕਬਜ਼ਾ ਕਰਨਾ ਸ਼ੁਰੂ ਕਰ ਦਿੱਤਾ ਸੀ ਅਤੇ ਉਥੇ ਰਾਖੀ ਪ੍ਰਬੰਧ ਦੀ ਸਥਾਪਨਾ ਕੀਤੀ। ਫਿਰ ਜਦੋਂ ਅਹਿਮਦ ਸ਼ਾਹ ਦੁਰਾਨੀ ਨੇ 1762 ਵਿਚ ਸਿੱਖਾਂ ਨੂੰ ਭਾਰੀ ਨੁਕਸਾਨ ਪਹੁੰਚਾਇਆ ਸੀ, ਤਾਂ ਜਥੇਦਾਰ ਜੱਸਾ ਸਿੰਘ ਜੀ ਨੇ ਸੰਨ 1764 ਵਿਚ ਸਿੱਖਾਂ ਦੀ ਅਗਵਾਈ ਕਰਕੇ ਸਰਹੰਦ ਉਤੇ ਫਤਹਿ ਹਾਸਿਲ ਕੀਤੀ ਸੀ। 1777 ਈ. ਵਿਚ ਹੀ ਇਸ ਨੇ ਭੱਟੀ ਸਰਦਾਰ ਰਾਏ ਇਬਰਾਹੀਮ ਨੂੰ ਹਰਾ ਕੇ ਉਸ ਤੋਂ ਕਪੂਰਥਲਾ ਨਗਰ ਲਿਆ ਤੇ ਇਸ ਨੂੰ ਆਹਲੂਵਾਲੀਆ ਮਿਸਲ ਦੀ ਰਾਜਧਾਨੀ ਬਣਾਇਆ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਖ਼ਾਲਸੇ ਦੀ ਜਥੇਬੰਦਕ ਇਕਮੁਠਤਾ ਤੇ ਸ਼ਕਤੀ ਲਈ ਸਰਬਤ ਖ਼ਾਲਸਾ ਤੇ ਗੁਰਮਤੇ ਦੀ ਮਹਤਤਾ ਨੂੰ ਪਛਾਣਿਆਂ ਤੇ ਇਹਨਾਂ ਸੰਸਥਾਵਾਂ ਦੇ ਫੈਸਲਿਆਂ ਨੂੰ ਕੌਮੀ ਚੜ੍ਹਦੀ ਕਲਾ ਲਈ ਹਰ ਮੈਦਾਨ ਇਸਤੇਮਾਲ ਕੀਤਾ।

### ਸਰਬਤ ਖ਼ਾਲਸਾ ਅਤੇ ਗੁਰਮਤਾ

ਸਰਬਤ ਖ਼ਾਲਸਾ ਦੇ ਦੂਹਰੇ ਸ਼ਾਬਦਿਕ ਅਰਥ ਹਨ। ਇਹ ਇਕ ਸੰਕਲਪ ਵੀ ਹੈ ਅਤੇ ਸੰਸਥਾ ਵੀ। ਸੰਕਲਾਤਮਿਕ ਤੌਰ 'ਤੇ ਖ਼ਾਲਸਾ ਸੰਗਤ ਦਾ ਹੀ ਵਿਸਤਾਰ ਹੈ, ਜਿਸ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਹਿਮਾ ਕੀਤੀ ਗਈ ਹੈ, ਕਿਉਂਕਿ ਇਸ ਵਿਚ ਪਰਮਾਤਮਾ ਆਪ ਵਸਦਾ ਪ੍ਰਤੀਤ ਕੀਤਾ ਗਿਆ ਹੈ।

ਇਹਨਾਂ ਅਰਥਾਂ ਵਿਚ ਸਰਬਤ ਖ਼ਾਲਸਾ ਇਕ ਰਹਸਾਤਮਿਕ ਹੋਂਦ ਹੈ, ਜੋ ਸਮੁੱਚੇ ਸਿੱਖ ਜਗਤ ਨੂੰ ਜੋੜਨ ਵਾਲੀ ਸ਼ਕਤੀ ਹੈ। ਇਕ ਹੋਰ ਇਤਿਹਾਸਕ ਅਰਥਾਂ ਵਿਚ ਸਰਬਤ ਖ਼ਾਲਸਾ, ਖ਼ਾਲਸਾ ਗਣਰਾਜ ਦੀ ਸਮੁੱਚੀ ਇੱਛਾ-ਸ਼ਕਤੀ ਦੀ ਨੁਮਾਇੰਦਗੀ ਕਰਦਾ ਹੈ, ਜਿਸ ਨੂੰ ਕੋਈ ਵੀ ਸਿੱਖ ਮੰਨਣ ਤੋਂ ਇਨਕਾਰੀ ਨਹੀਂ ਹੋ ਸਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸੱਦਿਆ ਇਕੱਠ ਸਰਬ-ਉਚ ਹੈ, ਜਿਸ ਕੋਲ ਵਿਚਾਰ ਕਰਨ ਅਤੇ ਫਿਰ ਅੱਗੇ ਸਰਬਤ ਖ਼ਾਲਸਾ ਦੁਆਰਾ ਲਏ ਗਏ ਫ਼ੈਸਲਿਆਂ ਨੂੰ ਲਾਗੂ ਕਰਨ ਦੀਆਂ ਸ਼ਕਤੀਆਂ ਹਨ। ਇਕ ਸੰਸਥਾ ਵਜੋਂ ਸਰਬਤ ਖ਼ਾਲਸਾ ਸਿੱਖ ਇਤਿਹਾਸ ਦੀ ਅਤਿ ਭਿਆਨਕ ਸਮੇਂ ਵਾਲੀ ਅਠਾਰਵੀਂ ਸਦੀ ਦੀਆਂ ਲੋੜਾਂ ਅਤੇ ਮਜਬੂਰੀਆਂ ਵਿਚੋਂ ਪੈਦਾ ਹੋਇਆ ਹੈ।

'ਗੁਰਮਤਾ' ਸਿੱਖ ਧਰਮ ਦੀਆਂ ਕੇਂਦਰੀ ਸੰਸਥਾਵਾਂ ਵਿਚੋਂ ਇਕ ਹੈ। ਮਤਾ ਸਰੂਪ ਇਹ ਨਿਰਣਾ ਗੁਰਬਾਣੀ ਉਪਦੇਸ਼ ਦੀ ਤਰਜ਼ 'ਤੇ ਸਿੱਖ ਧਰਮ ਦੇ ਸੰਸਥਾਗਤ ਅਤੇ ਪੰਥਕ ਸਰੋਕਾਰਾਂ ਦੀ ਸਾਮੂਹਿਕ ਪ੍ਰਵਾਨਗੀ ਦਾ ਲਖਾਇਕ ਹੈ। ਜਿਸ ਨੂੰ ਮੰਨਣਾ ਹਰ ਗੁਰਸਿੱਖ ਦਾ ਪਰਮ ਫ਼ਰਜ਼ ਹੈ। ਸਿੱਖ ਧਰਮ ਦੇ ਰਾਜਸੀ-ਸਰੋਕਾਰਾਂ ਦੇ ਪ੍ਰਸੰਗ ਵਿਚ 'ਗੁਰਮਤਾ' ਸਿੱਖ ਪ੍ਰਭੁਸਤਾ ਦੀ ਤਰਜ਼ਮਾਨੀ ਕਰਦਾ ਹੈ। ਮੀਰੀ-ਪੀਰੀ ਦੇ ਦੋ ਧਾਰਾਵੀ ਇਕ ਆਦਰਸ਼ ਵਾਲੇ ਸੰਕਲਪ ਨੇ ਸਿੱਖ ਧਰਮ ਵਿਚ ਜਿਹੜੇ ਮੌਲਿਕ ਚਿੰਨ੍ਹਾਂ, ਸਿਧਾਂਤਾਂ ਜਾਂ ਰਵਾਇਤਾਂ ਨੂੰ ਸਿਰਜਿਆ ਹੈ 'ਗੁਰਮਤਾ' ਉਹਨਾਂ ਵਿਚੋਂ ਇਕ ਹੈ। ਗੁਰਮਤੇ ਦੀ ਤਰਕ ਸਿਧੀ ਇਸ ਨੁਕਤੇ ਵਿਚ ਹੈ ਕਿ ਇਹ ਖ਼ਾਲਸੇ ਵਿਚ ਵਿਦਮਾਨ ਸਮੁੱਚੀ ਅਧਿਕਾਰੀ ਸ਼ਕਤੀ ਦਾ ਪ੍ਰਤੀਕ ਹੈ। ਇਸ ਲਈ ਗੁਰਮਤੇ ਨੂੰ ਮੰਨਣਾ ਖ਼ਾਲਸੇ ਵਿਚ ਰਮ ਰਹੀ ਸੱਤਾ ਨੂੰ ਸਵੀਕਾਰ ਕਰਨਾ ਹੈ। ਸਿੱਖ ਮਤ ਦੇ ਪ੍ਰਕਾਸ਼ ਵਿਚ, ਸਿੱਖ ਲਹਿਰ ਦੇ ਵਿਗਾਸ ਵਿਚ ਅਤੇ ਸਿੱਖੀ ਦੀ ਕ੍ਰਾਂਤੀਕਾਰੀ ਰੂਪ ਰੇਖਾ ਘੜਨ ਵਿਚ 'ਗੁਰਮਤਾ' ਦੀ ਸੰਸਥਾ ਨੇ ਸ਼ੋਮਣੀ ਰੋਲ ਅਦਾ ਕੀਤਾ ਹੈ। ਗੁਰਮਤਾ ਇਕ ਰਾਜਸੀ ਸੰਸਥਾ ਹੈ, ਜਿਸ ਦਾ ਆਧਾਰ ਸਦਾਚਾਰਕ ਹੈ। ਇਹ ਸਿੱਖਾਂ ਨੇ ਕਾਮਨਵੈਲਥ ਦੇ ਰੂਪ ਵਿਚ ਢਲਣ ਦੀ ਅਵਸਥਾ ਵਿਚ 18ਵੀਂ ਸਦੀ ਵਿਚ ਭਾਰਤ ਵਿਚ ਸਥਾਪਤ ਕੀਤੀ ਤੇ ਇਸ ਦੀ ਵਰਤੋਂ ਕੀਤੀ। ਵਿਦਵਾਨਾਂ ਨੇ ਇਸ ਨੂੰ 'ਮਹਾਨ ਕਨਵੈਨਸਨ' 'ਜਨਰਲ ਅਸੈਂਬਲੀ' 'ਜਨਰਲ ਕੌਂਸਲ' ਜਾਂ ਸਿੱਖਾਂ ਦੀ 'ਰਾਸ਼ਟਰੀ ਇਕੱਤਰਤਾ' ਦੇ ਸਬਦਾਂ ਨਾਲ ਵੀ ਵਰਣਨ ਕੀਤਾ ਹੈ। ਗੁਰਮਤਾ ਇਹ ਸਭ ਕੁਝ ਤਾਂ ਸੀ ਹੀ ਪਰ ਇਹ ਉਪਰੋਕਤ ਲੱਛਣਾਂ ਦੇ ਸਮੂਹ ਤੋਂ ਇਲਾਵਾ ਬਹੁਤ ਕੁਝ ਹੋਰ ਵੀ ਹੈ।

ਗੁਰਮਤੇ ਦੇ ਮੂਲ ਅੰਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼ਾਂ ਵਿਚ ਵੀ ਮਿਲਦੇ ਹਨ। ਗੁਰਮਤੇ ਦੇ ਪੁਰਾਤਨ ਚਿੰਨ੍ਹ ਗੁਰੂ ਕਾਲ ਵਿਚ ਲੱਭੇ ਜਾ ਸਕਦੇ ਹਨ। ਗੁਰੂ ਸਾਹਿਬ ਦੇ ਇਹ ਉਪਦੇਸ਼ ਕਿ ਸਭ ਸਿੱਖ ਇਕੋ ਜਿਹੇ ਹਨ ਤੇ ਪੰਥ ਦਾ ਅਨਿਖੜ੍ਹ ਅੰਗ ਹਨ ਅਤੇ ਮੈਂ ਆਪ ਉਹਨਾਂ ਵਿਚ ਇਕ ਹਾਂ। ਦੂਸਰਾ ਕਿ ਜਦ ਖ਼ਾਲਸਾ ਇਕੱਤਰ ਹੁੰਦਾ ਹੈ ਤਾਂ ਗੁਰੂ ਨੂੰ ਉਹਨਾਂ ਵਿਚ ਹਾਜ਼ਰ ਸਮਝਿਆ ਜਾਵੇ। ਉਹਨਾਂ ਦਾ ਇਹ ਵੀ ਹੁਕਮ ਸੀ ਕਿ ਖ਼ਾਲਸਾ (ਸੰਗਤ) ਗੁਰੂ ਤੋਂ ਵੀ ਉੱਚਾ ਹੈ। ਇਸ ਤਰ੍ਹਾਂ ਖ਼ਾਲਸੇ ਦੀ ਸਾਂਵੀ, ਜੋੜਵੀਂ ਇੱਛਾ ਧਾਰਮਿਕ ਤੇ ਸੰਸਾਰਕ ਸਭ ਮਾਮਲਿਆਂ ਵਿਚ ਸਰਵੋਤਮ ਸੀ। ਇਸ ਤਰ੍ਹਾਂ ਗੁਰਮਤਾ ਖ਼ਾਲਸੇ ਦੀ ਜੁੜਵੀਂ ਸਾਂਝੀ ਇੱਛਾ ਜਾਂ ਮਤ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀਆਂ ਦੋ ਘਟਨਾਵਾਂ ਇਕ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨ ਸਮੇਂ ਦੀ ਅਤੇ ਦੂਸਰੀ ਚਮਕੌਰ ਸਾਹਿਬ ਦੀ ਕਚੀ ਗੜ੍ਹੀ ਵਿਚੋਂ ਨਿਕਲ ਜਾਣ ਦੀ, ਖ਼ਾਲਸੇ ਦੀ ਸਾਂਝੀ ਇੱਛਾ ਦਾ ਪ੍ਰਗਟਾਵਾ ਹਨ। ਜਿਸ ਦਾ ਗੁਰੂ ਸਾਹਿਬ ਨੇ ਸਤਿਕਾਰ ਕੀਤਾ ਸੀ। ਇਹ ਇਕ ਤਰ੍ਹਾਂ ਦੇ ਗੁਰਮਤੇ ਸਨ, ਜਿਹੜੇ ਖ਼ਾਲਸੇ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਸਤੇ ਇਹਨਾਂ ਥਾਵਾਂ ਨੂੰ ਛੱਡ ਕੇ ਜਾਣ ਹਿਤ ਕੀਤੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਗੁਰਮਤਾ ਪਿੱਛੇ ਪੈ ਗਿਆ ਸੀ। ਬਾਬਾ ਬੰਦਾ ਸਿੰਘ ਜੀ ਦੀ ਸ਼ਹਾਦਤ ਪਿੱਛੋਂ ਸਿੱਖਾਂ ਦੇ ਕਸ਼ਟ ਸਮੇਂ ਵੇਲੇ ਇਸ ਨੂੰ ਫਿਰ ਸੁਰਜੀਤ ਕੀਤਾ ਗਿਆ। ਅਸਲ ਵਿਚ ਗੁਰਮਤੇ ਦੀ ਆਮ ਵਰਤੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਪਿੱਛੋਂ ਹੀ ਸ਼ੁਰੂ ਹੋਈ ਸੀ। ਭਾਈ

ਰਤਨ ਸਿੰਘ ਭੰਗੂ ਅਨੁਸਾਰ ਖ਼ਾਲਸਾ ਮੁਲਕ ਲੁੱਟ ਕੇ ਅੰਮ੍ਰਿਤਸਰ ਆਉਂਦਾ ਹੁੰਦਾ ਸੀ ਅਤੇ ਦੀਵਾਲੀ ਤੇ ਵੀਸਾਖੀ ਨੂੰ ਮੇਲਾ ਲਗਾਇਆ ਜਾਂਦਾ ਸੀ। ਇਥੇ ਪਹੁੰਚ ਕੇ ਪਹਿਲਾਂ ਹਰਿਮੰਦਰ ਸਾਹਿਬ ਵਿਚ ਬੈਠ ਕੇ ਸਿਖ ਗੁਰਬਾਣੀ ਸੁਣਿਆ ਕਰਦੇ ਸਨ ਅਤੇ ਗੁਰੂ ਦੇ ਵਚਨਾਂ ਨੂੰ ਵਿਚਾਰਦੇ ਸਨ। ਫਿਰ ਅਕਾਲ ਬੁੰਗੇ 'ਤੇ ਚੜ੍ਹ ਕੇ ਬੈਠਦੇ ਸਨ। ਉਥੇ ਦੀਵਾਨ ਲਾ ਕੇ ਗੁਰਮਤੇ ਪਾਸ ਕਰਿਆ ਕਰਦੇ ਸਨ। ਇਸ ਤਰ੍ਹਾਂ ਸਰਬਤ ਖ਼ਾਲਸੇ ਦੀ ਅਦਾਲਤ ਲਗਦੀ ਸੀ। ਇਸ ਅਦਾਲਤ ਵਿਚ ਸਿੱਖ ਦੋਖੀਆਂ ਨੂੰ ਮਾਰਨ ਦੇ ਅਤੇ ਸਿੰਘਾਂ ਦੀ ਰਖਿਆ ਦੇ ਮਾਮਲੇ ਵਿਚਾਰੇ ਜਾਂਦੇ ਸਨ:

**ਮੁਲਕ ਲੁਟ ਅੰਮ੍ਰਿਤਸਰ ਆਵੇਂ।**
**ਦੀਵਾਲੀ ਬਿਸਾਖੀ ਮੇਲਾ ਲਾਵੇਂ।**
**ਬੈਠ ਹਰਮਿੰਦਰ ਸੁਨੇ ਸੁ ਗਿਆਨ।**
**ਗੁਰ ਬਚਨਨ ਪਰ ਲਾਵੇਂ ਧਯਾਨ।**
**ਅਕਾਲ ਬੁੰਗੇ ਚੜ੍ਹ ਤਖਤੇ ਬਹਿ ਹੈਂ।**
**ਲਾਇ ਦੀਵਾਨ ਗੁਰਮਤੇ ਮਤੈ ਹੈਂ।**
**ਸਰਬਤ ਖਾਲਸੇ ਹੋਏ ਅਦਾਲਤ।**
**ਅਸਿਖਨ ਗਾਰ ਸਿੰਘਨ ਪ੍ਰਤਿਪਾਲਤ।**

ਗੁਰਮਤੇ ਦੀ ਲੰਮੀ, ਚੌੜੀ ਵਿਆਖਿਆ ਮੈਲਕਮ ਨੇ ਕੀਤੀ ਹੈ ਕਿ "ਸ੍ਰੀ ਅਕਾਲ ਤਖ਼ਤ ਦੇ ਸਾਹਮਣੇ ਜਦੋਂ ਮੁਖੀ ਆਗੂ ਬੈਠ ਜਾਂਦੇ ਸਨ ਆਦਿ ਗ੍ਰੰਥ ਅਤੇ ਦਸਮ ਪਾਤਸ਼ਾਹ ਦੇ ਗ੍ਰੰਥ ਦੇ ਸਾਹਮਣੇ ਸਾਰੇ ਸਰਦਾਰ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ' ਬੁਲਾ ਕੇ ਬੈਠਦੇ ਸਨ। ਸਰਬਤ ਸੰਗਤ ਉੱਠ ਕੇ ਅਰਦਾਸ ਕਰਦੀ, ਇਕ [illegible] ਸਿੰਘ ਉੱਚੀ-ਉੱਚੀ ਬੋਲ ਕੇ ਅਰਦਾਸ ਕਰਦਾ। ਜਦੋਂ ਅਰਦਾਸ ਸਮਾਪਤ ਹੁੰਦੀ ਸੀ ਤਾਂ [illegible] ਸੰਗਤ ਨੂੰ ਬੈਠ ਜਾਣ ਲਈ ਕਹਿੰਦਾ ਸੀ। ਫਿਰ ਸਾਰੇ ਬੈਠ ਜਾਂਦੇ ਸਨ ਅਤੇ ਕੜਾਹ ਪ੍ਰਸਾਦ ਸਭ ਜਾਤਾਂ ਦੇ ਸਿੱਖਾਂ ਰਾਹੀਂ ਛਕਿਆ ਜਾਂਦਾ ਸੀ। ਇਸ ਸਮੇਂ ਜਾਤ-ਪਾਤ ਦੇ ਵਖਰੇਵੇਂ, ਜਿਹੜੇ ਕਿ [illegible] ਮੌਕਿਆਂ 'ਤੇ ਰੱਖੇ ਜਾਂਦੇ ਸਨ, ਆਪਣੇ ਸਾਂਝੇ [illegible] ਵਿਚ ਏਕਤਾ ਲਈ ਸਭ ਦੂਰ ਰੱਖੇ ਜਾਂਦੇ ਸਨ। [illegible] ਉੱਚੀ ਅਵਾਜ਼ ਵਿਚ ਕਹਿੰਦਾ ਸੀ "ਸਰਦਾਰ ਸਾਹਿਬਾਨ ਇਹ 'ਗੁਰਮਤਾ' ਹੈ। ਜਿਸ 'ਤੇ ਦੁਆਰਾ ਅਰਦਾਸ ਹੁੰਦੀ ਸੀ ਅਤੇ ਜੈਕਾਰੇ ਗਜਾਏ ਜਾਂਦੇ ਸਨ।

ਗੁਰਮਤੇ ਦੀ ਖ਼ੂਬਸੂਰਤ ਵਿਆਖਿਆ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਇਉਂ ਕੀਤੀ ਹੈ:

"ਸਿੱਖਾਂ ਦਾ ਇਕੱਠ ਸਰਬਤ ਖ਼ਾਲਸਾ ਕਹਿਲਾਉਂਦਾ ਹੈ। ਇਕੱਠੇ ਸਿੱਖ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਮਤਾ ਕਰਦੇ ਸਨ। ਮਤੇ ਸਰਬ-ਸੰਮਤੀ ਨਾਲ ਪਾਸ ਹੁੰਦੇ ਸਨ ਤੇ ਪਾਸ ਹੋ ਜਾਣ ਉਪਰੰਤ 'ਗੁਰਮਤਾ' ਕਿਹਾ ਜਾਂਦਾ ਸੀ। ਗੁਰੂ ਦਾ ਭਾਵ ਗੁਰੂ ਤੇ ਮਤੇ ਦਾ ਅਰਥ ਸੁਲਾਹ, ਰਾਇ ਜਾਂ ਨਸੀਹਤ ਹੈ। ਸਿੱਖ ਪਾਸ ਹੋਏ ਮਤੇ ਨੂੰ ਗੁਰੂ ਦੀ ਮਰਜੀ ਆਖ ਕੇ ਸਤਿਕਾਰਦੇ ਸਨ। ਹਰ ਕੋਈ ਸਿੱਖ ਗੁਰਮਤਾ ਉਤੇ ਹੱਸ ਕੇ ਫੁੱਲ ਚਾੜ੍ਹਦਾ ਸੀ। ਸਰਬਤ ਖ਼ਲਾਸਾ ਇਕੱਠਾ ਹੋਣ ਵੇਲੇ ਸਭ ਤੋਂ ਪਹਿਲਾਂ ਅਰਦਾਸਾ ਕੀਤਾ ਜਾਂਦਾ ਸੀ। ਅਰਦਾਸ ਉਪਰੰਤ ਗੁਰੂ ਗ੍ਰੰਥ ਸਾਹਿਬ ਦਾ ਵਾਕ ਲੈ ਕੇ ਕਿਸੇ ਇਕ ਸਿੱਖ ਦਾ ਨਾਂ ਪੇਸ਼ ਕੀਤਾ ਜਾਂਦਾ ਸੀ। ਉਸ ਵਿਅਕਤੀ ਨੂੰ ਜੋ ਸਭ ਮਨਜ਼ੂਰ ਕਰਦੇ ਸਨ ਤਾਂ ਜੈਕਾਰੇ ਨਾਲ ਪ੍ਰਵਾਨਗੀ ਦਿੱਤੀ ਜਾਂਦੀ ਸੀ। ਉਸ ਪ੍ਰਵਾਨ ਹੋਏ ਸਿੱਖ ਨੂੰ 'ਪਿਆਰਾ' ਕਿਹਾ ਜਾਂਦਾ ਸੀ। ਉਹ ਚੁਣਿਆ ਹੋਇਆ ਪਿਆਰਾ ਇਕ ਹੋਰ ਨਾਮ ਪੇਸ਼ ਕਰਦਾ ਸੀ ਤੇ ਸਾਰਿਆਂ ਦੀ ਸੰਮਤੀ ਹੋਣ 'ਤੇ ਉਸ ਨੂੰ ਵੀ ਪਿਆਰੇ ਦਾ ਦਰਜਾ ਦਿਤਾ ਜਾਂਦਾ ਸੀ। ਜੇ ਕਿਸੇ ਨੂੰ ਇਤਰਾਜ਼ ਹੁੰਦਾ ਸੀ ਤਾਂ ਉਸ ਦਾ ਇਤਰਾਜ਼ ਸੁਣ ਕੇ ਉਤਰ ਦਿੱਤਾ ਜਾਂਦਾ ਸੀ। ਤਸੱਲੀ ਨਾ ਹੋਣ ਦੀ ਸੂਰਤ ਵਿਚ ਉਸ ਨੂੰ ਹਟਾ ਦਿੱਤਾ ਜਾਂਦਾ ਸੀ। ਇਸ ਤਰ੍ਹਾਂ ਦੋ ਪਿਆਰੇ ਰਲ ਕੇ ਤੀਜਾ ਨਾਮ ਪੇਸ਼ ਕਰਦੇ ਤੇ ਸੰਗਤ ਚੁਣਦੀ ਤੇ ਤਿੰਨ ਰਲ ਕੇ ਚੌਥਾ ਨਾਮ ਪੇਸ਼ ਕਰਦੇ ਤੇ ਚਾਰ ਰਲ ਕੇ ਪੰਜਵੇਂ ਦਾ ਨਾਮ ਪੇਸ਼ ਕਰਦੇ ਸਨ। ਇਹ ਪੰਜੇ ਸਰਬਤ ਖ਼ਾਲਸੇ ਦੇ ਸਤਿਕਾਰ ਦੇ ਪਾਤਰ ਹੁੰਦੇ ਸਨ। ਇਹ ਪੰਜੇ ਉੱਠ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਬੈਠ ਜਾਂਦੇ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਹੋ ਜਾਂਦੇ। ਇਸ ਕਾਰਵਾਈ ਪਿੱਛੋਂ ਸੰਗਤ ਵਿਚ ਕੋਈ ਸਿੱਖ ਮਤਾ ਜਾਂ ਤਜਵੀਜ਼ ਪੇਸ਼ ਕਰ ਸਕਦਾ ਸੀ। ਉਸ ਦੀ ਤਜਵੀਜ਼ ਉਤੇ ਵਿਚਾਰ



ਹੁੰਦੀ ਸੀ ਤੇ ਫੈਸਲਾ ਕਰਕੇ ਮਤਾ ਪਾਸ ਕਰ ਦਿੱਤਾ ਜਾਂਦਾ। ਜੇ ਕੋਈ ਅੜਚਨ ਆ ਜਾਂਦੀ ਤਾਂ ਪੰਜ ਪਿਆਰੇ ਆਪਣਾ ਫੈਸਲਾ ਦੇ ਕੇ ਗਲ ਨਿਬੇੜ ਦਿੰਦੇ।"

ਮਤਿਆਂ ਦਾ ਵਿਸ਼ਾ ਆਮ ਤੌਰ 'ਤੇ ਸਿੱਖ ਕੌਮ ਦੀ ਸਾਂਝੀ ਪਾਲਿਸੀ ਬਾਰੇ ਹੀ ਹੁੰਦਾ ਸੀ ਕਿ ਖ਼ਾਲਸਾ ਪੰਥ ਦੀ ਚੜ੍ਹਦੀ ਕਲਾ ਲਈ ਸਰਬਤ ਖ਼ਾਲਸੇ ਨੂੰ ਕੀ ਕਰਨਾ ਚਾਹੀਦਾ ਹੈ ; ਜਿਨ੍ਹਾਂ ਬੰਦਿਆਂ ਨੇ ਖ਼ਾਲਸੇ ਦੀ ਬਿਪਤਾ ਸਮੇਂ ਵਿਰੋਧਤਾ ਕੀਤੀ ਹੈ, ਉਨ੍ਹਾਂ ਨੂੰ ਦੰਡ ਦੇਣ ਬਾਰੇ ; ਸਮੇਂ-ਸਮੇਂ ਅਨੁਸਾਰ ਕਿਸੇ ਨਵਾਬ ਜਾਂ ਹਾਕਮ ਦੇ ਖਿਲਾਫ਼ ਚੜ੍ਹਨ ਵਾਲੀ ਮੁਹਿੰਮ ਦਾ ਆਗੂ ਥਾਪਣ ਬਾਰੇ ; ਖ਼ਾਲਸਾ ਪੰਥ ਨੂੰ ਵਖ-ਵਖ ਧੜਿਆਂ ਵਿਚ ਵੰਡਣ ਤੋਂ ਰੋਕਣ ਲਈ ਇਕ ਜਥੇਬੰਦੀ ਵਿਚ ਰੱਖਣ ਬਾਰੇ ; ਸਰਕਾਰ ਨਾਲ ਗਲਬਾਤ ਕਰਨ ਸੰਬੰਧੀ, ਸਿਖ ਸਰਦਾਰਾਂ ਦੇ ਆਪਸੀ ਝਗੜੇ ਨਜਿਠਣ ਲਈ, ਕਿਸੇ ਸਿੱਖ ਸਰਦਾਰ ਵੱਲੋਂ ਕਿਸੇ ਕਿਸਮ ਦੀ ਪੰਥ-ਪ੍ਰਤੀ ਹੋਈ ਅਵੱਗਿਆ ਦੀ ਸਜ਼ਾ ਦੇਣ ਬਾਰੇ, ਲੜਾਈ ਵਿਚੋਂ ਖੋਹਿਆ ਹੋਇਆ ਮਾਲ ਅਤੇ ਖੋਹੇ ਹੋਏ ਇਲਾਕਿਆਂ ਨੂੰ ਸਿੱਖ ਸਰਦਾਰਾਂ ਵਿਚ ਵੰਡਣ ਬਾਰੇ, ਖ਼ਾਲਸੇ ਦੀ ਹਕੂਮਤ ਤਹਿਤ ਜਾਰੀ ਕਰਨ ਵਾਲੇ ਸਿੱਕੇ ਦੀ ਇਬਾਰਤ ਬਾਰੇ, ਕਿਸੇ ਗ਼ੈਰ ਸਿੱਖ ਦੇ ਖ਼ਾਲਸਾ ਪੰਥ ਦੀ ਸ਼ਰਨ ਆਏ ਨੂੰ ਉਸ ਦੀ ਰੱਖਿਆ ਕਰਨ ਬਾਰੇ, ਕਿਸੇ ਬਾਹਰਲੇ ਹਾਕਮ ਦੀ ਕਿਸੇ ਹੋਰ ਹਾਕਮ ਦੇ ਖਿਲਾਫ਼ ਫ਼ੌਜੀ ਜਾਂ ਮਾਲੀ ਸਹਾਇਤਾ ਕਰਨ ਬਾਰੇ ਆਦਿ ਵਿਸ਼ਿਆਂ 'ਤੇ ਗੁਰਮਤੇ ਕੀਤੇ ਜਾਂਦੇ ਸਨ।

## ਗੁਰਮਤੇ ਦੀ ਗੌਰਵਤਾ

ਗੁਰਮਤੇ ਦੀ ਸੰਸਥਾ ਦਾ ਇਤਿਹਾਸ ਇਸ ਦੀ ਗੌਰਵਤਾ ਤੇ ਮਹਾਨਤਾ ਦਾ ਸੂਚਕ ਹੈ। ਗੁਰਮਤੇ ਦੇ ਦੈਵੀ ਅੰਸ਼ਾਂ ਦੀ ਸ਼ਮੂਲੀਅਤ ਨੇ ਸਿੱਖਾਂ ਵਿਚ ਇਸ ਨੂੰ ਗੁਰੂ ਦੇ ਹੁਕਮ ਵਜੋਂ ਪ੍ਰਵਾਨ ਚੜ੍ਹਾਇਆ। ਕਈ ਵਾਰ ਜਦੋਂ ਸਿੱਖ ਹਾਕਮਾਂ ਦੇ ਸਾਹਮਣੇ ਅਜਿਹੀਆਂ ਸਮੱਸਿਆਵਾਂ ਪੈਦਾ ਹੁੰਦੀਆਂ ਸਨ, ਜਿਨ੍ਹਾਂ ਦਾ ਸੰਬੰਧ ਵਿਸ਼ੇਸ਼ ਕਰਕੇ ਉਹਨਾਂ ਦੇ ਨਿੱਜੀ ਰਾਜਾਂ ਨਾਲ ਹੁੰਦਾ ਸੀ ਅਤੇ ਆਪਣੀ ਸਮਸਿਆ ਸਰਬਤ ਖ਼ਾਲਸੇ ਦੇ ਸਨਮੁੱਖ ਲੈ ਜਾਣ ਦੀ ਗੁੰਜਾਇਸ਼ ਨਹੀਂ ਸੀ ਹੁੰਦੀ, ਤਾਂ ਉਹ ਹਾਕਮ ਆਪਣੇ ਖੇਤਰ ਦੇ ਹੀ ਵਿਅਕਤੀਆਂ ਨੂੰ ਬੁਲਾ ਕੇ ਆਪਣੇ ਮਾਮਲੇ ਨਜਿੱਠ ਲੈਂਦੇ ਸਨ। ਸਥਾਨਕ ਗੁਰਮਤੇ ਦਾ ਵੀ ਉਹੀ ਭਾਵ ਤੇ ਮਹਤਵ ਹੁੰਦਾ ਸੀ ਜਿਹੜਾ ਕੌਮੀ ਗੁਰਮਤਿਆਂ ਦਾ ਸੀ। ਗੁਰਮਤੇ ਨੇ ਸਿੱਖਾਂ ਵਿਚ ਕੌਮੀ ਸਪਿਰਟ ਨੂੰ ਵਧੇਰੇ ਉਤਸਾਹਿਤ ਕੀਤਾ ਅਤੇ ਰਾਜਸੀ ਮੰਚ ਉਪਰ ਇਸ ਸੰਸਥਾ ਨੇ ਸਿੱਖਾਂ ਨੂੰ ਇਕ ਨਿਗਰ ਅੰਤਿਮ ਦਸਤਾਵੇਜ ਮੁਹਈਆ ਕੀਤਾ। ਸਿੱਖ ਮਿਸਲਾਂ ਦੇ ਹਾਕਮਾਂ ਦੇ ਗੁਰਮਤੇ ਲਈ ਕਦੇ ਕਦਾਈ ਕੀਤੇ ਇਕੱਠਾਂ ਨੂੰ ਉਨ੍ਹਾਂ ਦੀ ਕੇਂਦਰੀ ਸਰਕਾਰ ਨਹੀਂ ਸਮਝ ਲੈਣਾ ਚਾਹੀਦਾ। ਇਹਨਾਂ ਇਕੱਠਾਂ ਨੂੰ ਸਰਦਾਰਾਂ ਉਪਰ ਰਾਜਸੀ ਜਾਂ ਸੈਨਿਕ ਅਧਿਕਾਰ ਨਹੀਂ ਸਨ। ਇਹਨਾਂ ਇਜਲਾਸਾਂ ਵਿਚ ਸਰਦਾਰਾਂ ਜਾਂ ਮਿਸਲਾਂ ਦੇ ਹਾਕਮਾਂ ਦੀ ਹਾਜ਼ਰੀ ਵੀ ਜ਼ਰੂਰੀ ਨਹੀਂ ਸੀ, ਲੇਕਿਨ ਸਰਬਤ ਖ਼ਾਲਸਾ ਤੇ ਗੁਰਮਤੇ ਦੀ ਮਹਤਤਾ ਕਾਰਨ ਉਹ ਹਾਕਮ ਇਹਨਾਂ ਇਕੱਠਾਂ ਵਿਚ ਹਾਜ਼ਰ ਹੋਣਾ ਆਪਣਾ ਜ਼ਰੂਰੀ ਫ਼ਰਜ ਸਮਝਦੇ ਸਨ, ਤਾਂ ਜੋ ਸਾਰੇ ਮਿਲ ਕੇ ਕੌਮ ਦੀ ਸਮੁੱਚੀ ਬਿਹਤਰੀ ਲਈ ਗੁਰਮਤੇ ਕਰ ਸਕਣ। ਕਹਿਣ ਦਾ ਭਾਵ ਗੁਰਮਤੇ ਦੀ ਬਹੁਪੱਖੀ ਕੌਮੀ ਮਹਾਨਤਾ ਨੇ ਸਿੱਖ ਸਰਦਾਰਾਂ ਨੂੰ ਉਸ ਨਾਲ ਇਸ ਕਦਰ ਵਚਨਬਧ ਕਰ ਦਿੱਤਾ ਸੀ ਕਿ ਉਹ ਗੁਰਮਤੇ ਨੂੰ ਕੇਂਦਰੀ ਸੰਸਥਾ ਵਜੋਂ ਸਵੀਕਾਰ ਕਰਨ ਲੱਗੇ। ਗੁਰਮਤੇ ਤੋਂ ਪਹਿਲਾਂ ਸਰਬਤ ਖ਼ਾਲਸਾ ਵਿਚ ਹਰ ਸਿੱਖ ਨੂੰ ਆਪਣੀ ਰਾਇ ਦੇਣ ਦੀ ਪੂਰੀ ਖੁਲ੍ਹ ਹੁੰਦੀ ਸੀ। ਭਾਵੇਂ ਗੁਰਮਤੇ ਨੂੰ ਲਾਗੂ ਕਰਨ ਲਈ ਕੋਈ ਵਿਸ਼ੇਸ਼ ਸਾਧਨ ਨਹੀਂ ਸੀ ਫਿਰ ਵੀ ਕਦੇ ਕੋਈ ਅਜਿਹਾ ਮੌਕਾ ਨਹੀਂ ਆਇਆ, ਜਦੋਂ ਕਿਸੇ ਵਿਅਕਤੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੋਏ ਗੁਰਮਤੇ ਨੂੰ ਮੰਨਣ ਤੋਂ ਇਨਕਾਰ ਕੀਤਾ ਹੋਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੀਤੇ ਗਏ ਫੈਸਲੇ ਨੂੰ ਇਕ ਧਾਰਮਿਕ ਹੁਕਮ ਸਮਝਿਆ ਜਾਂਦਾ ਸੀ ਅਤੇ ਇਸ ਹੁਕਮ ਦੀ ਸ਼ਕਤੀ ਕਿਸੇ ਸੈਨਿਕ ਡਿਕਟੇਟਰ ਨਾਲੋਂ ਵੀ ਕਿਤੇ ਵਡੇਰੀ ਸ਼ਕਤੀ ਸੀ। ਸਿੱਖ ਆਪਣੀ ਜਾਨ ਦੇ ਕੇ ਵੀ ਗੁਰਮਤੇ ਦੁਆਰਾ ਜਾਰੀ ਹੁਕਮ ਦੀ ਪਾਲਣਾ ਕਰਦੇ ਸਨ। ਉਹ ਜਾਣਦੇ ਸਨ

ਕਿ ਸਰਬਤ ਖ਼ਾਲਸੇ ਵਿਚ ਪਾਸ ਹੋਏ ਗੁਰਮਤੇ ਨੂੰ ਗੁਰੂ ਦੀ ਆਤਮਕ ਸ਼ਕਤੀ ਪ੍ਰਾਪਤ ਸੀ। ਸਿੱਖ ਕੌਮ ਦਾ ਇਹ ਸਾਦਾ ਜਿਹਾ ਪਰ ਆਤਮਿਕ ਨਿਸ਼ਚੈ ਭਰਪੂਰ ਸੰਵਿਧਾਨ ਖ਼ਾਲਸੇ ਨੂੰ ਔਖੇ ਸਮੇਂ ਵਿਚ ਬਚਾਈ ਰੱਖਣ ਅਤੇ ਕੌਮੀ ਉਨਤੀ ਲਈ ਬੜਾ ਸਹਾਈ ਸਿਧ ਹੋਇਆ। ਇਸ ਸੰਸਥਾ ਦੇ ਅੰਤ੍ਰੀਵ ਗੁਣਾਂ ਸਦਕਾ ਸਿੱਖ ਕੌਮ ਨੇ ਮਹਾਨ ਪ੍ਰਾਪਤੀਆਂ ਕੀਤੀਆਂ ਹਨ, ਜਿਸ ਵੇਲੇ ਭਾਰਤ ਅਤੇ ਗੁਆਂਢੀ ਦੇਸ਼ਾਂ ਦੇ ਲੋਕਾਂ ਨੂੰ ਬਰਾਬਰੀ ਦੇ ਅਧਿਕਾਰਾਂ ਦਾ ਸੁਪਨਾ ਵੀ ਨਹੀਂ ਸੀ ਆ ਸਕਦਾ। ਅਠਾਰ੍ਹਵੀਂ ਸਦੀ ਵਿਚ ਬਿਨਾ ਕਿਸੇ ਵਿਤਕਰੇ ਮਨੁੱਖੀ ਬਰਾਬਰੀ ਦੇ ਰਾਜਸੀ ਅਤੇ ਸਮਾਜਿਕ ਅਧਿਕਾਰਾਂ ਨੂੰ ਨਾ ਕੇਵਲ ਸਿਧਾਂਤ ਵਿਚ ਹੀ ਸਗੋਂ ਅਮਲੀ ਰੂਪ ਵਿਚ ਗ੍ਰਹਿਣ ਕਰਨਾ ਸਿੱਖ ਕੌਮ ਦੀ ਅਦਭੁਤ ਪ੍ਰਾਪਤੀ ਸੀ। ਸਿੱਖ ਕੌਮ ਨੇ ਗੁਰਮਤਿਆਂ ਰਾਹੀਂ ਲੋਕਤੰਤਰੀ ਅਸੂਲਾਂ ਨੂੰ ਆਪਣੇ ਭਾਈਚਾਰਕ ਜੀਵਨ ਦਾ ਅਨਿਖੜਵਾਂ ਅੰਗ ਬਣਾ ਲਿਆ ਸੀ। ਕਿਤਨਾ ਸਮਾਂ ਪਹਿਲਾਂ ਸਿੱਖ ਆਪਣੇ ਫੈਸਲੇ ਸਰਬ-ਸੰਮਤੀ ਨਾਲ ਕਰਦੇ ਸਨ। ਇਸ ਆਦਰਸ਼ ਦੀ ਪੂਰਤੀ ਅੱਜ ਤਕ ਸੰਸਾਰ ਦੇ ਕਿਸੇ ਵੀ ਦੇਸ਼ ਵਿਚ ਨਹੀਂ ਹੋਈ। ਗੁਰੂ ਸਾਹਿਬਾਨ ਦੀ ਮਿਹਰ ਸਦਕਾ ਜੋ ਕੁਝ ਸਿੱਖਾਂ ਨੇ ਗੁਰਮਤਿਆਂ ਰਾਹੀਂ ਸਮੁੱਚੀ ਕੌਮ ਲਈ ਪ੍ਰਾਪਤ ਕੀਤਾ ਹੈ ਉਸ ਦੀ ਮਿਸਾਲ ਸੰਸਾਰ ਦੇ ਇਤਿਹਾਸ ਵਿਚ ਕਿਤੇ ਨਹੀਂ ਮਿਲਦੀ। ਗੁਰਮਤੇ ਦੀ ਸੰਸਥਾ ਸਦਕਾ ਸਿੱਖਾਂ ਦਾ ਦੂਜਿਆਂ ਦੀਆਂ ਰਾਵਾਂ ਦੀ ਕਦਰ ਕਰਨਾ, ਪੰਥ ਦੇ ਫੈਸਲੇ ਨੂੰ ਨਿੱਜੀ ਫੈਸਲਿਆਂ ਤੇ ਨਿੱਜੀ ਹਿਤਾਂ ਤੋਂ ਉਚੇਰਾ ਸਮਝਣਾ ਅਤੇ ਹਰ ਕਿਸਮ ਦੀ ਕੁਰਬਾਨੀ ਦੇ ਕੇ ਵੀ ਗੁਰਮਤੇ ਦੀ ਪਾਲਣਾ ਕਰਨਾ ਅਤੇ ਗੁਰਮਤੇ ਦਾ ਵਿਰੋਧ ਕਰਨ ਦਾ ਹੌਂਸਲਾ ਤਕ ਨਾ ਕਰ ਸਕਣਾ ਅਤੇ ਉਸ ਨੂੰ ਗੁਰੂ ਦਾ ਹੁਕਮ ਸਮਝ ਕੇ ਖਿੜੇ-ਮੱਥੇ ਪ੍ਰਵਾਨ ਕਰਨਾ ਗੁਰਮਤੇ ਦੀ ਅਨੂਠੀ ਮਹਾਨਤਾ ਤੇ ਗੌਰਵਤਾ ਦਾ ਸੂਚਕ ਹੈ।

ਸੋ ਅਠਾਰ੍ਹਵੀਂ ਸਦੀ ਦੇ ਸਿੱਖ ਸੰਘਰਸ਼ ਦੇ ਦਾਰਸ਼ਨਿਕ ਤੇ ਇਤਿਹਾਸਕ ਪਰਿਪੇਖ ਦੇ ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਮੀਰੀ-ਪੀਰੀ ਦੇ ਧਰਮ ਤੇ ਰਾਜਨੀਤੀ ਦੇ ਸੁਮੇਲ ਵਾਲੇ ਖ਼ੂਬਸੂਰਤ ਆਦਰਸ਼ ਦੀ ਪੂਰਤੀ ਹਿਤ ਸਿਰਜੇ ਅਮਲਾਂ ਵਿਚੋਂ ਸਰਬਤ ਖ਼ਾਲਸਾ ਅਤੇ ਇਕ ਗੁਰਮਤੇ ਦਾ ਮੁਹਾਵਰਾ ਤੇ ਪ੍ਰਸੰਗ ਭਾਵੇਂ ਪੰਥਕ ਜਾਂ ਰਾਜਸੀ ਹੈ ਲੇਕਿਨ ਸਿੱਖੀ ਦੀ ਮੂਲ ਭਾਵਨਾ ਮੁਜਬ ਇਹਨਾਂ ਦੀ ਆਤਮਕ ਸੱਤਾ ਸਦੀਵੀ ਹੈ, ਜੋ ਗੁਰਸਿੱਖਾਂ ਨੂੰ ਇਨ੍ਹਾਂ ਨਾਲ ਪੂਰਨ ਤੌਰ 'ਤੇ ਵਚਨਬਧਤਾ ਬਖ਼ਸ਼ਦੀ ਹੈ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਅਠਾਰ੍ਹਵੀ ਸਦੀ ਦੇ ਕਸ਼ਟ ਭਰਪੂਰ ਸਮੇਂ ਦੌਰਾਨ ਆਹਲੂਵਾਲੀਆ ਮਿਸਲ ਦੀ ਸੁਯੋਗ ਅਗਵਾਈ ਕੀਤੀ ਅਤੇ 'ਦਲ ਖ਼ਾਲਸਾ' ਦੀ ਜਥੇਬੰਦੀ ਦਾ ਭਰਪੂਰ ਰਾਜਸੀ ਲਾਹਾ ਲਿਆ। ਸਮੁੱਚੇ ਤੌਰ 'ਤੇ ਸਿੱਖਾਂ ਨੇ ਸਰਬਤ ਖ਼ਾਲਸਾ ਅਤੇ ਇਕ ਗੁਰਮਤੇ ਦੀਆਂ ਸੰਸਥਾਵਾਂ ਦੇ ਬਾਦਸਤੂਰ ਅਮਲ ਰਾਹੀਂ ਗੁਰਮਤਿ ਸਿਧਾਂਤਾਂ ਦਾ ਨਿਰੂਪਣ ਕੀਤਾ ਹੈ ਅਤੇ ਸਿੱਖ ਰਾਜਸੀ ਅਕਾਂਖਿਆ ਦੇ ਸ਼ੁੱਧ ਟੀਚਿਆਂ ਨੂੰ ਵੀ ਪ੍ਰਾਪਤ ਕੀਤਾ। ਗੁਰਮਤੇ ਦੀ ਸੰਸਥਾ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਗੌਰਵ ਨੂੰ ਵੀ ਵਧਾਇਆ ਹੈ ਅਤੇ ਸਰਬਤ ਖ਼ਾਲਸਾ ਦੀ ਜਥੇਬੰਦੀ ਵਿਚ ਵਿਸ਼ਵਾਸ ਹੋਰ ਪਕੇਰਾ ਕੀਤਾ ਹੈ। ਸਿੱਖਾਂ ਦੀਆਂ ਕੌਮੀ ਪ੍ਰਾਪਤੀਆਂ ਵਿਚ ਗੁਰਮਤੇ ਦਾ ਮਹੱਤਵ ਪੂਰਨ ਯੋਗਦਾਨ ਹੈ। ਇਹ ਮੀਰੀ ਪੀਰੀ ਦੀ ਰਵਾਇਤ ਦੇ ਵਿਗਾਸ ਦੇ ਉਤਮ ਪੜਾਅ ਸਨ। ਸਿੱਖ ਕੌਮ ਦੀ ਸ਼ੁੱਧ ਰਾਜਸੀ ਪੁਨਰ-ਸੁਰਜੀਤੀ ਲਈ 18ਵੀਂ ਸਦੀ ਦੀ ਤਰਜ਼ 'ਤੇ ਗੁਰਮਤੇ ਨੂੰ ਮੁੜ ਉਸ ਦੀ ਮੂਲ ਭਾਵਨਾ ਤੇ ਪੈਂਤੜੇਬਾਜੀ ਅਨੁਸਾਰ ਅਮਲ ਵਿਚ ਲਿਆਉਣਾ ਹੀ ਅਠਾਰ੍ਹਵੀਂ ਸਦੀ ਦੇ ਸਿੱਖ ਸੰਘਰਸ਼ ਦੇ ਅਧਿਐਨ ਦਾ ਉੱਤਮ ਫਲ ਹੋਵੇਗਾ ਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਸ਼ਰਧਾਜਲੀ ਹੋਵੇਗੀ। ਅਜਿਹਾ ਕਰਨ ਨਾਲ ਸਿੱਖਾਂ ਦੇ ਕੌਮੀ ਸਨਮਾਨ ਵਿਚ ਵੀ ਵਾਧਾ ਹੋਵੇਗਾ ਅਤੇ ਸਿੱਖਾਂ ਦੀ ਪੰਥਕ ਸ਼ਕਤੀ ਯਕੀਨਨ ਇਤਫਾਕ ਵਲ ਵਧੇਗੀ।

***



# ਧਰਮ ਧ੍ਵਜ: ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲ

-ਸ. ਬਲਵਿੰਦਰ ਸਿੰਘ ਜੌੜਾਸਿੰਘਾ



18ਵੀਂ ਸਦੀ ਦੇ ਮਹਾਨ ਵਿਅਕਤੀਆਂ ਵਿਚ ਇਕ ਨਾਮ 'ਸੁਲਤਾਨ-ਉਲ-ਕੌਮ' ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਮੋਢੀ ਸਿੱਖ ਜਰਨੈਲਾਂ ਵਿਚ ਲਿਆ ਜਾਂਦਾ ਹੈ। ਜਥੇਦਾਰ ਜੱਸਾ ਸਿੰਘ ਜੀ ਧਰਮ ਧ੍ਵਜ ਸਨ। ਆਪਣੇ ਸੰਤ ਸੁਭਾਅ ਕਰਕੇ ਜਾਣੇ ਜਾਂਦੇ ਧਰਮੀ ਪੁਰਸ਼ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਜਿੱਥੇ ਸਿੱਖੀ ਗੁਣਾਂ ਕਰਕੇ ਵਿਸ਼ੇਸ਼ ਸਤਿਕਾਰ ਪ੍ਰਾਪਤ ਕੀਤਾ, ਉੱਥੇ ਇਕ ਕੁਸ਼ਲ ਪ੍ਰਬੰਧਕ, ਨਿਪੁੰਨ ਨੀਤੀਵਾਨ ਤੇ ਮਹਾਨ ਯੋਧੇ ਦੇ ਰੂਪ ਵਿਚ ਵੀ ਆਪ ਕਮਾਲ ਸਨ। ਜਥੇਦਾਰ ਜੱਸਾ ਸਿੰਘ ਜੀ ਸਿੱਖ ਧਰਮ ਦੇ ਧ੍ਵਜ ਸਨ, ਬਾਰੇ ਗੱਲ ਕਰਦਿਆਂ ਜਦੋਂ ਉਨ੍ਹਾਂ ਦੇ ਸਮੁੱਚੇ ਜੀਵਨ ਇਤਿਹਾਸ ਨੂੰ ਗਹੁ ਨਾਲ ਵਾਚਿਆ ਜਾਂਦਾ ਹੈ ਤਾਂ ਉਨ੍ਹਾਂ ਦੀ ਸ਼ਖ਼ਸੀਅਤ ਧਰਮ ਨਾਲ ਓਤ-ਪੋਤ ਹੋਈ ਨਜ਼ਰ ਆਉਂਦੀ ਹੈ। ਉਨ੍ਹਾਂ ਦਾ ਸਾਰਾ ਜੀਵਨ ਹੀ ਗੁਰੂ ਸਾਹਿਬ ਦੀਆਂ ਬਖ਼ਸ਼ਿਸ਼ਾਂ ਤੇ ਧਰਮ ਆਧਾਰਿਤ ਕਦਰਾਂ-ਕੀਮਤਾਂ ਨਾਲ ਭਰਿਆ ਪਿਆ ਹੈ।

ਆਮ ਕਰਕੇ ਕਿਹਾ ਜਾਂਦਾ ਹੈ ਕਿ ਉੱਚੇ ਮਹੱਲਾਂ ਦੀਆਂ ਨੀਂਹਾਂ ਹਮੇਸ਼ਾ ਮਜ਼ਬੂਤ ਹੁੰਦੀਆਂ ਹਨ ਜਾਂ ਦੂਜੇ ਸ਼ਬਦੀਂ ਮਜ਼ਬੂਤ ਨੀਹਾਂ ਉੱਪਰ ਹੀ ਮਹੱਲ ਉਸਾਰੇ ਜਾ ਸਕਦੇ ਹਨ, ਇਸੇ ਤਰ੍ਹਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਪੈਦਾਇਸ਼ ਤੇ ਬਾਲਪਨ ਜਿਵੇਂ ਦਾ ਹੋਇਆ ਉਹ ਇਕ ਧਰਮ ਦੇ ਧ੍ਵਜ ਦੀ ਮਜ਼ਬੂਤੀ ਦਾ ਸੰਕੇਤ ਦਿੰਦੇ ਹਨ। ਜਥੇਦਾਰ ਜੱਸਾ ਸਿੰਘ ਜੀ ਦੇ ਪਿਤਾ ਸ. ਬਦਰ ਸਿੰਘ ਨੇ ਆਪਣੇ ਪਿਤਾ ਸ. ਦੇਵਾ ਸਿੰਘ ਨਾਲ ਕਲਗੀਆਂ ਵਾਲੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਈ ਵਾਰ ਦਰਸ਼ਨ ਕੀਤੇ ਸਨ ਅਤੇ ਉਨ੍ਹਾਂ ਦੀ ਸਿਦਕਵਾਨ ਮਾਤਾ ਹੱਲੋ-ਸਾਧੀਏ ਸਰਦਾਰ ਬਾਘ ਸਿੰਘ ਦੀ ਭੈਣ ਸੀ, ਜੋ ਸਿੱਖੀ ਵਿਚ ਬੜੀ ਪਰਪੱਕ, ਗੁਰਬਾਣੀ ਪਾਠ ਤੇ ਕੀਰਤਨ ਬੜੇ ਰਸ ਵਿਚ ਭਿੱਜ ਕੇ ਕਰਦੇ ਹੁੰਦੇ ਸਨ। ਗੁਰਬਾਣੀ ਦੀ ਪੋਥੀ ਆਪ ਦੀ ਕਿਰਪਾਨ ਦੇ ਗਾਤਰੇ ਨਾਲ ਸਜੀ ਹੁੰਦੀ ਸੀ। ਉਨ੍ਹਾਂ ਦਾ ਜੀਵਨ ਅਸਲ ਮਾਇਨਿਆਂ ਵਿਚ ਇਕ ਪੁਰਾਤਨ ਸਿੰਘਣੀਆਂ ਵਾਲਾ ਸੀ। ਇਸ ਤਰ੍ਹਾਂ ਸਿੱਖੀ ਜੀਵਨ ਵਿਚ ਭਿੱਜੀਆਂ ਰੂਹਾਂ ਦੇ ਰਕਤ-ਬਿੰਦ ਤੋਂ ਉਪਜੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਜੀਵਨ ਉੱਪਰ ਆਪਣੇ ਮਾਤਾ-ਪਿਤਾ ਦੇ ਧਰਮੀ ਜੀਵਨ ਦਾ ਅਸਰ ਪ੍ਰਤੱਖ ਮਿਲਦਾ ਹੈ। ਬੱਚੇ ਦੀ ਬਖ਼ਸ਼ਿਸ਼ ਲਈ ਜਦੋਂ ਪਤੀ-ਪਤਨੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ 'ਚ ਹਾਜ਼ਰ ਹੋ ਕੇ ਅਰਦਾਸ ਕੀਤੀ ਤਾਂ ਪਾਤਸ਼ਾਹ ਨੇ ਅਸੀਸ ਦਿੱਤੀ, 'ਵਾਹਿਗੁਰੂ ਅਕਾਲ ਪੁਰਖ ਦੀ ਅਰਾਧਨਾ ਕਰੋ, ਸਾਧ ਸੰਗਤ ਦੀ ਸੇਵਾ ਕਰੋ, ਗੁਰੂ ਨਾਨਕ ਦਾ ਧਿਆਨ ਕਰੋ, ਗੁਰੂ ਅੰਗ-ਸੰਗ ਹੈ, ਤੁਹਾਡਾ ਪੁੱਤਰ ਗੁਰੂ ਕਾ ਲਾਲ ਹੋਵੇਗਾ।' ਇਸੇ ਅਸੀਸ ਸਦਕਾ ਇਸ ਗੁਰੂ ਕੇ ਲਾਲ ਦਾ ਜਨਮ ਵੈਸਾਖ ਸੁਦੀ 15 ਪੂਰਨਮਾਸ਼ੀ, ਸੰਮਤ 1775 ਮੁਤਾਬਿਕ 3 ਮਈ ਸੰਨ 1718 ਈ. ਨੂੰ ਹੋਇਆ।[1]

ਅਜੇ ਉਹ 4 ਸਾਲ ਦੇ ਹੀ ਸਨ ਕਿ ਪਿਤਾ

ਦਾ ਸਾਇਆ ਸਿਰ ਤੋਂ ਉੱਠ ਗਿਆ, ਪਰੰਤੂ ਮਾਤਾ ਜੀ ਨੇ ਛੋਟੀ ਉਮਰ ਵਿਚ ਗੁਰੂ ਕੇ ਲਾਲ ਨੂੰ ਗੁਰਬਾਣੀ ਤੇ ਕੀਰਤਨ ਵਿਚ ਨਿਪੁੰਨ ਕਰ ਦਿੱਤਾ। ਫਿਰ ਮਾਤਾ ਜੀ ਗੁਰੂ ਕੇ ਮਹਿਲ ਮਾਤਾ ਸੁੰਦਰ ਕੌਰ ਜੀ ਕੋਲ ਦਿੱਲੀ ਚਲੇ ਗਏ ਤੇ ਉਨ੍ਹਾਂ ਨੂੰ ਗੁਰਬਾਣੀ, ਕੀਰਤਨ ਸੁਣਾ ਕੇ ਸੇਵਾ ਕਰਦੇ ਰਹੇ। ਬਾਲ ਜੱਸਾ ਸਿੰਘ ਜੀ ਵੀ ਆਪਣੀ ਮਾਤਾ ਨਾਲ ਸ਼ਬਦ ਪੜ੍ਹਦੇ ਤੇ ਕੀਰਤਨ ਕਰਦੇ ਅਤੇ ਸੰਗਤਾਂ ਸੁਣ ਕੇ ਨਿਹਾਲ ਹੁੰਦੀਆਂ ਸਨ। ਇਸ ਧਰਮ ਧੁਜ ਦਾ ਪਾਲਣ ਵੀ ਮਾਤਾ ਸੁੰਦਰ ਕੌਰ ਜੀ ਦੀ ਨਿਗਰਾਨੀ ਵਿਚ ਹੋਇਆ। ਮਾਤਾ ਸੁੰਦਰ ਕੌਰ ਜੀ ਜਥੇਦਾਰ ਜੱਸਾ ਸਿੰਘ ਜੀ ਨੂੰ ਬਹੁਤ ਪਿਆਰ ਕਰਿਆ ਕਰਦੇ ਸਨ ਅਤੇ ਆਪਣੇ ਬੱਚਿਆਂ ਦੀ ਤਰ੍ਹਾਂ ਖੁਆਉਂਦੇ-ਪਿਆਉਂਦੇ ਤੇ ਪਾਲਣ-ਪੋਸ਼ਣ ਕਰਦੇ। ਮਾਤਾ ਸੁੰਦਰ ਕੌਰ ਜੀ ਬਾਲ ਜੱਸਾ ਸਿੰਘ ਜੀ ਦੀ ਬਾਲਪਨ ਅਵਸਥਾ ਵਿਚ ਧਾਰਮਿਕ ਪਰਪੱਕਤਾ ਤੇ ਗੁਰਬਾਣੀ ਲਈ ਪ੍ਰੇਮ ਵੇਖ ਕੇ ਬਹੁਤ ਸਾਰੀਆਂ ਅਸੀਸਾਂ ਦਿਆ ਕਰਦੇ ਸਨ। ਇਸ ਤਰ੍ਹਾਂ ਕੋਈ ਸੱਤ ਕੁ ਸਾਲ ਮਾਤਾ ਸੁੰਦਰ ਕੌਰ ਜੀ ਦੀ ਸੇਵਾ ਵਿਚ ਰਹੇ।

ਮਾਤਾ ਸੁੰਦਰ ਕੌਰ ਜੀ ਤੋਂ ਵਿਦਾਇਗੀ ਤੇ ਅਸੀਸਾਂ ਲੈ ਕੇ ਜਦੋਂ ਨਵਾਬ ਕਪੂਰ ਸਿੰਘ ਨੂੰ ਮਿਲਣ ਗਏ ਤਾਂ ਤੀਖਣ ਬੁੱਧੀ ਬਾਲਕ ਜੱਸਾ ਸਿੰਘ ਜੀ ਨੇ ਸਵੇਰ ਵੇਲੇ ਖ਼ਾਲਸੇ ਦੇ ਦੀਵਾਨ 'ਚ ਆਪਣੇ ਮਾਤਾ ਜੀ ਨਾਲ 'ਆਸਾ ਦੀ ਵਾਰ' ਦਾ ਕੀਰਤਨ ਕੀਤਾ। ਬਾਲਕ ਦੇ ਬੋਲ ਬਾਣੀ ਦੀ ਮਿਠਾਸ, ਸੁਰੀਲੀ ਅਵਾਜ਼, ਰੰਗ-ਢੰਗ, ਸੁਭਾਅ, ਸਿੱਖੀ ਸਿਦਕ ਤੇ ਸੇਵਾ ਭਾਵ ਦਾ ਨਵਾਬ ਕਪੂਰ ਸਿੰਘ ਉੱਤੇ ਗਹਿਰਾ ਅਸਰ ਪਿਆ ਤੇ ਉਨ੍ਹਾਂ ਨੇ ਮਾਤਾ ਤੇ ਸਰਦਾਰ ਬਾਘ ਸਿੰਘ ਪਾਸੋਂ ਜਥੇਦਾਰ ਜੱਸਾ ਸਿੰਘ ਜੀ ਨੂੰ ਮੰਗ ਲਿਆ। ਮਹਾਨ ਆਤਮਾ ਦਾ ਬਚਨ ਮੋੜਿਆ ਨਾ ਗਿਆ ਤੇ ਨਿਮਰਤਾ ਨਾਲ ਬੱਚਾ ਝੋਲੀ ਪਾ ਦਿੱਤਾ:-

ਅੰਮ੍ਰਿਤ ਵੇਲੇ ਵਾਇ ਦੁਤਾਰਾ
ਆਸਾ ਵਾਰ ਲਗਾਈ।
ਮਾਤਾ ਸੁਤ ਕੀ ਸੁਰ ਰਸੀਲੀ
ਭਰੀ ਪਰੇਮ ਰਸ ਗਾਈ।
ਸੁਨ ਕੈ ਸਿੰਘ ਸਰਬ ਖੁਸ਼ਿ ਥੀਏ
ਅਰ ਹਵਾਲ ਸੁਨ ਸਾਰਾ।
ਸਿੰਘ ਕਪੂਰ ਨਵਾਬ ਖੁਸ਼ੀ ਹੋ
ਬਾਲਕ ਤਈ ਹਕਾਰਾ।
ਅਪਨੀ ਗੋਦ ਵੀਚ ਬੈਠਾ ਕੇ
ਦੀਨੋਂ ਪਜਾਰ ਬਧੇਰੇ।
ਪਾਂਚ ਅਸ਼ਫੀ ਖਰਚ ਦਿਵਾਯੋ
ਪੁਤ੍ਰ ਕਹਿ ਕੈ ਟੇਰੇ।
ਬਾਘ ਸਿੰਘ ਨੇ ਹਾਥ ਜੋੜ
ਤਬ ਵੀਚ ਦਿਵਾਨ ਅਲਾਯੋ।
ਇਹ ਪੁਤ੍ਰੈਲਾ ਭਯੋ ਆਪ ਕਾ
ਹਮ ਗੋਦੀ ਤੁਵ ਪਾਯੋ।
ਇਹ ਸੁਨ ਪੰਥ ਖਾਲਸੇ ਝਟ ਪਟ
ਸੋਧ ਅਰਦਾਸਾ ਦੀਓ।
ਜਸਾ ਸਿੰਘ ਨਵਾਬ ਕਾ ਪੁਤ੍ਰ
ਤਬ ਹੀ ਤੈ ਪਰਗਟੀਓ।[2]

ਇਸ ਤਰ੍ਹਾਂ ਜਥੇਦਾਰ ਜੱਸਾ ਸਿੰਘ ਜੀ ਸ੍ਰੀ ਗੁਰੂ ਨਾਨਕ ਸਾਹਿਬ ਦੇ ਨਿਰਮਲ ਧਰਮ ਦੀ ਗੁੜ੍ਹਤੀ ਲੈ, ਧਰਮ ਦੀ ਰਹਿਤ-ਬਹਿਤ ਵਿਚ ਹੀ ਜਵਾਨ ਹੋਇਆ। ਡਾ. ਗੰਡਾ ਸਿੰਘ ਦੇ ਸ਼ਬਦਾਂ ਵਿਚ "ਜਥੇਦਾਰ ਜੱਸਾ ਸਿੰਘ ਜੀ ਬੜੇ ਭਾਗਾਂ ਵਾਲਾ ਨੌਜਵਾਨ ਸੀ, ਜਿਸ ਨੂੰ ਵਾਹਿਗੁਰੂ ਅਕਾਲ ਪੁਰਖ ਨੇ ਇਕ ਮਹਾਨ-ਆਤਮਾ ਮਾਤਾ ਬਖ਼ਸ਼ੀ, ਜਿਸ ਨੇ ਉਸ ਦੇ ਜੀਵਨ ਨੂੰ ਗੁਰਸਿੱਖੀ ਦੇ ਢਾਂਚੇ ਵਿਚ ਢਾਲਿਆ। ਉਸ ਦੇ ਉਪਰੰਤ ਉਸ ਨੂੰ ਮਾਤਾ ਸੁੰਦਰ ਕੌਰ ਜੀ ਦੇ ਚਰਨਾਂ ਵਿਚ ਰਹਿ ਕੇ ਸੇਵਾ-ਭਰਪੂਰ ਜੀਵਨ ਬਣਾਉਣ ਦਾ ਅਵਸਰ ਮਿਲਿਆ। ਹੁਣ ਉਸ ਨੂੰ ਇਕ ਪੂਰਣ ਸਿੰਘ ਅਤੇ ਗੁਰੂ ਕਾ ਖ਼ਾਲਸਾ ਬਣ ਕੇ ਕੌਮ ਅਤੇ ਦੇਸ਼ ਦੀ ਸੇਵਾ ਲਈ ਨਿਤਰਨ ਵਾਸਤੇ ਸਰਦਾਰ ਕਪੂਰ ਸਿੰਘ ਵਰਗੇ ਮਹਾਂਪੁਰਖ ਦੀ ਸੰਗਤ ਪ੍ਰਾਪਤ ਹੋ ਗਈ।"[3]

ਸਰਦਾਰ ਕਪੂਰ ਸਿੰਘ ਨੇ ਆਪਣੇ ਹੱਥੀਂ ਜਥੇਦਾਰ ਜੱਸਾ ਸਿੰਘ ਜੀ ਨੂੰ ਆਪ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਖੰਡੇ-ਬਾਟੇ ਦੀ ਪਾਹੁਲ ਦਿੱਤੀ

ਅਤੇ ਖ਼ਾਲਸੇ ਦੀ ਰਹਿਤ ਦਾ ਉਪਦੇਸ਼ ਦਿੱਤਾ। ਖੰਡੇ ਦੇ ਅੰਮ੍ਰਿਤ ਅਤੇ ਸਰਦਾਰ ਕਪੂਰ ਸਿੰਘ ਦੀ ਸਿੱਖਿਆ ਨੇ ਉਸ ਪੁਰ ਸੋਨੇ ਉੱਤੇ ਸੁਹਾਗੇ ਦਾ ਕੰਮ ਕੀਤਾ। ਕੁੰਦਨ ਤਾਂ ਉਹ ਅੱਗੇ ਹੀ ਸੀ, ਹੁਣ ਅੰਮ੍ਰਿਤ ਦੀ ਪੁੱਠ ਨੇ ਉਸ ਨੂੰ ਪਾਰਸ ਬਣਾ ਦਿੱਤਾ। ਜਿੱਥੇ ਅੱਗੇ ਉਹ ਗੁਰਬਾਣੀ ਦੇ ਸਰੂਰ ਵਿਚ ਹਰ ਵੇਲੇ ਉਸੇ ਦਾ ਗਾਇਨ ਕਰਦਾ ਸੀ, ਹੁਣ ਚੜ੍ਹਦੀ ਜਵਾਨੀ ਵਿਚ ਖ਼ਾਲਸਈ ਜੋਸ਼ ਉਸ ਦੇ ਮਨ-ਸਮੁੰਦਰ ਵਿਚ ਛੱਲਾਂ ਮਾਰਨ ਲੱਗ ਪਿਆ ਅਤੇ ਉਹ ਹਰ ਸੇਵਾ ਵਿਚ ਅੱਗੇ ਵਧ ਕੇ ਹਿੱਸਾ ਲੈਣ ਲੱਗ ਪਿਆ।[4]

ਅੰਮ੍ਰਿਤ ਦੀ ਦਾਤ, ਗੁਰਮਤਿ ਦੀ ਰਹਿਣੀ-ਬਹਿਣੀ, ਦੀਵਾਨ ਵਿਚ ਸੰਗਤਾਂ ਦੀ ਸੇਵਾ ਕਰਨਾ, ਪੱਖਾ ਝੱਲਣਾ, ਗੁਰੂ ਕੇ ਲੰਗਰ ਵਿਚ ਭਾਂਡੇ ਮਾਂਜਣੇ, ਸਵੇਰੇ-ਸ਼ਾਮ ਗੁਰਬਾਣੀ ਦੇ ਪਾਠ ਤੇ ਸ਼ਬਦ-ਕੀਰਤਨ ਦੀ ਸੇਵਾ ਨੇ ਉਸ ਵਿਚ ਧਰਮ ਦੀ ਪੂਰੀ ਤਰ੍ਹਾਂ ਪਰਪੱਕਤਾ ਲੈ ਆਂਦੀ। ਇਸ ਤਰ੍ਹਾਂ ਗੁਰਸਿੱਖੀ ਜੀਵਨ ਹੀ ਉਨ੍ਹਾਂ ਦਾ ਧਰਮ ਬਣ ਗਿਆ। ਇਸੇ ਧਰਮ ਦੀ ਸੇਵਾ, ਧਰਮ ਦੀ ਰਾਖੀ, ਧਰਮ ਅਸਥਾਨਾਂ ਦੀ ਸੇਵਾ, ਗ਼ਰੀਬ-ਮਜ਼ਲੂਮਾਂ ਦੀ ਸੇਵਾ, ਧਰਮ ਦੇ ਨਿਸ਼ਾਨਾਂ ਨੂੰ ਉੱਚਾ ਚੁੱਕਣ, ਖ਼ਾਲਸੇ ਦੀ ਚੜ੍ਹਦੀ ਕਲਾ ਬਣਾਉਣ ਲਈ ਆਪਣਾ ਸਾਰਾ ਜੀਵਨ ਲੇਖੇ ਲਾ ਦਿੱਤਾ।

ਖਾਲਸੇ ਦੀ ਧਾਰਮਿਕ ਤੇ ਰਾਜਨੀਤਿਕ ਅਗਵਾਈ.- ਜਥੇਦਾਰ ਜੱਸਾ ਸਿੰਘ ਜੀ ਦੇ ਮੁੱਢਲੇ ਜੀਵਨ ਵਿਚ ਦੇਸ਼ ਅਤੇ ਖ਼ਾਲਸਾ ਪੰਥ ਦੀ ਹਾਲਤ ਬਹੁਤ ਵਧੀਆ ਨਹੀਂ ਸੀ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਪਿੱਛੋਂ ਖ਼ਾਲਸੇ ਉੱਤੇ ਸਖ਼ਤੀ ਦਾ ਦੌਰ ਅਰੰਭ ਹੋ ਗਿਆ। ਲਾਹੌਰ ਦੇ ਸੂਬੇਦਾਰ ਅਬਦੁ-ਸਮੱਦ ਖਾਨ ਨੇ ਸਿੱਖਾਂ ਦਾ ਕਤਲ-ਏ-ਆਮ ਅਰੰਭ ਕਰ ਦਿੱਤਾ। ਉਸ ਸਮੇਂ ਦੇ ਹਾਲਾਤ ਨੂੰ ਸੱਯਦ ਮੁਹੰਮਦ ਲਤੀਫ਼ ਉਲੇਖ ਕਰਦਿਆਂ ਲਿਖਦਾ ਹੈ ਕਿ:

"ਸਿੱਖਾਂ ਨੂੰ ਨੀਚਾ ਵਿਖਾ ਕੇ ਅਤੇ ਉਨ੍ਹਾਂ ਦੇ ਆਗੂ ਬੰਦਾ (ਸਿੰਘ) ਨੂੰ ਮਾਰ ਮੁਕਾ ਕੇ, ਉਨ੍ਹਾਂ ਦੀ ਤਾਕਤ ਨੂੰ ਬਰਬਾਦ ਕਰਨ ਅਤੇ ਉਨ੍ਹਾਂ ਦੀ ਕੌਮ ਦਾ ਖੁਰਾ-ਖੋਜ ਮਿਟਾ ਦੇਣ ਲਈ ਅਬਦੁ-ਸਮੱਦ ਖਾਨ ਨੇ ਬੜੀ ਸਖ਼ਤੀ ਕੀਤੀ। ਇਕ ਬਾਦਸ਼ਾਹੀ ਫ਼ਰਮਾਨ ਜਾਰੀ ਕੀਤਾ ਗਿਆ ਕਿ (ਗੁਰੂ) ਨਾਨਕ ਦੇ ਧਰਮ ਨੂੰ ਮੰਨਣ ਵਾਲਿਆਂ ਨੂੰ ਕਤਲ ਕਰ ਦਿੱਤਾ ਜਾਏ ਅਤੇ ਹਰ ਇਕ ਸਿੱਖ ਦੇ ਸਿਰ ਲਈ ਨਕਦ ਇਨਾਮ ਰੱਖ ਦਿੱਤਾ ਗਿਆ। ਖਿਝੇ ਹੋਏ ਮੁਸਲਮਾਨਾਂ ਨੇ ਉਨ੍ਹਾਂ ਨੂੰ ਕਿਧਰੇ ਟਿਕਣ ਨਾ ਦਿੱਤਾ ਅਤੇ ਜਿੱਥੇ ਕਿਧਰੇ ਭੀ ਕੋਈ ਸਿੱਖ ਮਿਲਿਆ ਉਸ ਨੂੰ ਬੜੀ ਬੇ-ਰਹਿਮੀ ਨਾਲ ਕਤਲ ਕਰ ਦਿੱਤਾ ਗਿਆ।"[5]

ਲਗਾਤਾਰ ਕਈ ਵਰ੍ਹੇ ਸਖ਼ਤੀਆਂ ਤੇ ਜ਼ੁਲਮਾਂ ਦਾ ਦੌਰ ਚੱਲਦਾ ਰਿਹਾ। ਭਾਈ ਮਨੀ ਸਿੰਘ ਦੀ ਸ਼ਹੀਦੀ ਹੋਈ। ਜੂਨ 1734 ਈ. ਨਾਦਰਸ਼ਾਹ ਦੇ ਹਮਲੇ, ਨਾਦਰ ਸ਼ਾਹ ਦੇ ਕਾਫਲਿਆਂ ਦੀ ਲੁੱਟ, ਜ਼ਕਰੀਆ ਖਾਨ ਦੀਆਂ ਸਖ਼ਤੀਆਂ, ਮੱਸਿ ਰੰਗੜ ਦਾ ਕਤਲ, ਬਾਬਾ ਬੋਤਾ ਸਿੰਘ-ਬਾਬਾ ਗਰਜਾ ਸਿੰਘ ਦੀ ਸ਼ਹੀਦੀ, ਜੁਲਾਈ 1745 ਈ. ਵਿਚ ਭਾਈ ਤਾਰੂ ਸਿੰਘ ਦੀ ਸ਼ਹੀਦੀ, ਦੀਵਾਨ ਜਸਪਤ ਰਾਇ ਦੀ ਮੌਤ, ਛੋਟਾ ਘੱਲੂਘਾਰਾ (1746 ਈ.) ਆਦਿ ਘਟਨਾਵਾਂ ਹੋਈਆਂ। ਛੋਟੇ ਘੱਲੂਘਾਰੇ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਬੜੀ ਸੂਰਮਗਤੀ ਨਾਲ ਲੜੇ।

ਫਿਰ ਖ਼ਾਲਸੇ ਨੇ ਦੁਰਾਨੀਆਂ, ਅਫ਼ਗਾਨੀਆਂ ਨਾਲ ਟਾਕਰਾ ਕੀਤਾ, ਦੀਨਾ ਬੇਗ ਨਾਲ ਟੱਕਰ (1748 ਈ.), ਮੀਰ ਮੰਨੂੰ ਦੀਆਂ ਸਖ਼ਤੀਆਂ, ਅਹਿਮਦਸ਼ਾਹ ਦੁਰਾਨੀ ਦਾ ਦੂਜਾ ਹਮਲਾ (1747 ਈ.), ਦੀਵਾਨ ਕੌੜਾ ਮੱਲ ਦੀ ਸ਼ਾਹ ਨਿਵਾਜ ਨਾਲ ਮੁਲਤਾਨ ਦੀ ਲੜਾਈ ਹੋਈ ਇਸ ਲੜਾਈ ਵਿਚ ਖਾਲਸਾ ਪੰਥ ਨੇ ਦੀਵਾਨ ਕੌੜਾ ਮੱਲ ਦੀ ਮਦਦ ਕੀਤੀ ਤੇ ਜਿੱਤ ਪ੍ਰਾਪਤ ਕੀਤੀ। ਦੀਵਾਨ ਕੌੜਾ ਮੱਲ ਦੀ ਜਿੱਤ ਪਿੱਛੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਧਰਮ ਧੁਜ ਬਣ ਕੇ ਦੀਵਾਨ ਕੌੜਾ ਮੱਲ ਕੋਲੋਂ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਅਤੇ ਸਰੋਵਰ ਦੀ ਕਾਰ-ਸੇਵਾ ਕਰਵਾਈ ਅਤੇ ਦੀਵਾਨ ਕੌੜਾ ਮੱਲ ਕੋਲੋਂ ਹੀ ਤਿੰਨ ਲੱਖ ਰੁਪਏ ਖ਼ਰਚ ਕੇ ਗੁਰਦੁਆਰਾ ਬਾਲ ਲੀਲਾ ਨਨਕਾਣਾ ਸਾਹਿਬ ਦੀ ਇਮਾਰਤ ਤੇ ਇਕ ਵੱਡਾ ਸਰੋਵਰ ਬਣਾਇਆ।[6]

ਖ਼ਾਲਸਾ ਪੰਥ ਦੀ ਧਾਰਮਿਕ ਅਗਵਾਈ. ਧਰਮ ਧੁਜ ਬਣ ਕੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਖ਼ਾਲਸਾ ਪੰਥ ਦੀ ਧਾਰਮਿਕ ਅਗਵਾਈ ਵੀ ਕੀਤੀ। 'ਮਿਸਲ ਕਾਲ' ਸਮੇਂ ਜਦੋਂ ਸਰਦਾਰ ਕਪੂਰ ਸਿੰਘ ਨੂੰ ਨਵਾਬੀ ਮਿਲੀ ਤਾਂ ਉਸ ਵੇਲੇ ਨਵਾਬ ਕਪੂਰ ਸਿੰਘ ਖ਼ਾਲਸਾ ਪੰਥ ਦੇ ਰਾਜਸੀ ਤੇ ਧਾਰਮਿਕ ਜਥੇਦਾਰ ਸਨ ਅਤੇ ਸਾਰੇ ਸਿੱਖ ਉਨ੍ਹਾਂ ਦੀ ਅਗਵਾਈ ਵਿਚ ਧਾਰਮਿਕ ਤੇ ਰਾਜਸੀ ਫੈਸਲੇ ਕਰਦੇ ਸਨ।[7] ਅਕਤੂਬਰ, 1753 ਈ. ਨੂੰ ਨਵਾਬ ਕਪੂਰ ਸਿੰਘ ਅਕਾਲ ਚਲਾਣਾ ਕਰ ਗਏ।[7] 10 ਅਪ੍ਰੈਲ, 1754 ਈ. ਨੂੰ ਵੈਸਾਖੀ ਦੇ ਦਿਹਾੜੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਖ਼ਾਲਸਾ ਦੀਵਾਨ ਸਜਿਆ। ਸਰਬੱਤ ਸੰਗਤ ਨੇ ਨਵਾਬ ਕਪੂਰ ਸਿੰਘ ਲਈ ਅਰਦਾਸ ਕੀਤੀ ਅਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਹਰ ਪ੍ਰਕਾਰ ਯੋਗ ਜਾਣ ਕੇ ਨਵਾਬ ਕਪੂਰ ਸਿੰਘ ਦੀ ਥਾਂ ਖਾਲਸੇ ਦਾ ਰਾਜਸੀ ਤੇ ਧਾਰਮਿਕ ਜਥੇਦਾਰ ਥਾਪਿਆ।[8] ਨਵਾਬੀ ਦਾ ਖ਼ਿਤਾਬ ਵੀ ਜਥੇਦਾਰ ਜੱਸਾ ਸਿੰਘ ਜੀ ਨੂੰ ਦੇ ਦਿੱਤਾ। ਇਸ ਤਰ੍ਹਾਂ ਆਪ ਧਾਰਮਿਕ ਤੇ ਰਾਜਸੀ ਤੌਰ 'ਤੇ ਖ਼ਾਲਸਾ ਪੰਥ ਦੇ ਝੰਡਾ ਬਰਦਾਰ (ਧਰਮ ਧੁਜ) ਪੱਕੇ ਤੌਰ 'ਤੇ ਬਣ ਗਏ।

ਧਰਮ ਧੁਜ ਹੁੰਦਿਆਂ ਜਥੇਦਾਰ ਜੱਸਾ ਸਿੰਘ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਵੀ ਅੰਮ੍ਰਿਤ ਸੰਚਾਰ 'ਤੇ ਜ਼ੋਰ ਦਿੱਤਾ। ਭਾਵੇਂ ਉਹ ਸਮਾਂ ਜੰਗਾਂ-ਯੁੱਧਾਂ ਦਾ ਸੀ, ਪਰੰਤੂ ਜਥੇਦਾਰ ਜੱਸਾ ਸਿੰਘ ਜੀ ਨਾਲ-ਨਾਲ ਅੰਮ੍ਰਿਤ ਦੇ ਪ੍ਰਚਾਰ ਵੱਲ ਵੀ ਧਿਆਨ ਦਿੰਦੇ ਸਨ। ਸੰਗਤ ਵਿਚ ਕੀਰਤਨ ਕਰਦੇ ਰਹੇ। 'ਆਸਾ ਦੀ ਵਾਰ' ਕਦੇ ਖੁੰਝਾਈ ਨਹੀਂ।

ਬਾਬਾ ਦੀਪ ਸਿੰਘ ਜੀ ਜਦ ਬੀੜ ਦੀ ਸੁਧਾਈ ਲਈ ਕਰਤਾਰਪੁਰ ਆਏ ਤਾਂ ਆਪ ਹੱਥੀਂ ਉਨ੍ਹਾਂ ਦੀ ਸੇਵਾ ਕਰਦੇ ਰਹੇ ਅਤੇ ਰਾਖੀ ਦੇ ਪੂਰੇ ਇੰਤਜ਼ਾਮ ਵੀ ਕੀਤੇ। ਉਨ੍ਹਾਂ ਦੇ ਇਸ ਵਤੀਰੇ ਕਰਕੇ ਬਹੁਤੇ ਲੋਕੀਂ ਅੰਮ੍ਰਿਤ-ਪਾਨ ਕਰਨ ਲਈ ਉਨ੍ਹਾਂ ਕੋਲ ਆਉਂਦੇ ਸਨ। ਅੰਮ੍ਰਿਤ-ਪਾਨ ਕਰਨ ਵਾਲੇ ਨੂੰ ਕਛਹਿਰਾ, ਕੁੜਤਾ, ਦਸਤਾਰ, ਚਾਦਰ ਤੇ ਕਿਰਪਾਨ ਉਹ ਆਪਣੇ ਵੱਲੋਂ ਦਿੰਦੇ ਸਨ। ਕੜਾਹ ਪ੍ਰਸ਼ਾਦ ਤੇ ਹੋਰ ਅਰਦਾਸ ਵੀ ਆਪਣੇ ਵੱਲੋਂ ਕਰਦੇ ਸਨ। ਅੰਮ੍ਰਿਤ ਛਕਣ ਤੋਂ ਬਾਅਦ ਕੋਈ ਉਨ੍ਹਾਂ ਪਾਸ ਰਹਿਣਾ ਚਾਹੁੰਦਾ ਤਾਂ ਪੂਰੀ ਆਗਿਆ ਸੀ, ਪਰ ਜੇ ਕੋਈ ਹੋਰ ਜਥੇ ਵਿਚ ਜਾਣਾ ਚਾਹੁੰਦਾ ਜਾਂ ਘਰ ਜਾਣਾ ਚਾਹੁੰਦਾ ਤਾਂ ਵੀ ਨਾ ਰੋਕਦੇ।[9]

ਇਸੇ ਤਰ੍ਹਾਂ ਪਟਿਆਲਾ ਰਿਆਸਤ ਦੇ ਮਹਾਰਾਜੇ ਅਮਰ ਸਿੰਘ ਨੇ ਵੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਪਾਸੋਂ ਅੰਮ੍ਰਿਤ ਛਕਿਆ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਧਰਮ ਧੁਜ ਹੋਣ ਕਰਕੇ ਪੰਥਕ ਏਕਤਾ ਲਈ ਵੀ ਆਪਣਾ ਯੋਗਦਾਨ ਪਾਇਆ। ਪੰਥ ਵਿਚ ਕਦੇ ਦੁਫੇੜ ਨਹੀਂ ਪੈਣ ਦਿੱਤਾ। ਜਦੋਂ ਇਕ ਵਾਰ ਬਾਬਾ ਆਲਾ ਸਿੰਘ ਪਟਿਆਲੇ ਨੂੰ ਅਬਦਾਲੀ ਦੀ ਮਦਦ ਕਰਨ ਕਰਕੇ ਸਜ਼ਾ ਦੇਣ ਦਾ ਫ਼ੈਸਲਾ ਕਰ ਲਿਆ ਤਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਆਪ ਦਖ਼ਲ ਦੇ ਕੇ ਮਿਸਲਾਂ ਦੇ ਸਰਦਾਰਾਂ ਨੂੰ ਸਮਝਾਇਆ ਕਿ ਬਾਬਾ ਆਲਾ ਸਿੰਘ ਨੇ ਜੋ ਕੁਝ ਠੀਕ ਜਾਂ ਗਲਤ ਕੀਤਾ ਹੈ, ਉਹ ਵਕਤ ਦੀ ਕੂਟਨੀਤਕ ਲੋੜ ਸੀ। ਸਮਾਂ ਟਾਲਣਾ ਜ਼ਰੂਰੀ ਸੀ ਜੇ ਉਹ ਅਬਦਾਲੀ ਨੂੰ ਪਾਣੀਪਤ ਰਸਦ ਭੇਜਦਾ ਰਿਹਾ ਤਾਂ ਦੂਜੇ ਪਾਸੇ ਤੁਹਾਨੂੰ ਗੋਲਾ, ਬਾਰੂਦ ਤੇ ਘੋੜੇ ਦਿੰਦਾ ਰਿਹਾ। ਇਸ ਤਰ੍ਹਾਂ ਪੰਥਕ ਅੰਗ ਵੱਖਰੇ ਕਰਨੇ ਠੀਕ ਨਹੀਂ ਤੇ ਇੱਥੋਂ ਤਕ ਕਿਹਾ ਕਿ ਇਹ ਗੁਰੂ ਦਾ ਸਿੱਖ ਹੈ, ਇਨ੍ਹਾਂ ਵਿਰੁੱਧ ਕੋਈ ਸ਼ਬਦ ਹੱਤਕ ਵਾਲਾ ਵੀ ਨਹੀਂ ਬੋਲਣਾ। ਚੰਗਾ ਇਹ ਹੋਵੇਗਾ ਕਿ ਇਨ੍ਹਾਂ ਨੂੰ ਤਨਖ਼ਾਹ ਲਗਾ ਕੇ ਮੁੜ ਅੰਮ੍ਰਿਤ ਛਕਾ ਕੇ ਪੰਥ ਵਿਚ ਰਲਾ ਲਿਆ ਜਾਵੇ।[10] ਫਿਰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਬਾਬਾ ਆਲਾ ਸਿੰਘ ਜੀ ਨੂੰ ਅੰਮ੍ਰਿਤ ਵੀ ਆਪਣੇ ਹੱਥੀਂ ਪੰਜ ਪਿਆਰਿਆਂ 'ਚ ਸ਼ਾਮਲ ਹੋ ਕੇ ਛਕਾਇਆ ਤੇ ਆਪਣੇ ਹੱਥੀਂ ਕੜਾਹ ਪ੍ਰਸ਼ਾਦ ਵਰਤਾਇਆ ਤੇ ਸਭ ਸਰਦਾਰਾਂ ਨਾਲ ਬੈਠ ਕੇ ਇਕੱਠਿਆਂ ਲੰਗਰ ਛਕਿਆ।[11] ਪੰਥਕ ਏਕਤਾ ਦੀ ਇਕ ਹੋਰ ਘਟਨਾ ਸਾਹਮਣੇ ਆਉਂਦੀ ਹੈ, ਜਦੋਂ ਕਰਤਾਰਪੁਰ ਦੇ



ਧੀਰਮੱਲੀਆਂ 'ਚੋਂ ਸੋਢੀ ਗੁਲਾਬ ਸਿੰਘ ਨੇ ਪੰਥ ਦਾ ਅੰਗ ਬਣਨ ਦੀ ਬੇਨਤੀ ਕੀਤੀ ਤਾਂ ਸਿੱਖ ਸਰਦਾਰਾਂ ਦਰਬਾਰਾ ਸਿੰਘ ਆਦਿ ਨੇ ਕਿਹਾ ਕਿ ਇਸ ਵਾਸਤੇ ਅੰਮ੍ਰਿਤ ਛਕ ਸਿੰਘ ਸਜਣ ਉਪਰੰਤ ਹੀ ਪੰਥ ਵਿਚ ਸ਼ਾਮਲ ਹੋਇਆ ਜਾ ਸਕਦਾ ਹੈ। ਜਦੋਂ ਕਰਤਾਰਪੁਰ (ਜਲੰਧਰ) ਇਕੱਠ ਕੀਤਾ ਤਾਂ ਖ਼ਾਲਸੇ ਨੂੰ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਸੀ ਕਿ ਧੀਰਮੱਲੀਆਂ ਨਾਲ ਨਹੀਂ ਵਰਤਣਾ, ਪਰ ਹੁਣ ਇਨ੍ਹਾਂ ਲੋਕਾਂ ਨੇ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਬਣਨਾ ਕਬੂਲ ਕਰ ਲਿਆ ਹੈ। ਇਸ ਲਈ ਮਹਾਰਾਜ ਦੀ ਆਗਿਆ ਅਨੁਸਾਰ ਇਹ ਪੰਥ 'ਚ ਸ਼ਮੂਲੀਅਤ ਲਾਇਕ ਹੈ। ਉਨ੍ਹਾਂ ਨੂੰ ਆਪਣੇ ਹੱਥੀਂ ਅੰਮ੍ਰਿਤ ਛਕਾਇਆ। ਫਿਰ ਉਨ੍ਹਾਂ ਨੂੰ ਕਿਹਾ ਲੰਗਰ ਤਿਆਰ ਕਰਿਆ ਤੇ ਸਾਰਿਆਂ ਨੇ ਪੰਗਤ ਵਿਚ ਬੈਠ ਕੇ ਉਨ੍ਹਾਂ ਦੇ ਹੱਥੀਂ ਲੰਗਰ ਛਕਿਆ।[12]

ਧਰਮ ਧੁਜ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਇਕ ਧਰਮੀ ਪੁਰਸ਼ ਸੀ। ਦਸ ਗੁਰੂ ਸਾਹਿਬਾਨ ਤੇ ਅਕਾਲ ਪੁਰਖ ਦੀ ਸਰਪ੍ਰਸਤੀ ਤੇ ਸ਼ਕਤੀ, ਬਖ਼ਸ਼ਿਸ਼ ਵਿਚ ਉਨ੍ਹਾਂ ਦਾ ਦ੍ਰਿੜ੍ਹ ਇਰਾਦਾ ਤੇ ਅਟੱਲ ਵਿਸ਼ਵਾਸ ਸੀ। ਇਸ ਦੀ ਇਕ ਮਿਸਾਲ ਇਹ ਮਿਲਦੀ ਹੈ ਕਿ ਇਕ ਵਾਰ ਜਲੰਧਰ ਦੇ ਸੂਬੇਦਾਰ ਅਦੀਨਾ ਬੇਗ ਨੇ ਸਾਂਝਾ ਮੁਹਾਜ ਬਣਾਉਣ ਤੇ ਆਪਣਾ ਰਾਜ ਬਣਾਉਣ ਲਈ ਪੱਤਰ ਲਿਖਿਆ ਤਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਵਾਹਿਗੁਰੂ 'ਤੇ ਭਰੋਸਾ ਪ੍ਰਗਟ ਕਰਦਿਆਂ ਕਿਹਾ ਕਿ 'ਸਮਝੌਤਾ ਕਿਸੇ ਸੂਰਤ ਵਿਚ ਨਹੀਂ ਹੋ ਸਕਦਾ ਕਿਉਂਕਿ ਦੋਹਾਂ ਵਿਚ ਖ਼ਿਆਲਾਂ ਦਾ ਅੰਤਰ ਹੈ। ਸਿੱਖ ਉਸੇ ਹੀ ਤਲਵਾਰ ਨਾਲ ਰਾਜ ਬਣਾਉਣਗੇ ਜਿਸ ਨਾਲ ਮੁਗਲਾਂ ਬਣਾਇਆ ਹੈ। ਮੁਲਾਕਾਤ ਮੈਦਾਨ-ਏ-ਜੰਗ ਵਿਚ ਹੀ ਹੋਵੇਗੀ। ਸ਼ਹੀਦੀਆਂ ਲਏ ਤੇ ਖ਼ੂਨ ਬਹਾਏ ਬਗੈਰ ਅਜ਼ਾਦੀਆਂ ਨਹੀਂ ਮਿਲਦੀਆਂ। ਸਿੱਖਾਂ ਦੀ ਚਮਕਦੀ ਤਲਵਾਰ ਦੇਖ ਕੇ ਮੁਗਲ ਸਮਝੌਤੇ ਦੀਆਂ ਗੱਲਾਂ ਕਰਨ ਲੱਗ ਪਏ ਹਨ। ਜਦ ਇਹ ਕਿਰਪਾਨ ਚੱਲ ਪਈ ਤਾਂ ਰਾਜ ਕਦਮਾਂ 'ਚ ਹੋਵੇਗਾ। ਰਾਜ ਕਰੇਗਾ ਖ਼ਾਲਸਾ ਦਾ ਵਾਕ ਕਿਸੇ ਦੇ ਰਹਿਮ-ਕਰਮ ਨਾਲ ਨਹੀਂ, ਇਹ ਵਾਹਿਗੁਰੂ ਦੀ ਰਹਿਮਤ ਤੇ ਬਖ਼ਸ਼ਿਸ਼ ਨਾਲ ਪੂਰਾ ਹੋਵੇਗਾ। ਜਿਨ੍ਹਾਂ ਦੇ ਮੱਥੇ 'ਤੇ ਰੱਬ ਆਪੂੰ ਮੁਲਖ ਲਿਖ ਦੇਵੇ ਉਹ ਹੋਰਨਾਂ ਪਾਸੋਂ ਕਾਗਜ਼ 'ਤੇ ਕੀ ਲਿਖਵਾਵੇ। ਜਿਸ 'ਤੇ ਦੋਹਾਂ ਜ਼ਹਾਨਾਂ ਦਾ ਪਾਤਸ਼ਾਹ ਪ੍ਰਸੰਨ ਹੋਵੇ ਉਸ ਨੂੰ ਹੋਰ ਕਿਸੇ ਖੁਸ਼ੀ ਦੀ ਲੋੜ ਨਹੀਂ।[13] ਇਹ ਬੋਲ ਧਰਮ ਧੁਜ ਜਥੇਦਾਰ ਜੱਸਾ ਸਿੰਘ ਜੀ ਦੇ ਗੁਰੂ ਤੇ ਗੁਰੂ ਦੀਆਂ ਬਖ਼ਸ਼ਿਸ਼ਾਂ ਲਈ ਅਟੱਲ ਵਿਸ਼ਵਾਸ ਦੀ ਸਿਖ਼ਰ ਸੀ ਅਤੇ ਗੁਰੂ ਸਿੱਖਾਂ ਨੂੰ ਆਪਣੇ ਰਾਜ ਤੇ ਬਾਦਸ਼ਾਹਤ ਦੀ ਮੁਰਾਦ ਪੂਰੀ ਵੀ ਕੀਤੀ।

ਮੁਗਲਾਂ ਤੇ ਦੁਰਾਨੀਆਂ ਨੇ ਛੋਟੇ, ਵੱਡੇ ਘੱਲੂਘਾਰਿਆਂ ਵੇਲੇ ਅਤੇ ਹੋਰ ਛੋਟੀਆਂ-ਮੋਟੀਆਂ ਝੜਪਾਂ ਵੇਲੇ ਖ਼ਾਲਸਾ ਪੰਥ ਦਾ ਬਹੁਤ ਨੁਕਸਾਨ ਕੀਤਾ। ਵੱਡੇ ਘੱਲੂਘਾਰੇ ਸਮੇਂ ਇਕ ਹੀ ਦਿਨ ਵਿਚ 30,000 ਤੋਂ ਜ਼ਿਆਦਾ ਸਿੰਘਾਂ-ਸਿੰਘਣੀਆਂ ਤੇ ਬੱਚਿਆਂ ਨੂੰ ਸ਼ਹੀਦ ਕਰਵਾ ਕੇ ਵੀ 'ਖ਼ਾਲਸਾ ਪੰਥ ਤੱਤ ਖਾਲਸੋ ਸੋ ਰਹਯੋ, ਗਯੋ ਸੁ ਖੋਟ ਗਵਾਇ' ਬੋਲਦਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ। ਦੁਰਾਨੀਆਂ ਵੱਲੋਂ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਨੂੰ ਢਾਹੁਣਾ, ਸਰੋਵਰ ਨੂੰ ਪੂਰਨਾ, ਬੁੰਗੇ ਬਰਬਾਦ ਕਰਨੇ ਇਹ ਸਭ ਤੋਂ ਜ਼ਿਆਦਾ ਅਸਹਿ ਸੀ। ਦੂਜੇ ਪਾਸੇ ਵੱਡੇ ਘੱਲੂਘਾਰੇ ਤੋਂ ਬਾਅਦ ਅਹਿਮਦਸ਼ਾਹ ਦੁਰਾਨੀ ਸ੍ਰੀ ਦਰਬਾਰ ਸਾਹਿਬ ਅਤੇ ਉਸ ਦੀ ਜ਼ਮੀਨ ਜਾਇਦਾਦ ਨੁਸ਼ਹਿਰਾ ਪੰਨੂੰਆਂ ਦੇ ਚੌਧਰੀ ਸਾਹਿਬ ਰਾਇ ਪਾਸ ਗਹਿਣੇ ਰੱਖ ਗਿਆ ਸੀ। ਉਸ ਲਈ ਸ਼ਰਤ ਇਹ ਸੀ ਕਿ ਜਦੋਂ ਤਕ ਇਹ ਰਕਮ ਵਾਪਸ ਨਹੀਂ ਹੁੰਦੀ, ਦਰਬਾਰ ਸਾਹਿਬ ਦੀ ਚੜ੍ਹਤ ਚੌਧਰੀ ਸਾਹਿਬ ਰਾਇ ਲਵੇਗਾ।[14] ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਧਰਮ ਧੁਜ ਬਣ ਕੇ ਸਰਹੰਦ ਫ਼ਤਹਿ ਕੀਤਾ। ਸਰਹੰਦ ਦੀ ਫ਼ਤਹਿ ਤੋਂ ਪਿੱਛੋਂ ਖ਼ਾਲਸੇ ਨੂੰ ਬਹੁਤ ਸਾਰਾ ਧਨ ਮਿਲਿਆ। ਸਰਦਾਰਾਂ ਦੁਆਰਾ ਇਸ ਧਨ ਦੀ ਵੰਡ 'ਚ ਜਥੇਦਾਰ ਜੱਸਾ ਸਿੰਘ ਜੀ ਨੂੰ ਨੌਂ ਲੱਖ ਉਸ ਸਮੇਂ ਹਿੱਸੇ ਆਇਆ।[15] ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਸਰਬੱਤ ਖ਼ਾਲਸਾ ਸੱਦ ਕੇ ਸ੍ਰੀ

ਅਤੇ ਸਰਕਾਰੀ ਫ਼ੌਜ ਦੀ ਝੜਪ ਹੋ ਗਈ। ਲਾਹੌਰ ਦੇ ਦੀਵਾਨ ਲੱਖਪਤ ਰਾਏ ਦਾ ਭਰਾ ਜਸਪਤ ਰਾਏ ਝੜਪ ਵਿਚ ਮਾਰਿਆ ਗਿਆ। ਲਖਪਤ ਰਾਏ ਨੇ ਬਦਲਾ ਲੈਣ ਲਈ ਲਾਹੌਰ ਅਤੇ ਕਾਹਨੂੰਵਾਨ ਵਿਚ ਘਿਰੇ ਹਜ਼ਾਰਾਂ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ। ਇਸ ਲੜਾਈ ਵਿਚ ਨਵਾਬ ਕਪੂਰ ਸਿੰਘ ਅਤੇ ਜਥੇਦਾਰ ਜੱਸਾ ਸਿੰਘ ਜੀ ਨੇ ਬਹੁਤ ਸੂਰਬੀਰਤਾ ਦਿਖਾਈ। ਇਸ ਕਤਲੇਆਮ ਨੂੰ ਛੋਟਾ ਘੱਲੂਘਾਰਾ ਕਿਹਾ ਜਾਂਦਾ ਹੈ।

1749 ਈ. ਵਿਚ ਖ਼ਾਲਸੇ ਨੇ ਦੀਵਾਨ ਕੌੜਾ ਮੱਲ ਨੂੰ ਮੁਲਤਾਨ ਦਾ ਸੂਬੇਦਾਰ ਬਣਨ ਵਿਚ ਫ਼ੌਜੀ ਸਹਾਇਤਾ ਦਿੱਤੀ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਇਸ ਸਹਾਇਤਾ ਦੇ ਬਦਲੇ ਦੀਵਾਨ ਕੌੜਾ ਮੱਲ ਤੋਂ ਗੁਰਦੁਆਰਾ ਬਾਲ ਲੀਲ੍ਹਾ ਨਨਕਾਣਾ ਸਾਹਿਬ ਵਿਖੇ ਬਣਵਾਇਆ ਅਤੇ ਬਹੁਤ ਸਾਰੇ ਗੁਰਦੁਆਰਾ ਸਾਹਿਬਾਨ ਦੀ ਮੁਰੰਮਤ ਕਰਵਾਈ।

1761 ਈ. ਵਿਚ ਅਬਦਾਲੀ ਨੇ ਪਾਣੀਪਤ ਵਿਖੇ ਮਰਹੱਟਿਆਂ ਨੂੰ ਹਰਾਇਆ। ਅਬਦਾਲੀ ਮਰਹੱਟਿਆਂ ਦਾ ਸਾਰਾ ਮਾਲ-ਧਨ ਅਤੇ 2200 ਔਰਤਾਂ ਨੂੰ ਬੰਦੀ ਬਣਾ ਕੇ ਆਪਣੇ ਨਾਲ ਲਿਜਾ ਰਿਹਾ ਸੀ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਦਲ ਖ਼ਾਲਸਾ ਦੀ ਅਗਵਾਈ ਕਰਕੇ ਇਨ੍ਹਾਂ ਬੰਦੀ ਔਰਤਾਂ ਨੂੰ ਅਜ਼ਾਦ ਕਰਵਾਇਆ ਅਤੇ ਘਰੋ-ਘਰੀ ਪਹੁੰਚਾਇਆ।

1761 ਈ. ਵਿਚ ਖ਼ਾਲਸੇ ਨੇ ਲਾਹੌਰ ਸ਼ਹਿਰ ਉੱਤੇ ਘੇਰਾ ਪਾ ਲਿਆ। ਲਾਹੌਰ ਦਾ ਮੁਖੀ ਉਬੇਦ ਖਾਂ ਕਿਲ੍ਹੇ ਵਿਚ ਹੀ ਲੁਕਿਆ ਰਿਹਾ। ਖ਼ਾਲਸਾ ਫ਼ੌਜ ਨੇ ਲਾਹੌਰ ਉੱਤੇ ਕਬਜ਼ਾ ਕਰ ਲਿਆ। ਇਹ ਖ਼ਾਲਸੇ ਦੀ ਪਹਿਲੀ ਇਤਿਹਾਸਕ ਜਿੱਤ ਸੀ। ਕੌਮ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ 'ਸੁਲਤਾਨ-ਉਲ-ਕੌਮ' ਦੇ ਖਿਤਾਬ ਨਾਲ ਨਿਵਾਜਿਆ। ਲਾਹੌਰ ਦੀ ਜਿੱਤ ਦੀ ਖੁਸ਼ੀ ਵਿਚ ਨਵਾਂ ਸਿੱਕਾ ਜਾਰੀ ਕੀਤਾ।

1762 ਈ. ਵਿਚ ਅਬਦਾਲੀ ਨੇ ਛੇਵਾਂ ਹਮਲਾ ਸਿਰਫ਼ ਸਿੱਖਾਂ ਨੂੰ ਖ਼ਤਮ ਕਰਨ ਲਈ ਕੀਤਾ। ਮਲੇਰਕੋਟਲਾ ਨੇੜੇ ਕੁੱਪ-ਰੁਹੀੜੇ ਪਿੰਡ ਦੇ ਅਸਥਾਨ ਕੋਲ ਖ਼ਾਲਸਾ ਫ਼ੌਜ ਅਤੇ ਅਬਦਾਲੀ ਦੀ ਫ਼ੌਜ ਵਿਚਕਾਰ ਘਮਸਾਨ ਦਾ ਯੁੱਧ ਹੋਇਆ। ਇਸ ਯੁੱਧ ਵਿਚ 25000 ਤੋਂ 30000 ਸਿੱਖ ਸ਼ਹੀਦ ਹੋਏ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਇਸ ਯੁੱਧ ਵਿਚ 22 ਫੱਟ ਲੱਗੇ। ਇਸ ਕਤਲੇਆਮ ਨੂੰ ਵੱਡਾ ਘੱਲੂਘਾਰਾ ਕਹਿੰਦੇ ਹਨ।

1764 ਈ. ਨੂੰ ਖ਼ਾਲਸੇ ਨੇ ਸਰਹੰਦ ਉੱਪਰ ਹਮਲਾ ਕੀਤਾ। ਯੁੱਧ ਵਿਚ ਸਰਹੰਦ ਦਾ ਗਵਰਨਰ ਜ਼ਾਲਮ ਖਾਂ ਮਾਰਿਆ ਗਿਆ। ਸਰਹਿੰਦ ਦੀ ਜਿੱਤ ਵਿੱਚੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਹਿੱਸੇ 9 ਲੱਖ ਰੁਪਏ ਆਏ, ਜੋ ਸਾਰੇ ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਲਈ ਦੇ ਦਿੱਤੇ। ਛੋਟੇ ਸਾਹਿਬਜ਼ਾਦਿਆਂ ਦੀ ਮਿੱਠੀ ਯਾਦ ਵਿਚ ਗੁਰਦੁਆਰਾ ਫਤਹਿਗੜ੍ਹ ਸਾਹਿਬ ਬਣਵਾਇਆ।

1777 ਈ. ਨੂੰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਕਪੂਰਥਲੇ ਉੱਪਰ ਹਮਲਾ ਕਰਨ ਉਪਰੰਤ ਕਬਜ਼ਾ ਕਰ ਲਿਆ ਅਤੇ ਆਪਣੀ ਰਾਜਧਾਨੀ ਬਣਾਇਆ। ਧੀਰ ਮੱਲੀਏ ਪੰਥ ਵਿੱਚੋਂ ਛੇਕੇ ਹੋਏ ਸਨ। ਸ. ਗੁਲਾਬ ਸਿੰਘ ਸੋਢੀ ਦੀ ਬੇਨਤੀ ਉੱਪਰ ਖ਼ਾਲਸੇ ਦੀਆਂ ਸ਼ਰਤਾਂ ਅਨੁਸਾਰ ਧੀਰ ਮੱਲੀਏ ਮੁੜ ਸਿੱਖ ਜਗਤ ਦਾ ਅੰਗ ਬਣ ਗਏ। ਇਹ ਫੈਸਲਾ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਵਿਚ ਲਿਆ ਗਿਆ।

ਪੰਥ ਦੇ ਦੋ ਮਹਾਨ ਜਰਨੈਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਅਤੇ ਸ. ਬਘੇਲ ਸਿੰਘ ਦੀ ਕਮਾਨ ਹੇਠ ਸਿੱਖਾਂ ਨੇ ਮਾਰਚ 1783 ਈ. ਵਿਚ ਦਿੱਲੀ ਪਹੁੰਚ ਕੇ ਛਾਉਣੀ ਪਾਈ। ਇਸ ਜਗ੍ਹਾ ਨੂੰ ਹੁਣ ਤੀਸ ਹਜ਼ਾਰੀ ਕੋਰਟ ਕਿਹਾ ਜਾਂਦਾ ਹੈ। ਉਸ ਸਮੇਂ ਦਿੱਲੀ ਵਿਚ ਸ਼ਾਹ ਆਲਮ ਦੂਜਾ ਹੁਕਮਰਾਨ ਸੀ। 11 ਮਾਰਚ 1783 ਨੂੰ ਲਾਲ ਕਿਲ੍ਹੇ ਉੱਪਰ ਕਬਜ਼ਾ ਕਰ ਲਿਆ ਗਿਆ। ਸ. ਬਘੇਲ ਸਿੰਘ ਨੇ ਲਾਲ ਕਿਲ੍ਹੇ ਉੱਪਰ ਕੇਸਰੀ ਨਿਸ਼ਾਨ ਲਹਿਰਾਇਆ



ਅਤੇ ਦੀਵਾਨ-ਏ-ਆਮ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਬਾਦਸ਼ਾਹ ਐਲਾਨ ਕੀਤਾ ਗਿਆ। ਪਰੰਤੂ ਜਥੇਦਾਰ ਜੱਸਾ ਸਿੰਘ ਜੀ ਰਾਮਗੜ੍ਹੀਆ ਦੀ ਵਿਰੋਧਤਾ ਕਾਰਨ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਤਖ਼ਤ ਛੱਡ ਦਿੱਤਾ ਕਿਉਂਕਿ ਆਪ ਨਿੱਜ ਤੋਂ ਉੱਪਰ ਸਨ ਅਤੇ ਆਪਸੀ ਲੜਾਈ ਦੇ ਹੱਕ ਵਿਚ ਨਹੀਂ ਸਨ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਆਪਣੀ ਅਖੀਰਲੀ ਉਮਰੇ ਮੁਹਿੰਮਾਂ ਵਿਚ ਜਾਣਾ ਘੱਟ ਕਰ ਦਿੱਤਾ। ਆਪਣੇ ਇਲਾਕੇ ਦਾ ਪ੍ਰਬੰਧ ਸ. ਭਾਗ ਸਿੰਘ ਦੇ ਸਪੁਰਦ ਕਰਕੇ ਜ਼ਿਆਦਾ ਸਮਾਂ ਸ੍ਰੀ ਦਰਬਾਰ ਸਾਹਿਬ ਵਿਚ ਗੁਜ਼ਾਰਦੇ। ਅੰਤ 20 ਅਕਤੂਬਰ 1783 ਨੂੰ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦਾ ਅੰਤਮ ਸਸਕਾਰ ਗੁਰਦੁਆਰਾ ਬਾਬਾ ਅਟੱਲ ਰਾਏ ਜੀ ਨਜ਼ਦੀਕ ਵਿਖੇ ਕੀਤਾ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਿੱਖਾਂ ਲਈ ਘੋਰ ਅੱਤਿਆਚਾਰ ਦਾ ਸਮਾਂ ਸੀ। ਸਿੱਖ ਨਗਰਾਂ ਨੂੰ ਛੱਡ ਕੇ ਜੰਗਲਾਂ ਅਤੇ ਮਾਰੂਥਲਾਂ ਵਿਚ ਰਹਿਣ ਲਈ ਮਜਬੂਰ ਹੋ ਗਏ। ਇਸ ਸਮੇਂ ਵਿਚ ਸਿੰਘਾਂ-ਸਿੰਘਣੀਆਂ ਨੇ ਸੀਸ ਦਿੱਤੇ, ਬੰਦ-ਬੰਦ ਕਟਵਾਏ, ਆਰਿਆਂ ਨਾਲ ਚੀਰੇ ਗਏ, ਚਰਖੜੀਆਂ ਉੱਪਰ ਚੜ੍ਹਾਏ ਗਏ ਅਤੇ ਸਿੱਖਾਂ ਦੇ ਸਿਰਾਂ ਦਾ ਮੁੱਲ ਪਿਆ। ਇਸ ਘੋਰ ਸਮੇਂ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸਭ ਤੋਂ ਮਹਾਨ ਨਾਇਕ ਹੋ ਕੇ ਉਭਰੇ। ਆਪ ਜੀ ਨੇ ਬਹਾਦਰੀ, ਨਿਡਰਤਾ, ਅਡੋਲਤਾ ਅਤੇ ਸਿਦਕ ਦਾ ਇਤਿਹਾਸ ਰਚਿਆ। ਆਪ ਜੀ ਨੇ ਆਪਣੇ ਆਪ ਨੂੰ ਖੱਬੀ ਖਾਂ ਅਖਵਾਉਣ ਵਾਲੇ ਨਾਦਰ ਸ਼ਾਹ, ਮੀਰ ਮੰਨੂੰ, ਜ਼ਕਰੀਆ ਖਾਨ, ਅਦੀਨਾ ਬੇਗ, ਸਲਾਬਤ ਖਾਂ ਵਰਗਿਆਂ ਦੇ ਦੰਦ ਖੱਟੇ ਕੀਤੇ। ਉਸ ਸਮੇਂ ਏਸ਼ੀਆ ਦਾ ਸਭ ਤੋਂ ਵੱਡਾ ਧਾੜਵੀ ਅਤੇ ਨਾਪਾਕ ਲੁਟੇਰਾ ਅਹਿਮਦ ਸ਼ਾਹ ਅਬਦਾਲੀ ਸੀ, ਜਿਸ ਨੇ ਭਾਰਤ ਉੱਤੇ ਗਿਆਰਾਂ ਹਮਲੇ ਕੀਤੇ, ਦਿੱਲੀ ਹਰਾਇਆ, ਮਰਾਠਾ ਸ਼ਕਤੀ ਦਾ ਵਿਨਾਸ਼ ਕੀਤਾ। ਕੌਮ ਦੇ ਸ਼ੇਰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਇਸ ਦਰਿੰਦੇ ਨੂੰ ਭਾਜੜਾਂ ਪਾਈਆਂ। ਆਪ ਜੀ ਨੇ 40 ਸਾਲ ਕੌਮ ਦੀ ਨਿੱਜ ਤੋਂ ਉੱਪਰ ਹੋ ਕੇ ਸੇਵਾ ਕੀਤੀ ਅਤੇ ਬਿਖੜੇ ਸਮੇਂ ਵਿਚ ਕੌਮ ਦੀ ਅਗਵਾਈ ਕੀਤੀ। ਆਪ ਜੀ ਦੀ ਤੇਗ਼ ਨੇ ਦਿੱਲੀ ਝੁਕਾਈ, ਕਾਬਲ ਨਿਵਾਇਆ ਅਤੇ ਪੰਜਾਬ ਦਾ ਰਾਜ ਪੰਜਾਬ ਦੇ ਵਾਰਸਾਂ ਦੇ ਸਪੁਰਦ ਕੀਤਾ। ਸਿੱਖ ਮਿਸਲਾਂ ਨੇ ਉੱਤਰ ਵਿਚ ਕਾਂਗੜਾ, ਦੱਖਣ ਵਿਚ ਮੁਲਤਾਨ, ਪੂਰਬ ਵਿਚ ਸਹਾਰਨਪੁਰ ਅਤੇ ਪੱਛਮ ਵਿਚ ਅਟਕ ਤਕ ਹਕੂਮਤ ਕੀਤੀ। ਆਪ ਜੀ ਨੂੰ ਸਮੁੱਚੀ ਕੌਮ ਨੇ ਪਿਆਰ ਅਤੇ ਸਤਿਕਾਰ ਦਿੱਤਾ। ਪਟਿਆਲਾ ਅਤੇ ਜੀਂਦ ਦੇ ਮਹਾਰਾਜੇ, ਜੰਮੂ, ਕਾਂਗੜਾ, ਬਿਲਾਸਪੁਰ, ਨਾਲਾਗੜ੍ਹ ਦੇ ਸੂਬੇਦਾਰ, ਕੁੰਜਪੁਰ ਅਤੇ ਮਲੇਰਕੋਟਲਾ ਦੇ ਨਵਾਬ ਆਪ ਜੀ ਦੀ ਸ਼ਖ਼ਸੀਅਤ ਦੀ ਦਾਦ ਦਿੰਦੇ ਸਨ। ਭਾਰਤ ਸਰਕਾਰ ਨੇ 1985 ਈ. ਵਿਚ ਇਸ ਮਹਾਨ ਯੋਧੇ ਦੀ ਯਾਦ ਨੂੰ ਸਮਰਪਿਤ ਡਾਕ ਟਿਕਟ ਜਾਰੀ ਕੀਤਾ। ਇੰਡੀਅਨ ਨੈਸ਼ਨਲ ਟਰੱਸਟ ਫਾਰ ਆਰਟ ਐਂਡ ਕਲਚਰ ਹੈਰੀਟੇਜ ਉਨ੍ਹਾਂ ਦੀ ਯਾਦਗਾਰ ਅਤੇ ਕਿਲ੍ਹੇ ਦੀ ਸੰਭਾਲ ਲਈ ਅੱਗੇ ਆਏ ਹਨ।

***

# ਸੂਰਬੀਰ ਯੋਧਾ
# ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਸ. ਜਗਜੀਤ ਸਿੰਘ



ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਸ਼ਰਧਾ, ਘਾਲਣਾ ਅਤੇ ਗੁਰੂ-ਘਰ ਦੀ ਸੇਵਾ ਸਦਕਾ ਹੀ ਖ਼ਾਲਸੇ ਵੱਲੋਂ ਉਨ੍ਹਾਂ ਨੂੰ ਸੁਲਤਾਨ-ਉਲ-ਕੌਮ ਅਰਥਾਤ ਕੌਮ ਦੇ ਬਾਦਸ਼ਾਹ ਦੇ ਰੁਤਬੇ ਨਾਲ ਸਨਮਾਨਿਆ ਗਿਆ। ਨਵਾਬ ਕਪੂਰ ਸਿੰਘ ਦੇ ਕਹੇ ਅਨੁਸਾਰ, ਜੇ ਸੇਵਾ ਸਦਕਾ ਮੇਰੇ ਵਰਗੇ ਪੱਖਾ ਝੱਲਣ ਵਾਲੇ ਗਰੀਬ ਨੂੰ ਪੰਥ ਨਵਾਬ ਦੀ ਪਦਵੀ ਦੇ ਸਕਦਾ ਹੈ, ਤਾਂ ਕੌਣ ਜਾਣਦਾ ਹੈ ਕਿ ਪੰਥ ਤੁਹਾਨੂੰ ਬਾਦਸ਼ਾਹ ਬਣਾ ਦੇਵੇ। ਇਹ ਭਵਿੱਖਬਾਣੀ ਪੂਰੀ ਹੋਈ ਜਦ 1761 ਈ. ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਕਮਾਂਡ ਹੇਠ ਖ਼ਾਲਸੇ ਨੇ ਲਾਹੌਰ ਦੇ ਕਿਲ੍ਹੇ 'ਤੇ ਜਿੱਤ ਪ੍ਰਾਪਤ ਕੀਤੀ ਤੇ ਉਨ੍ਹਾਂ ਨੂੰ ਸੁਲਤਾਨ-ਉਲ-ਕੌਮ ਦੇ ਖਿਤਾਬ ਨਾਲ ਸਨਮਾਨਿਆ ਗਿਆ। ਖ਼ਾਲਸਾ ਫ਼ੌਜਾਂ ਦੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਰਹਿਨੁਮਾਈ ਹੇਠ ਜਥੇਦਾਰ ਜੱਸਾ ਸਿੰਘ ਜੀ ਰਾਮਗੜ੍ਹੀਆ, ਸਰਦਾਰ ਬਘੇਲ ਸਿੰਘ, ਸਰਦਾਰ ਭਾਗ ਸਿੰਘ ਅਤੇ ਸਰਦਾਰ ਗੁਰਦਿੱਤ ਸਿੰਘ ਪੰਥ ਦੇ ਮਹਾਨ ਜਰਨੈਲਾਂ ਨੇ 1783 ਨੂੰ ਸਿੱਖ ਪੰਥ ਦੇ ਕੇਸਰੀ ਨਿਸ਼ਾਨ ਨੂੰ ਜੈਕਾਰਿਆਂ ਦੀ ਗੂੰਜ ਨਾਲ ਦਿੱਲੀ ਦੇ ਲਾਲ ਕਿਲ੍ਹੇ ਉੱਪਰ ਝੁਲਾਇਆ। ਖ਼ਾਲਸੇ ਦੇ ਲੀਡਰ ਹੋਣ ਦੇ ਨਾਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀਵਾਨ-ਏ-ਆਮ ਵਿਖੇ ਤਖ਼ਤ-ਏ-ਤਾਊਸ 'ਤੇ ਬਿਰਾਜਮਾਨ ਹੋਏ। ਸਿੱਖ ਇਤਿਹਾਸ ਦੀ ਇਹ ਬਹੁਤ ਮਹੱਤਵਪੂਰਨ ਘਟਨਾ ਹੈ ਜਦ ਸਿੰਘਾਂ ਨੇ ਦੇਸ਼ ਦੇ ਸਰਵ-ਉੱਚ ਸਿੰਘਾਸਨ 'ਤੇ ਆਪਣਾ ਰਾਜਭਾਗ ਕਾਇਮ ਕੀਤਾ। ਬਾਅਦ ਵਿਚ ਇਕ ਮਤੇ ਅਨੁਸਾਰ ਸਰਦਾਰ ਬਘੇਲ ਸਿੰਘ ਨੂੰ ਉਨ੍ਹਾਂ ਦੀ ਫ਼ੌਜ ਸਮੇਤ ਦਿੱਲੀ ਛੱਡ ਦਿੱਤਾ ਗਿਆ ਤਾਂ ਕਿ ਉਹ ਖੋਜ ਪੜਤਾਲ ਕਰ ਕੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਇਤਿਹਾਸਿਕ ਸਥਾਨਾਂ ਦੀ ਭਾਲ ਕਰਨ ਅਤੇ ਗੁਰਦੁਆਰੇ ਬਣਵਾਉਣ। ਦਸੰਬਰ 1783 ਨੂੰ ਸੱਤ ਇਤਿਹਾਸਿਕ ਗੁਰਦੁਆਰੇ ਸਥਾਪਿਤ ਕਰਨ ਉਪਰੰਤ ਉਹ ਦਿੱਲੀ ਤੋਂ ਪਰਤ ਆਏ।

ਨਵਾਬ ਕਪੂਰ ਸਿੰਘ ਦੇ ਚਲਾਣਾ ਕਰਨ ਉਪਰੰਤ, 10 ਅਪ੍ਰੈਲ 1754 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਖ਼ਾਲਸੇ ਦੇ ਦੀਵਾਨ ਵਿਚ, ਜਿੱਥੇ ਖ਼ਾਲਸਾ ਫ਼ੌਜਾਂ ਦੇ ਬਹੁਤ ਸਾਰੇ ਸਰਦਾਰ ਪੁੱਜੇ ਸਨ, ਸਰਬੱਤ ਸੰਗਤ ਵੱਲੋਂ ਨਵਾਬ ਕਪੂਰ ਸਿੰਘ ਲਈ ਅਰਦਾਸ ਕੀਤੀ ਗਈ ਅਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਹਰ ਪ੍ਰਕਾਰ ਯੋਗ ਜਾਣ ਕੇ ਨਵਾਬ ਸਾਹਿਬ ਦੀ ਥਾਂ ਖ਼ਾਲਸੇ ਦਾ ਰਾਜਸੀ ਅਤੇ ਧਾਰਮਿਕ ਜਥੇਦਾਰ ਥਾਪਿਆ ਗਿਆ। ਮਿਸਲਾਂ ਦੇ ਆਪਸੀ ਵਿਰੋਧ ਅਤੇ ਲੜਾਈ-ਝਗੜਿਆਂ ਦੇ ਫੈਸਲੇ ਵੀ ਜਥੇਦਾਰ ਰਾਹੀਂ ਹੀ ਸੁਲਝਾਏ ਜਾਣ ਲੱਗੇ ਅਤੇ ਉਨ੍ਹਾਂ ਦੇ ਫੈਸਲਿਆਂ ਨੂੰ ਹੀ ਮਾਨਤਾ ਮਿਲਣ ਲੱਗੀ। ਖ਼ਾਲਸਾ ਰਾਜ ਦੀ ਸਥਾਪਨਾ ਦਾ ਮੁੱਢ ਇੱਥੋਂ ਹੀ ਸ਼ੁਰੂ ਹੋਇਆ ਜੋ ਮਹਾਰਾਜਾ ਰਣਜੀਤ ਸਿੰਘ ਸਮੇਂ ਸਿਖਰਾਂ 'ਤੇ ਪੁੱਜਿਆ।



ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਕੀਤੀ ਗਈ ਸੀ ਜਿਸ ਨੂੰ ਅਹਿਮਦ ਸ਼ਾਹ ਅਬਦਾਲੀ ਨੇ ਸੰਨ 1734 ਅਤੇ ਫਿਰ ਸੰਨ 1762 ਵਿਚ ਢਾਹ ਦਿੱਤਾ ਅਤੇ ਅੰਮ੍ਰਿਤ-ਸਰੋਵਰ ਨੂੰ ਪੂਰ ਦਿੱਤਾ ਸੀ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਬਾਕੀ ਪੰਥ-ਮੋਢੀਆਂ ਦੇ ਸਹਿਯੋਗ ਨਾਲ ਮੌਜੂਦਾ ਇਮਾਰਤ ਮੁੜ ਤਿਆਰ ਕਰਵਾਈ, ਜਿਸ ਉੱਪਰ ਤਕਰੀਬਨ 14 ਲੱਖ ਰੁਪਏ ਖ਼ਰਚ ਹੋਏ। ਵਰਣਨਯੋਗ ਹੈ ਕਿ ਸਰਹੰਦ ਦੀ ਲੜਾਈ ਉਪਰੰਤ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਹਿੱਸੇ 9 ਲੱਖ ਰੁਪਏ ਆਏ ਸਨ, ਜੋ ਉਨ੍ਹਾਂ ਨੇ 'ਧਰਮ ਦੀ ਚਾਦਰ' 'ਤੇ ਹਰਿਮੰਦਰ ਸਾਹਿਬ ਦੀ ਉਸਾਰੀ ਲਈ ਢੇਰੀ ਕਰ ਦਿੱਤੇ ਅਤੇ ਬਾਕੀ ਸਰਦਾਰਾਂ ਵੱਲੋਂ 5 ਲੱਖ ਰੁਪਏ ਹੋਰ ਇਕੱਠੇ ਹੋਏ, ਜਿਸ ਨਾਲ ਮੌਜੂਦਾ ਇਮਾਰਤ ਤਿਆਰ ਹੋਈ। ਸੋਨੇ ਦੀ ਸੇਵਾ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਤੇ ਹੋਰ ਸ਼ਰਧਾਲੂਆਂ ਨੇ ਕਰਵਾਈ।

ਔਖੇ ਸਮੇਂ ਵਿਚ ਜਿਨ੍ਹਾਂ ਆਗੂਆਂ ਨੇ ਸਿੱਖ ਕੌਮ ਦੀ ਅਗਵਾਈ ਕੀਤੀ ਉਨ੍ਹਾਂ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸਭ ਤੋਂ ਮੋਹਰੀ ਸਨ। ਸਮੇਂ ਦੀਆਂ ਤਕਰੀਬਨ ਸਾਰੀਆਂ ਲੜਾਈਆਂ ਵਿਚ ਉਨ੍ਹਾਂ ਦਾ ਵਿਸ਼ੇਸ਼ ਯੋਗਦਾਨ ਅਤੇ ਰਹਿਨੁਮਾਈ ਰਹੀ। ਵੱਡੇ ਘੱਲੂਘਾਰੇ ਵਿਚ ਤਕਰੀਬਨ 30,000 ਸਿੰਘ, ਸਿੰਘਣੀਆਂ ਅਤੇ ਬੱਚੇ ਸ਼ਹੀਦ ਹੋਏ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਇਸ ਸਮੇਂ 22 ਜ਼ਖ਼ਮ ਲੱਗੇ ਪਰ ਫੇਰ ਵੀ ਉਨ੍ਹਾਂ ਨੇ ਹੌਸਲਾ ਨਹੀਂ ਹਾਰਿਆ ਅਤੇ ਸਿੱਖ ਯੋਧਿਆਂ ਦੀ ਅਗਵਾਈ ਕਰਦੇ ਰਹੇ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ੀਰਵਾਦ ਨਾਲ ਜਨਮੇ, ਬਚਪਨ ਵਿਚ ਮਾਤਾ ਸੁੰਦਰ ਕੌਰ ਜੀ ਦੀ ਸੇਵਾ ਅਤੇ ਲਾਡ ਪਿਆਰ ਵਿਚ ਪਲੇ ਅਤੇ ਕੌਮ ਦੇ ਮੋਢੀ ਨਵਾਬ ਕਪੂਰ ਸਿੰਘ ਜੀ ਦੀ ਰਹਿਨੁਮਾਈ ਵਿਚ ਪ੍ਰਵਾਨ ਚੜ੍ਹੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਜਿੱਥੇ ਤੇਗ ਅਤੇ ਤੀਰ ਦੇ ਧਨੀ ਸਨ, ਉੱਥੇ ਉਹ ਗੁਰਬਾਣੀ ਅਤੇ ਕੀਰਤਨ ਵਿਚ ਵੀ ਮਾਹਿਰ ਸਨ। ਖ਼ਾਲਸਾ ਰਾਜ ਦੀ ਸਥਾਪਨਾ ਵਿਚ ਇਸ ਮਹਾਨ ਯੋਧੇ ਦਾ ਬਹੁਤ ਵੱਡਾ ਯੋਗਦਾਨ ਰਿਹਾ ਹੈ। ਪੰਜਾਬ ਦਾ ਇਹ ਸੂਰਬੀਰ, ਜਿਸ ਨੇ ਵਾਹਿਗੁਰੂ ਦੀ ਰਜ਼ਾ ਵਿਚ ਆਪਣਾ ਤਨ, ਮਨ, ਧਨ ਸਭ ਕੁਝ ਖਿੜ੍ਹੇ ਮੱਥੇ ਦੇਸ਼ ਦੀ ਅਜ਼ਾਦੀ ਲਈ ਲਾ ਦਿੱਤਾ ਅਤੇ ਪੰਥ ਨੂੰ ਵਧਦਾ-ਫੁਲਦਾ, ਚੜ੍ਹਦੀਆਂ ਕਲਾ ਵਾਲਾ ਬਣਾਉਣ ਦਾ ਉਪਰਾਲਾ ਕਰਦੇ ਹੋਏ, ਅਨੇਕਾਂ ਸੈਨਿਕ, ਧਾਰਮਿਕ ਸਫਲਤਾਵਾਂ ਪ੍ਰਾਪਤ ਕੀਤੀਆਂ ਅਤੇ ਸਿੱਖ ਕੌਮ ਦੀ ਅਗਵਾਈ ਕੀਤੀ।

***

# ਆਦਰਸ਼ ਮਾਂ ਦੀ ਸਿਰਜਣਾ ਦਾ ਸਪੂਤ: ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਸ. ਰਾਜਵਿੰਦਰ ਸਿੰਘ 'ਜੋਗਾ'



ਵਡੇਰਿਆਂ ਦਾ ਇਤਿਹਾਸ ਕੌਮਾਂ ਦੀ ਜਿੰਦ-ਜਾਨ ਹੁੰਦਾ ਹੈ। ਇਹ ਇਤਿਹਾਸ ਜੀਵਨੀ ਰੂਪ ਵਿਚ ਪੜ੍ਹਾਇਆ ਜਾਵੇ ਭਾਵੇਂ ਸਾਖੀ ਰੂਪ ਵਿਚ ਸੁਣਾਇਆ ਜਾਵੇ। ਉਹ ਆਉਣ ਵਾਲੀਆਂ ਪੀੜ੍ਹੀਆਂ ਨੂੰ ਜ਼ਰੂਰ ਸੇਧਾਂ ਪ੍ਰਦਾਨ ਕਰਦਾ ਹੈ। ਬੱਚਿਆਂ ਨੂੰ ਕਹਾਣੀਆਂ ਸੁਣਨ ਦਾ ਬਹੁਤ ਸ਼ੌਕ ਹੁੰਦਾ ਹੈ। ਜੇਕਰ ਸੁਨਾਉਣ ਵਾਲਾ ਸੁਚੱਜਾ ਹੋਵੇ, ਤਾਂ ਬੱਚਾ ਭੁੱਖ ਤੇ ਨੀਂਦ ਦੀ ਪ੍ਰਵਾਹ ਨਾ ਕਰਦਾ ਹੋਇਆ ਵੀ ਕਹਾਣੀ ਸੁਣਨ ਨੂੰ ਤਰਜੀਹ ਦਿੰਦਾ ਹੈ। ਬੱਚੇ ਦਾ ਮਨ ਸ਼ੀਸ਼ੇ ਦੀ ਤਰ੍ਹਾਂ ਸਾਫ ਹੁੰਦਾ ਹੈ। ਉਸ ਉਪਰ ਜੋ ਉਕਰਿਆ ਜਾਵੇ ਉਸ ਦਾ ਪ੍ਰਕਾਸ਼ ਦਿਸ ਪੈਂਦਾ ਹੈ। ਇਸ ਕਰਕੇ ਬੱਚਿਆਂ ਨੂੰ ਪਹਿਲੀ ਉਮਰ ਤੋਂ ਹੀ ਵਡੇਰਿਆਂ ਦਾ ਇਤਿਹਾਸ ਪੜ੍ਹਾਉਣਾ ਚਾਹੀਦਾ, ਤਾਂ ਕਿ ਉਨ੍ਹਾਂ ਉਪਰ ਇਸ ਦਾ ਅਮਿਟ ਅਸਰ ਹੋਵੇ। ਸ. ਕਰਮ ਸਿੰਘ ਹਿਸਟੋਰੀਅਨ ਲਿਖਦੇ ਹਨ ਕਿ 'ਮਰੇ ਹੋਏ ਦਿਲ ਆਪਣੇ ਵੱਡਿਆਂ ਦੇ ਕਾਰਨਾਮੇ ਪੜ੍ਹ ਕੇ ਜੀਉਂ ਪੈਂਦੇ ਹਨ ਅਤੇ ਆਪਣੇ ਆਪ ਨੂੰ ਫਿਟਕਾਰ ਫਿਟਕਾਰ ਕੇ ਸੰਵਰਨ ਤੇ ਲੱਕ ਬੰਨ੍ਹਦੇ ਹਨ।' ਗੁਰੂ ਅਮਰਦਾਸ ਜੀ ਕਹਿੰਦੇ ਹਨ। 'ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨ' ਭਾਵ ਵਡੇਰਿਆਂ ਦੀਆਂ ਕਹਾਣੀਆਂ ਪੁੱਤਰ ਨੂੰ ਸਪੁੱਤਰ ਬਣਾ ਦਿੰਦੀਆਂ ਹਨ। ਇਤਿਹਾਸ ਵਿਚ ਬੇਅੰਤ ਉਦਾਹਰਨਾਂ ਹਨ ਕਿ ਕਿਸ ਤਰ੍ਹਾਂ ਇਕ ਸਾਧਾਰਨ ਬੰਦਾ ਪੁਰਖਿਆਂ ਦੀਆਂ ਕਹਾਣੀਆਂ ਸੁਣ ਕੇ ਇਕ ਵਿਸ਼ੇਸ਼ ਬਣ ਜਾਂਦਾ ਹੈ। ਇਥੇ ਮੇਰਾ ਭਾਵ ਸਿਰਫ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਤੋਂ ਹੈ। ਜਿਹੜਾ ਸਿੱਖ ਕੌਮ ਵਿਚ ਮਹਾਨ ਜੋਧਾ, ਖ਼ਾਲਸਾ ਪੰਥ ਜਥੇਬੰਦੀ ਦਾ ਉਤਰਾ-ਅਧਿਕਾਰੀ ਅਤੇ ਗੁਰੂ ਪੰਥ ਦਾ ਸਿਰਮੌਰ ਜਥੇਦਾਰ ਹੋ ਕੇ 'ਸੁਲਤਾਨ-ਉਲ-ਕੌਮ' ਦਾ ਖਿਤਾਬ ਪ੍ਰਾਪਤ ਕਰਦਿਆਂ ਆਪਣਾ ਨਾਂ ਇਸ ਦੁਨੀਆਂ ਵਿਚ ਸਥਾਪਿਤ ਕਰ ਗਿਆ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਮਹਾਨ ਸੂਰਬੀਰ, ਸੁਘੜ ਨੀਤੀਵਾਨ ਅਤੇ ਉਚੇ ਇਖਲਾਕ ਵਾਲੀਆਂ ਬੇਅੰਤ ਖੂਬੀਆਂ ਦੀ ਸ਼ਖ਼ਸੀਅਤ ਦੇ ਮਾਲਕ ਸਨ। ਉਨ੍ਹਾਂ ਨੇ ਸਿੱਖ ਪੰਥ ਵਿਚ ਬਹੁਤ ਸੇਵਾ ਕੀਤੀ। ਤਾਰੀਖ-ਏ-ਪੰਜਾਬ ਦਾ ਕਰਤਾ ਕਨ੍ਹੱਈਆ ਲਾਲ ਲਿਖਦਾ ਹੈ ਕਿ 'ਇਕ ਵਾਰ ਜਦ ਅਹਿਮਦ ਸ਼ਾਹ ਦੁਰਾਨੀ ਕਾਬਲ ਨੂੰ ਪਰਤ ਕੇ ਜਾ ਰਿਹਾ ਸੀ ਤੇ ਆਪਣੇ ਨਾਲ ਦੋ ਹਜ਼ਾਰ ਦੋ ਸੌ ਹਿੰਦੁਸਤਾਨੀ ਹਿੰਦੂ ਔਰਤਾਂ ਕੈਦ ਕਰ ਕੇ ਲੈ ਜਾ ਰਿਹਾ ਸੀ ਤਾਂ ਇਹ ਗੱਲ ਸਿੱਖਾਂ ਨੂੰ ਬਹੁਤ ਭੈੜੀ ਲੱਗੀ ਪਰ ਕਿਸੇ ਦਾ ਹੌਂਸ਼ਲਾ ਨਹੀਂ ਸੀ ਕਿ ਬਾਦਸ਼ਾਹ ਪਾਸੋਂ ਉਨ੍ਹਾਂ ਕੈਦੀ ਇਸਤ੍ਰੀਆਂ ਨੂੰ ਛੁਡਵਾ ਸਕੇ। ਉਸ ਵੇਲੇ ਜਥੇਦਾਰ ਜੱਸਾ ਸਿੰਘ ਜੀ ਨੇ ਦਲੇਰੀ ਕੀਤੀ ਅਤੇ ਅਹਿਮਦ ਸ਼ਾਹ ਦੀ ਫ਼ੌਜ ਉਤੇ ਆਪਣੀ ਫ਼ੌਜ ਲੈ ਕੇ ਜਾ ਟੁੱਟਿਆ ਤੇ ਸਾਰੀਆਂ ਇਸਤ੍ਰੀਆਂ ਛੁਡਵਾ ਲਿਆਇਆ ਤੇ ਹਰ ਇਕ ਨੂੰ ਖ਼ਰਚ ਆਦਿ ਦੇ ਕੇ ਘਰੋ-ਘਰੀ ਪਹੁੰਚਾ ਦਿੱਤਾ। ਜਥੇਦਾਰ ਜੱਸਾ ਸਿੰਘ ਜੀ ਦਾ ਇਹ ਅਜਿਹਾ ਨੇਕ ਕੰਮ ਸੀ, ਜਿਸ ਨਾਲ ਉਸ



ਦੀ ਸਾਰੇ ਪੰਜਾਬ ਵਿਚ ਧੁੰਮ ਮੱਚ ਗਈ ਤੇ ਹਰ ਇਕ ਦੇ ਦਿਲ ਵਿਚ ਉਸ ਦੀ ਬਹਾਦਰੀ ਤੇ ਦਲੇਰੀ ਦਾ ਸਿੱਕਾ ਜਮ ਗਿਆ।' ਅੰਮ੍ਰਿਤਸਰ 'ਤੇ ਕਬਜਾ ਕਰਨ ਉਪਰੰਤ ਸੰਨ 1748 ਈ. ਵਿਚ ਵੈਸਾਖੀ ਦਾ ਸ਼ੁਭ ਦਿਹਾੜਾ ਕਈ ਸਾਲਾਂ ਬਾਅਦ ਮਨਾਉਣ ਲਈ ਖ਼ਾਲਸੇ ਨੇ ਵੱਖ-ਵੱਖ ਥਾਵਾਂ 'ਤੇ ਖਿੰਡੇ-ਪੁੰਡੇ ਜਥਿਆਂ ਨੂੰ ਵੈਸਾਖੀ ਮਨਾਉਣ ਦੀ ਖ਼ਬਰ ਦੇਣ ਲਈ ਘੋੜੇ ਦੌੜਾ ਦਿੱਤੇ। ਡਾ. ਗੰਡਾ ਸਿੰਘ ਲਿਖਦੇ ਹਨ ਕਿ 'ਕਈ ਮੁੱਦਤ ਪਿੱਛੋਂ ਆਪਣੀ ਸ਼ਾਨ ਦਾ ਇਹ ਪਹਿਲਾ ਵੈਸਾਖੀ ਦਾ ਮੇਲਾ ਸੀ। ਵਰ੍ਹਿਆਂ ਪਿੱਛੋਂ ਸਿੰਘਾਂ ਨੇ ਰੱਜ-ਰੱਜ ਭਰਾਵਾਂ ਅਤੇ ਗੁਰਧਾਮਾਂ ਦੇ ਦਰਸ਼ਨ ਕੀਤੇ। ਵਿਚਾਰਾਂ-ਵਿਚਾਰਾਂ ਵਿਚ ਜਥੇਦਾਰ ਜੱਸਾ ਸਿੰਘ ਜੀ ਨੇ ਕਿਹਾ ਕਿ ਖ਼ਾਲਸਾ ਕਦੋਂ ਤੱਕ ਨੱਸ-ਭੱਜ ਕੇ ਜੰਗਲਾਂ ਬੇਲਿਆਂ ਅਤੇ ਪਹਾੜੀ-ਖੱਡਾਂ ਵਿਚ ਲੁੱਕ-ਛੁਪ ਕੇ ਗੁਜ਼ਾਰਾ ਕਰੇਗਾ। ਕੋਈ ਗੜ੍ਹੀ ਜਾਂ ਕਿਲ੍ਹਾ ਕੋਟ ਰਚ ਕੇ ਪੱਕੀ ਤਰ੍ਹਾਂ ਪੈਰ ਜਮਾਉਣੇ ਚਾਹੀਦੇ ਹਨ। ਇਹ ਤਜਵੀਜ਼ ਸਭ ਨੇ ਪ੍ਰਵਾਨ ਕਰ ਲਈ ਅਤੇ ਸੋਚ ਹੋਣ ਲੱਗੀ ਕਿ ਗੜ੍ਹੀ ਰਚੀ ਕਿਥੇ ਜਾਏ? ਕਈ ਵਿਚਾਰਾਂ ਹੋਈਆਂ ਜਿਨ੍ਹਾਂ ਵਿਚ ਸਰਦਾਰ ਸੁੱਖਾ ਸਿੰਘ ਮਾੜੀ-ਕੰਬੋ ਵਾਲੇ ਅਤੇ ਕੁਝ ਹੋਰ ਸਿਦਕੀ ਸਿੰਘਾਂ ਨੇ ਕਿਹਾ ਕਿ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਨੂੰ ਛੱਡ ਕੇ ਹੋਰ ਕਿਧਰ ਜਾਣਾ ਹੈ? ਇਥੇ ਹੀ ਕਿਲ੍ਹਾ ਰਚਿਆ ਜਾਏ। ਜੇ ਜੀਵੀਏ ਤਾਂ ਗੁਰੂ ਕੀ ਗੋਦੇ, ਜੇ ਮਰੀਏ ਤਾਂ ਹਰਿ ਕੇ ਦੁਆਰੇ।' ਇਸ ਤੋਂ ਬਾਅਦ ਮੁਖੀ ਸਿੱਖਾਂ ਨੇ ਇਥੇ ਗੁਰੂ ਰਾਮਦਾਸ ਜੀ ਦੇ ਨਾਂ ਉੱਤੇ 'ਰਾਮ ਰਾਉਣੀ' ਇਕ ਮੋਟੀ ਦੀਵਾਰ (ਕੰਧ) ਬਣਾਉਣ ਲਈ ਗੁਰਮਤਾ ਕੀਤਾ। ਜਿਥੇ ਗੁਰੂ ਸਾਹਿਬ ਨੇ ਖੂਹੀ ਲਗਵਾਈ ਸੀ ਉਸ ਥਾਂ ਨੀਂਹ ਰੱਖੀ ਗਈ। ਇਸ ਦੀਵਾਰ ਉਪਰ ਕਈ ਉਚੇ-ਉਚੇ ਬੁਰਜ਼ ਬਣਵਾਏ ਗਏ। ਇਨ੍ਹਾਂ ਬੁਰਜ਼ਾਂ ਵਿਚ ਬੈਠ ਕੇ ਦੁਸ਼ਮਨ ਨੂੰ ਦੂਰੋਂ ਵੇਖਿਆ ਜਾ ਸਕਦਾ ਸੀ। ਇਸ ਤੋਂ ਇਲਾਵਾ ਇਸ ਦੇ ਬਾਹਰ ਵਾਲੇ ਪਾਸੇ ਇਕ ਖਾਈ ਖੁਦਵਾਈ ਗਈ। ਇਹ ਸਾਰਾ ਕੁਝ ਥੋੜ੍ਹੇ ਸਮੇਂ ਵਿਚ ਹੀ ਹੋ ਗਿਆ, ਕਿਉਂਕਿ ਰਾਜ ਮਿਸਤਰੀ ਤੇ ਮਜ਼ਦੂਰ ਸਭ ਸਿੱਖਾਂ ਵਿਚ ਹੀ ਮੌਜੂਦ ਸਨ। ਗੁਰੂ ਘਰ ਦੀ ਸੇਵਾ ਨੂੰ ਜਾਣਦੇ ਹੋਏ ਸਿੱਖ ਵਧ ਚੜ੍ਹ ਕੇ ਹਿੱਸਾ ਲੈ ਰਹੇ ਸਨ। ਸਿੱਖ ਸੰਗਤ ਵਿਚ ਛੋਟੇ-ਵੱਡੇ ਦਾ ਕਿਸੇ ਨੂੰ ਖਿਆਲ ਨਹੀਂ ਸੀ। ਉਹ ਸਿਰਫ ਗੁਰੂ ਦੀ ਸੇਵਾ ਨੂੰ ਪ੍ਰਮੁਖ ਰੱਖਦੇ ਸਨ। ਇਸ ਤਰ੍ਹਾਂ ਜਥੇਦਾਰ ਜੱਸਾ ਸਿੰਘ ਜੀ ਵੀ ਸਾਧਾਰਨ ਸਿੱਖ ਵਾਂਗ ਛੋਟੀ-ਛੋਟੀ ਸੇਵਾ ਵਿਚ ਵੀ ਤੱਤਪਰ ਰਹਿੰਦਾ ਸੀ। ਇਹ ਸਾਰਾ ਕੁਝ ਸਿੱਖ ਪੰਥ ਦੀਆਂ ਉਕਤ ਸੇਵਾਵਾਂ ਨਿਭਾਉਣਾ ਕਿਥੋਂ ਸਿੱਖਿਆ? ਇਸ ਪਿੱਛੇ ਇਕ ਆਦਰਸ਼ ਮਾਂ ਦੀ ਪਰਵਰਿਸ਼ (ਪਾਲਣ-ਪੋਸ਼ਣ) ਨੇ ਕੰਮ ਕੀਤਾ।

ਜਥੇਦਾਰ ਜੱਸਾ ਸਿੰਘ ਜੀ ਦੀ ਜੀਵਨ ਸਿਰਜਣਾ ਵਿਚ ਉਨ੍ਹਾਂ ਦੀ ਮਾਤਾ ਦਾ ਅਹਿਮ ਯੋਗਦਾਨ ਸੀ। ਇਸ ਗੱਲ ਦਾ ਇਤਿਹਾਸ ਗਵਾਹ ਹੈ ਕਿ ਮਾਂ ਆਪਣੀ ਔਲਾਦ (ਬੱਚਿਆਂ) ਨੂੰ ਜੋ ਚਾਹੇ ਬਣਾ ਸਕਦੀ ਹੈ। ਮਾਂ ਆਪਣੇ ਬੱਚੇ ਨੂੰ ਚਾਹੇ ਤਾਂ ਸੂਰਮਾ, ਜੋਧਾ, ਭਗਤ ਜਾਂ ਚੋਰ, ਡਾਕੂ ਬਣਾ ਸਕਦੀ ਹੈ। ਬੱਚੇ ਦਾ ਜੀਵਨ ਉਸ ਦੀ ਪਰਵਰਿਸ਼ 'ਤੇ ਅਧਾਰਿਤ ਹੁੰਦਾ ਹੈ। ਸਭ ਤੋਂ ਪਹਿਲਾਂ ਉਹ ਘਰ ਵਿਚ ਆਪਣੀ ਮਾਂ ਫਿਰ ਹੋਰ ਪਰਿਵਾਰ ਅਤੇ ਸਮਾਜ ਦੀ ਸੰਗਤ ਮਾਣਦਾ ਹੈ। ਗੁਰਬਾਣੀ ਵਿਚ ਮਾਤਾ ਨੂੰ ਗੁਰਦੇਵ (ਪਹਿਲੇ ਗੁਰੂ) ਦਾ ਦਰਜਾ ਦਿੱਤਾ ਹੈ- 'ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ਜਥੇਦਾਰ ਜੱਸਾ ਸਿੰਘ ਜੀ ਦੇ ਪੁਰਖੇ ਗੁਰੂ ਨਾਨਕ ਘਰ ਦੇ ਬਹੁਤ ਸ਼ਰਧਾਲੂ ਸਨ। ਉਨ੍ਹਾਂ ਨੂੰ ਗੁਰਸਿੱਖੀ ਨਾਲ ਬੜਾ ਪਿਆਰ ਸੀ। ਜਥੇਦਾਰ ਜੱਸਾ ਸਿੰਘ ਜੀ ਦੀ ਛੋਟੀ ਉਮਰ ਹੀ ਸੀ, ਕਿ ਪਿਤਾ ਦੀ ਮੌਤ ਹੋ ਗਈ। ਪਿਤਾ ਦੀ ਮੌਤ ਤੋਂ ਬਾਅਦ ਜਥੇਦਾਰ ਜੱਸਾ ਸਿੰਘ ਜੀ ਨੇ ਆਪਣੀ ਮਾਤਾ ਤੋਂ ਹੀ ਦੁਨਿਆਵੀ ਵੱਲ ਸਿਖੇ। ਉਨ੍ਹਾਂ ਨੇ ਆਪਣੀ ਆਦਰਸ਼ ਮਾਂ ਦੇ ਨਾਲ-ਨਾਲ ਮਾਤਾ ਸੁੰਦਰ ਕੌਰ ਜੀ (ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ) ਦੀ ਸੰਗਤ ਵੀ ਰੱਜ ਕੇ ਮਾਣੀ। ਚੰਗੇ ਭਾਗਾਂ ਕਰਕੇ ਜਥੇਦਾਰ ਜੱਸਾ ਸਿੰਘ ਜੀ ਨੂੰ ਤਾਂ ਦੋ ਆਦਰਸ਼ ਮਾਤਾਵਾਂ ਦਾ ਪਿਆਰ ਤੇ ਆਸ਼ੀਰਵਾਦ ਮਿਲਿਆ। ਗੁਰੂ ਮਾਤਾ, ਮਾਤਾ ਸੁੰਦਰ

ਕੌਰ ਜੀ ਨੇ ਗੁਰਮੁਖੀ ਦੀ ਵਿਦਿਆ ਦਿੱਤੀ। ਜਥੇਦਾਰ ਜੱਸਾ ਸਿੰਘ ਜੀ ਸੰਗਤ ਵਿਚ ਬੈਠ ਕੇ ਬੜੇ ਧਿਆਨ-ਪੂਰਬਕ ਕੀਰਤਨ ਸੁਣਦਾ। ਇਨ੍ਹਾਂ ਨੂੰ ਕੀਰਤਨ ਨਾਲ ਬਹੁਤ ਪਿਆਰ ਸੀ। ਇਸ ਕਰਕੇ ਕੀਰਤਨ ਦੀ ਦਾਤ ਛੇਤੀ ਹੀ ਪ੍ਰਾਪਤ ਕਰ ਲਈ। ਸੰਗਤ ਵਿਚ ਦੋਤਾਰੇ ਨਾਲ ਕੀਰਤਨ ਦੀ ਹਾਜ਼ਰੀ ਭਰਦੇ। ਕੀਰਤਨ ਵਿਚ ਇੰਨਾ ਪਿਆਰ ਉਨ੍ਹਾਂ ਦੀ ਮਾਤਾ ਦਾ ਗੁਰਸਿੱਖੀ ਮਾਰਗ ਵਿਚ ਜੀਵਨ ਜੀਉਣ ਕਰਕੇ ਸੀ। ਡਾ. ਜੀਤ ਸਿੰਘ ਸੀਤਲ ਜਥੇਦਾਰ ਜੱਸਾ ਸਿੰਘ ਜੀ ਦੇ ਪਰਿਵਾਰ ਬਾਰੇ ਲਿਖਦੇ ਹਨ ਕਿ 'ਪਿਤਾ ਸ. ਬਦਰ ਸਿੰਘ ਦੇ ਮਰਨ ਪਿੱਛੋਂ ਉਸ ਦੀ ਨਾਰ ਤੇ ਪੁੱਤਰ ਰਹਿ ਗਏ। ਮਾਂ ਪੁੱਤਰ ਦਾ ਬਹੁਤ ਪਿਆਰ ਸੀ। ਇਹ ਨਾਰ, ਸਿੰਘ ਘਰ ਦੀ ਬੇਟੀ; ਜਿਸ ਨੂੰ ਉਸ ਦੇ ਪਿਤਾ ਨੇ ਗੁਰਮੁਖੀ ਅੱਖਰ ਪੜ੍ਹਾ ਦਿਤੇ ਸਨ ਤੇ ਗੁਰਬਾਣੀ ਕੰਠ ਕਰਵਾ ਦਿੱਤੀ ਸੀ। ਉਹ ਸੌਹਰਿਓਂ ਪੇਕਿਓਂ ਦੋਹਾਂ ਧਿਰਾਂ ਤੋਂ ਸਿੱਖਣੀ ਸੀ। ਉਹ ਪੋਥੀ ਹਮੇਸ਼ਾ ਆਪਣੇ ਗਾਤਰੇ ਵਿਚ ਪਾਈ ਰੱਖਦੀ ਅਤੇ ਜਿਥੇ ਕਿਧਰੇ ਸਿੰਘਾਂ ਦੀ ਸੰਗਤ ਹੁੰਦੀ, ਉੱਥੇ ਪੁੱਜ ਕੇ ਸ਼ਬਦ ਕੀਰਤਨ ਦੀ ਚੌਂਕੀ ਕਰਦੀ। ਸੰਝ ਸਮੇਂ ਨਿੱਤ ਸੋ ਦਰੁ ਦਾ ਪਾਠ ਕਰਦੀ। ਉਹ ਦੁਤਾਰਾ ਫੜ ਕੇ ਕੀਰਤਨ ਕਰਦੀ।' ਭਾਈ ਰਤਨ ਸਿੰਘ ਭੰਗੂ ਲਿਖਦੇ ਹਨ-

> **'ਜਹਾਂ ਖਾਲਸੇ ਲਾਇ ਦੀਵਾਨ।**
> **ਜਾਇ ਕਰੈ ਸ਼ਬਦ ਚੌਂਕੀ ਗਾਨ।'**

ਜਥੇਦਾਰ ਜੱਸਾ ਸਿੰਘ ਜੀ ਨੂੰ ਕੀਰਤਨ ਕਰਦਿਆਂ ਨਵਾਬ ਕਪੂਰ ਸਿੰਘ ਜੀ ਨੇ ਵੇਖਿਆ ਤੇ ਉਹ ਬਹੁਤ ਪ੍ਰਸ਼ੰਨ ਹੋਏ। ਮਾਤਾ ਜੀ ਨੂੰ ਬੇਨਤੀ ਕਰਕੇ ਜਥੇਦਾਰ ਜੱਸਾ ਸਿੰਘ ਜੀ ਨੂੰ ਆਪਣੇ ਨਾਲ ਲੈ ਆਏ। ਮਾਤਾ ਸੁੰਦਰ ਕੌਰ ਜੀ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਪਿਆਰ ਭੇਟਾ ਵਿਚ ਇਕ ਤਲਵਾਰ, ਇਕ ਢਾਲ, ਤੀਰਾਂ ਦਾ ਭੱਥਾ ਅਤੇ ਚਾਂਦੀ ਦੀ ਚੋਬ ਦੇ ਕੇ ਨਿਵਾਜਿਆ। ਆਪ ਨੇ ਨਵਾਬ ਕਪੂਰ ਸਿੰਘ ਜੀ ਤੋਂ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਸ਼ਸਤਰ ਵਿਦਿਆ ਤੇ ਸੇਵਾ ਦੇ ਗੁਣਾਂ ਵਿਚ ਨਿਪੁੰਨਤਾ ਹਾਸ਼ਲ ਕੀਤੀ।

ਐਸੇ ਮਹਾਨ ਸੂਰਬੀਰ ਜੋਧੇ ਦਾ ਆਤੀਤ ਕੀ ਸੀ? ਇਕ ਸਾਧਾਰਨ ਨਬਾਲਗ ਨੂੰ ਮਾਂ ਨੇ ਗੁਰਮਤਿ ਦੀ ਰੌਸ਼ਨੀ ਵਿਚ ਆਪਣੀ ਸੁਯੋਗ ਅਗਵਾਈ ਦੇ ਕੇ ਸਿੱਖ ਕੌਮ ਵਿਚ 'ਸੁਲਤਾਨ-ਉਲ-ਕੌਮ' ਦੇ ਖਿਤਾਬ ਨਾਲ ਨਿਵਾਜਣਯੋਗ ਬਣਾਇਆ। ਇਹ ਸੀ ਆਦਰਸ਼ ਮਾਤਾ ਦਾ ਸਪੂਤ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ। ਅੱਜ ਲੋੜ ਹੈ ਸਾਡੀਆਂ ਮਾਤਾਵਾਂ ਨੂੰ ਅਜਿਹੀ ਮਾਤਾ ਤੋਂ ਸੇਧ ਲੈਣ ਦੀ ਕਿ ਉਨ੍ਹਾਂ ਵੱਲੋਂ ਆਪਣੇ ਪੁੱਤਰ ਦੇ ਜੀਵਨ ਨੂੰ ਬੁਲੰਦੀਆਂ 'ਤੇ ਪਹੁੰਚਾਉਣ ਵਿਚ ਕਿੰਨਾ ਯੋਗਦਾਨ ਸੀ। ਅਜਿਹੀ ਆਰਦਸ਼ ਮਾਤਾ ਦੀਆਂ ਯਾਦਾਂ ਨੂੰ ਤਾਜ਼ਾ ਕਰਕੇ ਉਨ੍ਹਾਂ ਦੀ ਪਵਿੱਤਰ ਸੋਚ, ਪੁੱਤਰ ਦੀ ਕੁਰਬਾਨੀ ਦੇ ਸ਼ਾਨਦਾਰ ਇਤਿਹਾਸ ਤੋਂ ਪ੍ਰੇਰਨਾ ਲੈ ਕੇ ਭਵਿੱਖ ਵਿਚ ਕੌਮੀ ਹੀਰਿਆਂ ਦੀ ਸਿਰਜਣਾ ਕਰ ਸਕਦੇ ਹਾਂ।

**ਹਵਾਲੇ**

1. ਤਾਰੀਖ਼-ਏ-ਪੰਜਾਬ, ਕ੍ਰਿਤ ਕਨ੍ਹੱਈਆ ਲਾਲ, ਅਨੁਵਾਦਕ ਜੀਤ ਸਿੰਘ ਸੀਤਲ, ਪੰਨਾ 95.
2. ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਡਾ. ਗੰਡਾ ਸਿੰਘ, ਪੰਨੇ 65-66.
3. ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ (ਹਿੰਦੀ), ਭਾਸ਼ਾ ਵਿਭਾਗ, ਪੰਜਾਬ, ਪੰਨੇ 29-30.
4. ਗੁਰਮਤਿ ਪ੍ਰਕਾਸ਼, ਅਕਤੂਬਰ 1983, ਪੰਨੇ 44-45.





# ਸਿੱਖ ਇਤਿਹਾਸ ਦਾ ਲਾਸਾਨੀ ਯੋਧਾ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

- ਗੁਰਮੀਤ ਸਿੰਘ ਚੀਮਾ

ਸੰਸਾਰ ਦੇ ਇਤਿਹਾਸ ਵਿਚ ਸਮੇਂ ਸਮੇਂ ਅਜੇਹੇ ਮਹਾਂ ਮਨੁੱਖ ਜਨਮ ਲੈਂਦੇ ਰਹੇ ਹਨ, ਜਿਨ੍ਹਾਂ ਨੇ ਸਮੇਂ ਦੀ ਵਾਗ ਆਪਣੇ ਹੱਥ ਵਿਚ ਲੈ ਕੇ ਇਤਿਹਾਸ ਦਾ ਰੁਖ ਮੋੜ ਕੇ ਰੱਖ ਦਿੱਤਾ। ਹਰ ਕੌਮ ਤੇ ਦੇਸ਼ ਵਿਚ ਆਏ ਇਨਕਲਾਬਾਂ ਪਿੱਛੇ ਕਿਸੇ ਮਹਾਨ ਸ਼ਖ਼ਸੀਅਤ ਦਾ ਹੱਥ ਰਿਹਾ ਹੈ। ਕਿਸੇ ਉਰਦੂ ਦੇ ਸ਼ਾਇਰ ਨੇ 'ਮਰਦ' ਦੀ ਪ੍ਰਿਭਾਸ਼ਾ ਸ਼ੇਅਰ ਰਾਹੀਂ ਕਹੀ ਹੈ ਕਿ-

*'ਮਰਦ ਵੋ ਹੋਤੇ ਹੈਂ,*
*ਜੋ ਜ਼ਮਾਨੇ ਕੋ ਬਦਲ ਦੇਤੇ ਹੈਂ।'*

ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵੀ ਸਿੱਖ ਇਤਿਹਾਸ ਦਾ ਉਹ ਲਾਸਾਨੀ ਯੋਧਾ ਹੋਇਆ ਹੈ ਜਿਸ ਵਿਚ ਜ਼ਮਾਨੇ ਨੂੰ ਬਦਲ ਕੇ ਰੱਖ ਦੇਣ ਦੀ ਸਮਰੱਥਾ ਸੀ ਅਤੇ ਉਸ ਨੇ ਆਪਣੇ ਬਾਹੂ ਬਲ, ਮਿਕਨਾਤੀਸੀ ਸ਼ਖ਼ਸੀਅਤ ਲੁਟੇਰਿਆਂ, ਨਾਦਰ ਤੇ ਅਬਦਾਲੀ ਨਾਲ ਟੱਕਰ ਹੀ ਨਹੀਂ ਸੀ ਲਈ, ਸਗੋਂ ਸਦੀਆਂ ਤੋਂ ਸਥਾਪਿਤ ਮੁਗਲ ਸਾਮਰਾਜ ਦੀਆਂ ਜੜ੍ਹਾਂ ਪੁਟ ਕੇ ਖ਼ਾਲਸਾ ਰਾਜ ਦੀ ਬੁਨਿਆਦ ਰੱਖੀ।

ਉਹ ਲਾਹੌਰ, ਜਿਥੇ ਸਿੱਖਾਂ ਦੇ ਸਿਰਾਂ ਦੀ ਮੰਡੀ ਲੱਗਦੀ ਸੀ। ਉਹ ਲਾਹੌਰ, ਜਿਥੇ ਸਿੱਖ ਮਾਤਾਵਾਂ ਆਪਣੇ ਬੱਚਿਆਂ ਦੇ ਟੋਟਿਆਂ ਦੇ ਹਾਰ ਗਲਾਂ ਵਿਚ ਪਵਾ ਕੇ ਸਿੱਖੀ ਸਿਦਕ ਨਿਭਾਉਂਦੀਆਂ ਸਨ। ਜਿਹੜਾ ਲਾਹੌਰ, ਸਿੱਖਾਂ ਦੀ ਕਤਲਗਾਹ ਕਰ ਕੇ ਪ੍ਰਸਿੱਧ ਸੀ। ਉਸ ਲਾਹੌਰ ਦੇ ਸ਼ਾਹੀ ਕਿਲ੍ਹੇ ਉਤੇ ਕੇਸਰੀ ਨਿਸ਼ਾਨ ਸਾਹਿਬ ਲਹਿਰਾਣ ਅਤੇ ਖ਼ਾਲਸਈ ਸਿੱਕਾ ਜਾਰੀ ਕਰਨਾ, ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਹੀ ਕ੍ਰਿਸ਼ਮਾ ਸੀ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਜਨਮ 3 ਮਈ, 1718 ਈ. ਨੂੰ ਸ: ਬਦਰ ਸਿੰਘ ਦੇ ਘਰ ਪਿੰਡ ਆਹਲੂ ਵਿਚ ਹੋਇਆ। ਅਜੇ ਆਪ 4 ਸਾਲ ਦੇ ਬਾਲ ਹੀ ਸਨ ਕਿ ਸ: ਬਦਰ ਸਿੰਘ ਅਕਾਲ ਚਲਾਣਾ ਕਰ ਗਏ। ਆਪ ਦੀ ਮੁੱਢਲੀ ਪਾਲਣਾ-ਪੋਸਣਾ ਆਪ ਦੇ ਮਾਮੇ ਸ: ਬਾਘ ਸਿੰਘ ਦੀ ਸਰਪਰਸਤੀ ਹੇਠ ਹੋਈ। ਇਹ ਸਮਾਂ ਸਿੱਖਾਂ ਲਈ ਬੜਾ ਭਿਆਨਕ ਸਮਾਂ ਸੀ। ਸਮੇਂ ਦੀ ਸਰਕਾਰ ਸਮੇਤ ਪੱਤਾ ਪੱਤਾ ਸਿੱਖਾਂ ਦਾ ਵੈਰੀ ਸੀ। ਸਿੱਖ ਐਲਾਨੇ ਹੋਏ ਬਾਗ਼ੀ ਸਨ ਤੇ ਮੁਗ਼ਲ ਹਕੂਮਤ ਸਿੱਖਾਂ ਦੇ ਸਿਰਾਂ ਦੀ ਕੀਮਤ ਦਿੰਦੀ ਸੀ। ਅਜਿਹੀ ਹਾਲਤ ਵਿਚ ਸ: ਬਾਘ ਸਿੰਘ ਨੇ ਆਪਣੀ ਭੈਣ ਅਤੇ ਮਾਸੂਮ ਭਾਣਜੇ ਜੱਸਾ ਸਿੰਘ ਜੀ ਨੂੰ ਦਿੱਲੀ, ਮਾਤਾ ਸੁੰਦਰ ਕੌਰ ਜੀ ਕੋਲ ਭੇਜ ਦਿੱਤਾ। ਜਿਥੇ ਰਹਿ ਕੇ ਜਥੇਦਾਰ ਜੱਸਾ ਸਿੰਘ ਜੀ ਨੇ ਮਾਤਾ ਜੀ ਕੋਲੋਂ ਕੀਰਤਨ ਅਤੇ ਗੁਰਸਿੱਖੀ ਦੀ ਦਾਤ ਪ੍ਰਾਪਤ ਕੀਤੀ।

ਜਥੇਦਾਰ ਜੱਸਾ ਸਿੰਘ ਜੀ ਨੇ ਸੱਤ ਸਾਲ ਤੱਕ ਮਾਤਾ ਸੁੰਦਰ ਕੌਰ ਜੀ ਪਾਸ ਰਹਿ ਕੇ ਹਰ ਤਰ੍ਹਾਂ ਦੀ ਵਿਦਿਆ ਪ੍ਰਾਪਤ ਕੀਤੀ। ਪੰਜਾਬ ਆ ਕੇ ਆਪ ਆਪਣੇ ਮਾਮਾ ਜੀ ਸ: ਬਾਘ ਸਿੰਘ ਪਾਸ ਰਹਿਣ ਲੱਗੇ। ਇਕ ਵਾਰ ਗੁਰਪੁਰਬ ਦੇ ਸਮੇਂ ਨਵਾਬ ਕਪੂਰ

ਸਿੰਘ ਜੀ ਨੇ ਜਥੇਦਾਰ ਜੱਸਾ ਸਿੰਘ ਜੀ ਅਤੇ ਇਨ੍ਹਾਂ ਦੀ ਮਾਤਾ ਤੋਂ ਕੀਰਤਨ ਸੁਣਿਆ ਤਾਂ ਆਪ ਦੀ ਪਾਰਖੂ ਅੱਖ ਨੇ, ਬਾਲਕ ਜੱਸਾ ਸਿੰਘ ਜੀ ਵਿਚਲੀ ਮਹਾਨ ਪ੍ਰਤਿਭਾ ਨੂੰ ਪਹਿਚਾਣ ਲਿਆ।

ਜਦੋਂ ਨਵਾਬ ਕਪੂਰ ਸਿੰਘ ਜੀ ਨੇ ਇਸ ਪ੍ਰਤਿਭਾਵਾਨ ਬਾਲਕ ਜੱਸਾ ਸਿੰਘ ਜੀ ਨੂੰ ਆਪਣੇ ਪਾਸ ਰੱਖਣ ਦੀ ਇੱਛਾ ਜਾਹਰ ਕੀਤੀ ਤਾਂ ਆਪ ਸਦਾ ਲਈ ਨਵਾਬ ਕਪੂਰ ਸਿੰਘ ਜੀ ਦੇ ਕੋਲ ਰਹਿਣ ਲੱਗ ਪਏ।

ਇਥੇ ਹੀ ਆਪ ਨੇ ਨਵਾਬ ਕਪੂਰ ਸਿੰਘ ਜੀ ਦੇ ਜਥੇ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ।

ਜਦੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਬਚਪਨ ਤੋਂ ਜਵਾਨੀ ਤੱਕ ਕਦਮ ਰੱਖਿਆ ਤਾਂ ਸਿੱਖਾਂ ਦਾ ਰਾਜ ਸ਼ਕਤੀ ਲਈ ਕੀਤਾ ਜਾ ਰਿਹਾ ਸੰਘਰਸ਼ ਵੀ ਭਰ ਜੁਆਨੀ 'ਚ ਪੁੱਜ ਚੁੱਕਾ ਸੀ। ਥੋੜ੍ਹੇ ਸਮੇਂ ਵਿਚ ਹੀ ਆਪਣੀ ਜੰਗਜੂ ਯੋਗਤਾ ਤੇ ਦਲੇਰੀ ਨਾਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਮੁਗਲਾਂ ਤੇ ਅਬਦਾਲੀ ਦੇ ਵਿਰੁੱਧ ਲੜੇ ਜਾਂਦੇ ਯੁੱਧਾਂ ਦਾ ਹੀਰੋ ਬਣ ਗਿਆ।

ਅਹਿਮਦ ਸ਼ਾਹ ਅਬਦਾਲੀ ਨੇ ਨਾਦਰ ਸ਼ਾਹ ਤੋਂ ਬਾਅਦ ਹਿੰਦੁਸਤਾਨ 'ਤੇ ਦਰਜਨਾਂ ਹਮਲੇ ਕੀਤੇ ਤੇ ਇਸ ਦੀ ਇੰਨੀ ਬੁਰੀ ਤਰ੍ਹਾਂ ਲੁਟ-ਖਸੁਟ ਕੀਤੀ ਕਿ ਸਾਡੇ ਦੇਸ਼ ਵਿਚ ਇਕ ਅਖਾਣ ਪ੍ਰਸਿੱਧ ਹੋ ਗਿਆ ਸੀ ਕਿ-

*"ਖਾਧਾ ਪੀਤਾ, ਲਾਹੇ ਦਾ।*
*ਬਚਿਆ ਅਹਿਮਦ ਸ਼ਾਹੇ ਦਾ"*

ਅਹਿਮਦ ਸ਼ਾਹ ਅਬਦਾਲੀ ਨੇ ਇੰਨ੍ਹਾਂ ਹਮਲਿਆਂ ਨਾਲ ਨਾ ਕੇਵਲ ਆਖਰੀ ਸਾਹ ਗਿਣ ਰਹੇ ਮੁਗ਼ਲ ਸਾਮਰਾਜ ਨੂੰ ਹੀ ਖੋਖਲਾ ਕਰ ਦਿੱਤਾ, ਸਗੋਂ ਉਸ ਨੇ ਪਾਣੀਪਤ ਦੇ ਮੈਦਾਨ ਵਿਚ ਭਾਰਤ ਦੀ ਨਵੀਂ ਉਭਰ ਰਹੀ ਮਰਹੱਟਾ-ਸ਼ਕਤੀ ਨੂੰ ਵੀ ਤਹਿਸ਼-ਨਹਿਸ਼ ਕਰ ਕੇ ਰੱਖ ਦਿੱਤਾ।

ਹੁਣ ਹਿੰਦੁਸਤਾਨ ਵਿਚ ਅਜੇਹੀ ਕੋਈ ਸ਼ਕਤੀ ਨਹੀ ਸੀ ਜੋ ਅਹਿਮਦ ਸ਼ਾਹ ਅਬਦਾਲੀ ਨਾਲ ਟੱਕਰ ਲੈ ਸਕਦੀ। ਅਜਿਹੇ ਸਮੇਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਵਿਚ ਸਿੱਖ ਇਕ ਸ਼ਕਤੀ ਦੇ ਰੂਪ ਵਿਚ ਉਭਰੇ ਅਤੇ ਥੋੜ੍ਹੇ ਸਮੇਂ ਵਿਚ ਹੀ ਅਜਿਹੀ ਬਲਵਾਨ ਸ਼ਕਤੀ ਬਣ ਗਏ ਕਿ ਜਮਨਾ ਤੋਂ ਅਟਕ ਦੇ ਵਿਚਕਾਰਲਾ ਇਲਾਕਾ ਸਿੰਘਾਂ ਦੇ ਘੋੜਿਆਂ ਦੇ ਸੁੰਮਾਂ ਹੇਠ ਦਰੜਿਆ ਗਿਆ। ਪੰਜਾਬ ਦੇ ਜੰਗਲ ਬੇਲੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਗੂੰਜਣ ਲੱਗੇ। ਮੁਗਲ ਸਾਮਰਾਜ ਅਤੇ ਅਹਿਮਦ ਸ਼ਾਹ ਅਬਦਾਲੀ ਕੇਵਲ ਨਾਮ ਦੇ ਹਾਕਮ ਰਹਿ ਗਏ ਸਨ। ਅਮਲੀ ਤੌਰ 'ਤੇ ਸਾਰੇ ਪੰਜਾਬ ਉਤੇ ਖ਼ਾਲਸੇ ਦਾ ਰਾਜ ਸੀ। ਅਜੇਹੀ ਹਾਲਤ ਨੂੰ ਵੇਖ ਕੇ ਹੀ ਬੁਲ੍ਹੇ ਸ਼ਾਹ ਨੇ ਲਿਖਿਆ ਸੀ-

*"ਭੂਰਿਆਂ ਵਾਲੇ ਰਾਜੇ ਕੀਤੇ।*
*ਮੁਗਲਾਂ ਜ਼ਹਿਰ ਪਿਆਲੇ ਪੀਤੇ।"*

1761 ਈ. ਵਿਚ ਅਹਿਮਦ ਸ਼ਾਹ ਨੇ ਦਿੱਲੀ 'ਤੇ ਹਮਲਾ ਕੀਤਾ ਜਦੋਂ ਬੇਅੰਤ ਦੌਲਤ ਤੇ ਹਜ਼ਾਰਾਂ ਹੁਸੀਨ ਹਿੰਦੂ ਮੁਟਿਆਰਾਂ ਨੂੰ ਗੁਲਾਮ ਬਣਾ ਕੇ ਅਹਿਮਦ ਸ਼ਾਹ, ਕਾਬਲ ਨੂੰ ਮੁੜਨ ਲੱਗਾ ਤਾਂ ਖ਼ਾਲਸੇ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਸ. ਚੜ੍ਹਤ ਸਿੰਘ, ਸ. ਜੈ ਸਿੰਘ ਕਨ੍ਹਈਆ ਅਤੇ ਸ. ਹਰੀ ਸਿੰਘ ਭੰਗੀ ਆਦਿ ਜਰਨੈਲਾਂ ਦੀ ਅਗਵਾਈ ਵਿਚ ਲਾਹੌਰ ਤੋਂ ਅਟਕ ਤੱਕ ਉਸ ਨੂੰ ਖੂਬ ਲੁੱਟਿਆ। ਸਿੱਖਾਂ ਨੇ ਗੁਰੀਲਾ ਜੰਗ ਰਾਹੀਂ ਅਬਦਾਲੀ ਨੂੰ ਇਨ੍ਹਾਂ ਪਰੇਸ਼ਾਨ ਕੀਤਾ ਕਿ ਉਸ ਕੋਲੋਂ ਸਾਰੀਆਂ ਹਿੰਦੂ ਔਰਤਾਂ ਛੁਡਾ ਲਈਆਂ ਅਤੇ ਬਹੁਤ ਸਾਰੀ ਦੌਲਤ ਲੁੱਟ ਲਈ। ਇਸ ਤਰ੍ਹਾਂ ਅਹਿਮਦ ਸ਼ਾਹ ਅਬਦਾਲੀ ਦਿੱਲੀ ਤੋਂ ਲੁੱਟਿਆ ਮਾਲ ਸਿੰਘਾਂ ਕੋਲੋਂ ਖੁਹਾ ਕੇ ਬੜਾ ਜ਼ਲੀਲ ਹੋ ਕੇ ਖਾਲੀ ਹੱਥ ਕਾਬਲ ਨੂੰ ਮੁੜਿਆ, ਹਜ਼ਾਰਾਂ ਹਿੰਦੂ ਬਹੂ-ਬੇਟੀਆਂ ਨੂੰ ਅਬਦਾਲੀ ਦੇ ਕਬਜ਼ੇ 'ਚੋਂ ਛੁਡਵਾਉਣ ਕਰ ਕੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਬੰਦੀ-ਛੋੜ ਕਹਿ ਕੇ ਯਾਦ ਕੀਤਾ ਜਾਣ ਲੱਗਾ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵਲੋਂ ਮੱਧ ਏਸ਼ੀਆ ਦੇ ਇਨ੍ਹਾਂ ਖੂੰਖਾਰ ਲੁਟੇਰਿਆਂ ਨੂੰ ਲੁੱਟ ਕੇ ਜਲੀਲ ਕਰਨਾ,



ਹਿੰਦੁਸਤਾਨ ਦੇ ਅੱਠ ਸੌ ਸਾਲ ਜਲਾਲਤ ਭਰੇ ਇਤਿਹਾਸ ਦੀ ਇਕ ਅਨੋਖੀ ਘਟਨਾ ਸੀ।

ਦੁਆਬੇ ਦੇ ਹਾਕਮ ਅਦੀਨਾ ਬੇਗ ਨੇ, ਸਿੰਘਾਂ ਕੋਲੋਂ ਆਪਣੀ ਜਾਨ ਛੁਡਾਣ ਲਈ ਜਥੇਦਾਰ ਜੱਸਾ ਸਿੰਘ ਜੀ ਨੂੰ ਜਾਗੀਰ ਦੇਣ ਅਤੇ ਰਾਜ ਭਾਗ ਵਿਚ ਹਿੱਸੇਦਾਰ ਬਣਨ ਦੀ ਪੇਸਕਸ਼ ਕੀਤੀ ਪਰ ਜਥੇਦਾਰ ਜੱਸਾ ਸਿੰਘ ਜੀ ਨੇ ਸਪਸ਼ਟ ਕਿਹਾ ਕਿ-

*"ਜਿਸ ਦੀ ਕਿਸਮਤ ਵਿਚ ਮੁਲਕ ਰੱਬ ਆਪ ਲਿਖ ਦੇਵੇ*
*ਉਹ ਹੋਰਨਾਂ ਤੋਂ ਕਾਗਜ਼ਾਤ ਤੇ ਕੀ ਲਿਖਾਏ?*
*ਜਿਸ ਤੇ ਦੋਹਾਂ ਜ਼ਹਾਨਾਂ ਦਾ ਪਾਤਸ਼ਾਹ ਖੁਸ਼ ਹੋਵੇ,*
*ਉਸ ਨੂੰ ਹੋਰ ਕਿਸੇ ਖੁਸ਼ੀ ਦੀ ਲੋੜ ਨਹੀਂ।"*

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਇਹ ਜਵਾਬ ਵੀ ਸ਼ਾਇਦ ਭਾਰਤ ਦੇ ਇਤਿਹਾਸ ਵਿਚ ਇਕਲੌਤਰੀ ਘਟਨਾ ਹੈ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਬਤੌਰ ਖ਼ਾਲਸੇ ਦੇ ਮੁਖੀ ਆਗੂ ਦੇ ਆਪਣੇ ਫਰਜ਼ਾਂ ਨੂੰ ਬੜੀ ਜ਼ੁਮੇਵਾਰੀ ਨਾਲ ਨਿਭਾਉਂਦਾ ਸੀ। ਇਕ ਵਾਰ ਕੁਝ ਸਿੱਖ ਸਰਦਾਰ ਆਪਸ ਵਿਚ ਲੜ ਪਏ ਤਾਂ ਜਥੇਦਾਰ ਜੱਸਾ ਸਿੰਘ ਜੀ ਨੇ ਉਨ੍ਹਾਂ ਨੂੰ ਪੰਥ ਦਾ ਵਾਸਤਾ ਪਾ ਕੇ ਏਕਤਾ ਕਰਨ ਲਈ ਕਿਹਾ-

*"ਮਿਸਲ ਵੰਡ ਅਬ ਕਬਹੁੰ ਨ ਪਾਵੋ।*
*ਰਲ, ਮਿਲ, ਖੜ ਤੁਰ ਪੰਥ ਬਚਾਵੋ।"*

ਭਾਵੇਂ ਸਿੱਖ ਸਰਦਾਰ ਆਪੋ ਆਪਣੀ ਮਿਸਲ ਦੇ ਖੁਦ ਮੁਖਤਿਆਰ ਹਾਕਮ ਸਨ ਤੇ ਸਾਰਾ ਪੰਜਾਬ ਬਾਰਾਂ ਮਿਸਲਾਂ ਵਿਚ ਵੰਡਿਆ ਜਾ ਚੁੱਕਾ ਸੀ ਪਰ ਸਮੁੱਚੀਆਂ ਮਿਸਲਾਂ ਉਤੇ ਖ਼ਾਲਸੇ ਦਾ ਪੂਰਾ ਕੰਟਰੋਲ ਸੀ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ 10 ਅਪਰੈਲ 1754 ਨੂੰ ਸਰਬੱਤ ਖ਼ਾਲਸੇ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁੱਖ ਗੁਰਮਤਾ ਕਰ ਕੇ ਖ਼ਾਲਸੇ ਦਾ ਮੁੱਖ ਜਥੇਦਾਰ ਥਾਪਿਆ।

1761 ਈ. ਨੂੰ ਖ਼ਾਲਸੇ ਨੇ ਲਾਹੌਰ 'ਤੇ ਕਬਜ਼ਾ ਕਰ ਕੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਸੁਲਤਾਨ-ਉਲ-ਕੌਮ ਦਾ ਖਿਤਾਬ ਦਿੱਤਾ ਤੇ ਬਾਦਸ਼ਾਹ ਥਾਪ ਦਿੱਤਾ।

ਅਹਿਮਦ ਸ਼ਾਹ ਅਬਦਾਲੀ ਦੇ ਪੁੱਤਰ ਤੈਮੂਰ ਸ਼ਾਹ ਨੇ 1757 ਈ. ਵਿਚ ਸਿੱਖਾਂ ਤੋਂ ਬਦਲਾ ਲੈਣ ਲਈ ਸ੍ਰੀ ਅੰਮ੍ਰਿਤਸਰ 'ਤੇ ਹਮਲਾ ਕਰ ਦਿੱਤਾ। ਤੈਮੂਰ ਨੇ ਸ੍ਰੀ ਦਰਬਾਰ ਸਾਹਿਬ ਦੇ ਸਰੋਵਰ ਨੂੰ ਪੂਰ ਦਿੱਤਾ। ਪਰ ਜਥੇਦਾਰ ਜੱਸਾ ਸਿੰਘ ਜੀ ਨੇ ਅਗਲੇ ਸਾਲ 1758 ਨੂੰ ਇਸ ਦਾ ਭਰਪੂਰ ਬਦਲਾ ਲਿਆ ਤੇ ਅਫ਼ਗਾਨਾਂ ਕੋਲੋਂ ਹੀ ਸਰੋਵਰ ਸਾਫ ਕਰਵਾਇਆ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵਾਲਾ ਸਾਰਾ ਜੀਵਨ ਇਕ ਮੌਤ ਨਾਲ ਖੇਡਣ ਵਾਲੇ ਯੋਧੇ ਦਾ ਜੀਵਨ ਰਿਹਾ ਹੈ ਪਰ ਉਨ੍ਹਾਂ ਦੇ ਜੀਵਨ ਦੀ ਸਭ ਤੋਂ ਭਿਆਨਕ ਲੜਾਈ ਸ਼ਾਇਦ 5 ਫਰਵਰੀ 1762 ਦੀ ਜੰਗ ਸੀ, ਜਦੋਂ ਗੁੱਸੇ ਨਾਲ ਭਰੇ ਪੀਤੇ ਅਹਿਮਦ ਸ਼ਾਹ ਅਬਦਾਲੀ ਨੇ ਬੇ-ਫਿਕਰ ਤੁਰੇ ਜਾ ਰਹੇ, ਇਕ ਵੱਡੇ ਸਿੱਖ ਕਾਫਲੇ 'ਤੇ ਹਮਲਾ ਕਰ ਕੇ ਕੁਪ-ਰੀੜੇ ਦੇ ਮੈਦਾਨ ਵਿਚ ਤੀਹ ਹਜ਼ਾਰ ਸਿੱਖ ਕਤਲ ਕੀਤੇ। ਸਿੱਖਾਂ ਲਈ ਇਹ ਇਕ ਮਾਰੂ ਸੱਟ ਸੀ। ਇਤਿਹਾਸ ਵਿਚ ਇਸ ਭਿਆਨਕ ਘਟਨਾ ਨੂੰ ਵੱਡਾ ਘਲੂਘਾਰਾ ਕਹਿ ਕੇ ਯਾਦ ਕੀਤਾ ਜਾਂਦਾ ਹੈ।

ਪਰ ਅਫਰੀਨ ਹੈ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਜੰਗਜੂ ਸੂਝ ਦੇ ਕਿ ਇਸ ਭਿਆਨਕ ਘਟਨਾ ਤੋਂ ਸਿਰਫ ਅੱਠ ਮਹੀਨੇ ਬਾਅਦ, ਭਾਵ 17 ਅਕਤੂਬਰ, 1762 ਨੂੰ ਖ਼ਾਲਸੇ ਨੇ ਨਵੇਂ ਸਿਰੇ ਤੋਂ ਜਥੇਬੰਦ ਹੋ ਕੇ ਦਿੱਲੀਓ ਲੁੱਟ-ਮਾਰ ਕਰਕੇ ਮੁੜਦੇ ਅਹਿਮਦ ਸ਼ਾਹ ਨੂੰ ਫਿਰ ਘੇਰ ਲਿਆ ਅਤੇ ਸਿੱਖ-ਸ਼ਕਤੀ ਦੇ ਉਹ ਜੌਹਰ ਦਿਖਾਏ ਕਿ ਏਸ਼ੀਆ ਦਾ ਜੇਤੂ ਜਰਨੈਲ, ਸਿੱਖ ਸਰਦਾਰਾਂ ਤੋਂ ਹਾਰ ਖਾ ਕੇ ਕਾਬਲ ਵੱਲ ਭੱਜ ਗਿਆ।

ਨਵੰਬਰ 1962 ਨੂੰ ਅਹਿਮਦ ਸ਼ਾਹ ਅਬਦਾਲੀ ਨੇ ਆਪਣੇ ਇਕ ਜਰਨੈਲ ਜਹਾਨ ਖ਼ਾਨ ਨੂੰ ਸਿੱਖਾਂ ਦੀ ਉਭਰ ਰਹੀ ਸ਼ਕਤੀ ਨੂੰ ਨਸ਼ਟ ਕਰਨ ਲਈ ਭੇਜਿਆ, ਪਰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਸ. ਚੜ੍ਹਤ ਸਿੰਘ, ਸ. ਗੁੱਜਰ ਸਿੰਘ ਅਤੇ ਸ. ਝੰਡਾ ਸਿੰਘ ਦੀ ਅਗਵਾਈ ਵਿਚ ਸਿੰਘਾਂ ਨੇ ਉਸ ਨੂੰ ਲੱਕ-ਤੋੜਵੀਂ ਹਾਰ ਦਿੱਤੀ। ਇਸ ਜੰਗ ਵਿਚ ਜਹਾਨ ਖ਼ਾਨ ਆਪਣੀਆਂ

ਬੇਗਮਾਂ ਤੇ ਹੋਰ ਔਰਤਾਂ ਜੋ ਕਿ ਗਹਿਣਿਆਂ ਨਾਲ ਲੱਦੀਆਂ ਪਈਆਂ ਸਨ ਛੱਡ ਕੇ ਦੌੜ ਗਿਆ। ਡਰ ਨਾਲ ਕੰਬਦੀਆਂ ਇਸਤਰੀਆਂ ਨੂੰ ਜਥੇਦਾਰ ਜੱਸਾ ਸਿੰਘ ਜੀ ਨੇ ਦਿਲਾਸਾ ਦਿੱਤਾ ਅਤੇ ਕਿਹਾ ਕਿ ਖ਼ਾਲਸਾ ਔਰਤਾਂ ਉਤੇ ਹੱਥ ਨਹੀਂ ਚੁੱਕਦਾ। ਅਖੀਰ ਜਥੇਦਾਰ ਜੱਸਾ ਸਿੰਘ ਜੀ ਨੇ ਉਹਨਾਂ ਬੇਗਮਾਂ ਨੂੰ ਬੜੀ ਇੱਜ਼ਤ ਨਾਲ ਉਹਨਾਂ ਦੀ ਇੱਛਾ ਅਨੁਸਾਰ ਜੰਮੂ ਭੇਜ ਦਿੱਤਾ।

ਪਟਿਆਲੇ ਦੇ ਸਰਦਾਰ ਬਾਬਾ ਆਲਾ ਸਿੰਘ ਹਰ ਵਾਰ ਅਬਦਾਲੀ ਦੀ ਈਨ ਮੰਨ ਕੇ ਉਸ ਨਾਲ ਸੁਲਹਾ ਕਰ ਲੈਂਦਾ ਸੀ। ਖ਼ਾਲਸੇ ਨੂੰ ਇਸ 'ਤੇ ਬੜਾ ਗੁੱਸਾ ਸੀ, ਪਰ ਜਥੇਦਾਰ ਜੱਸਾ ਸਿੰਘ ਜੀ ਦੇ ਕਹਿਣ 'ਤੇ ਉਸ ਨੇ ਖ਼ਾਲਸੇ ਤੋਂ ਤਨਖ਼ਾਹ ਲਵਾ ਕੇ ਖਿਮਾ ਮੰਗ ਲਈ। ਬਾਬਾ ਆਲਾ ਸਿੰਘ ਉਸ ਦੇ ਪੁੱਤਰ ਮਾਹਰਾਜਾ ਅਮਰ ਸਿੰਘ ਪੋਤਰੇ ਟਿੱਕਾ ਸਾਹਿਬ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਤੋਂ ਅੰਮ੍ਰਿਤ ਦੀ ਪਾਹੁਲ ਪ੍ਰਾਪਤ ਕੀਤੀ।

ਮੁਗਲ ਸਾਮਰਾਜ ਦੀਆਂ ਜੜ੍ਹਾਂ ਖੋਖਲੀਆਂ ਕਰਨ ਵਾਲੇ ਏਸ਼ੀਆ ਦੇ ਸਭ ਤੋਂ ਖੂੰ-ਖਾਰ ਲੁਟੇਰੇ ਅਬਦਾਲੀ ਦੇ ਦੰਦ ਖੱਟੇ ਕਰਨ ਵਾਲਾ ਅਤੇ ਲਾਹੌਰ ਦੇ ਸ਼ਾਹੀ ਕਿਲ੍ਹੇ 'ਤੇ ਖ਼ਾਲਸਈ ਨਿਸ਼ਾਨ ਝੁਲਾ ਕੇ ਸਿੱਖ-ਰਾਜ ਸ਼ਕਤੀ ਨੂੰ ਸਥਾਪਤ ਕਰਨ ਵਾਲਾ ਸਿੱਖਾਂ ਦਾ ਪਹਿਲਾ ਬਾਦਸ਼ਾਹ, ਬਹਾਦਰ ਜਰਨੈਲ ਤੇ ਕਪੂਰਥਲੇ ਦਾ ਬਾਨੀ ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ 20 ਅਕਤੂਬਰ, 1783 ਨੂੰ ਸ੍ਰੀ ਅੰਮ੍ਰਿਤਸਰ ਵਿਖੇ ਚੜ੍ਹਾਈ ਕਰ ਗਿਆ।

***

# ਬਾਦਸ਼ਾਹਿ ਪੰਥ
# ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਗੁਰਮੁਖ ਸਿੰਘ 'ਰਾਹੀ'



ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਸਿੱਖ ਕੌਮ ਨੇ ਉਹ ਮਾਣ ਸਤਿਕਾਰ ਦਿੱਤਾ ਜੋ ਸਾਇਦ ਨਵਾਬ ਕਪੂਰ ਸਿੰਘ ਤੋਂ ਬਾਅਦ ਕਿਸੇ ਹੋਰ ਦੇ ਹਿੱਸੇ ਨਹੀਂ ਆਇਆ।ਆਪ ਚਾਲੀ ਲੱਖ ਰੁਪਏ ਤੇ ਅੱਠ ਹਜ਼ਾਰ ਸਵਾਰਾਂ ਦੇ ਮਾਲਕ ਸਨ। ਬਾਲ ਉਮਰੇ ਜਥੇਦਾਰ ਜੱਸਾ ਸਿੰਘ ਜੀ ਨੇ ਸੱਤ ਸਾਲ ਮਾਤਾ ਸੁੰਦਰ ਕੌਰ ਜੀ ਦੀ ਗੋਦ ਦਾ ਨਿੱਘ ਦਿੱਲੀ ਰਹਿ ਕੇ ਮਾਣਿਆ ਤੇ ਪਿਆਰ ਪਾਇਆ। ਮਾਤਾ ਜੀ ਤੋਂ "ਯਹ ਬਾਦਸ਼ਾਹਿ-ਪੰਥ" ਦੀ ਬਖ਼ਸ਼ਸ਼ ਪ੍ਰਾਪਤ ਕੀਤੀ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਬਾਦਸ਼ਾਹ, ਸੁਲਤਾਨ-ਉਲ-ਕੌਮ ਕਰਕੇ ਵੀ ਜਾਣੇ ਜਾਂਦੇ ਹਨ। ਆਹਲੂਵਾਲੀਆ ਖ਼ਾਨਦਾਨ ਕਈ ਇਤਿਹਾਸਕਾਰਾਂ ਦੇ ਕਥਨ ਅਨੁਸਾਰ ਕਲਾਲ ਕਰਕੇ ਵੀ ਜਾਣਿਆ ਜਾਂਦਾ ਰਿਹਾ।

ਪਰ ਕੁਝ ਇਤਿਹਾਸਕਾਰ ਅਤੇ ਕਪੂਰਥਲਾ ਸ਼ਾਹੀ ਖਾਨਦਾਨ ਆਪਣੀ ਵੰਸ਼, ਬੰਸਾਵਲੀ ਰਾਜੇ ਜੈਂਦੇ ਭੱਟੀ ਜੈਸਲਮੇਰ ਦੇ ਰਾਜਪੂਤ ਭੱਟੀ ਘਰਾਣੇ ਨਾਲ ਸਬੰਧ ਮੰਨਦਾ ਤੇ ਮਿਲਾਉਂਦਾ ਹੈ। ਕਹਿੰਦੇ ਹਨ ਕਿ ਜੈਸਲਮੇਰ ਦੇ ਰਾਜੇ ਹਰਰਾਏ ਤੋਂ ਅਕਬਰ ਬਾਦਸ਼ਾਹ ਨੇ ਉਸ ਦੇ ਭਰਾ ਦੀ ਲੜਕੀ ਦਾ ਨਾਤਾ ਮੰਗਿਆ ਪਰ ਉਸ ਨੇ ਰਿਸ਼ਤਾ ਦੇਣ ਤੋਂ ਇਨਕਾਰ ਕਰ ਦਿੱਤਾ। ਹੁਣ ਉਹ ਅਕਬਰ ਬਾਦਸ਼ਾਹ ਦੇ ਕ੍ਰੋਧ ਨੂੰ ਸਾਂਤ ਕਰਨ ਲਈ ਪੰਜਾਬ ਆ ਗਿਆ। ਅੱਗੋਂ ਰਾਨਾ ਤੁਲਸੀ ਦੇ ਪੋਤਰੇ ਕਪੂਰੇ ਨੇ ਕਪੂਰਥਲਾ ਨਗਰ ਅਬਾਦ ਕੀਤਾ। ਭਾਈ ਸੈਨਾ ਸਿੰਘ ਤੇ ਭਾਈ ਵਧਾਵਾ ਸਿੰਘ ਪਿਉ ਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਫ਼ੌਜ ਵਿੱਚ ਸਨ। ਜਿਨ੍ਹਾਂ ਨੇ ਮੈਦਾਨੇ ਜੰਗ ਵਿਚ ਬਹਾਦਰੀ ਦੇ ਜੌਹਰ ਦਿਖਾਏ। ਇਹ ਤਰਨ ਤਾਰਨ ਦੇ ਪਿੰਡ ਗੁਜਰ ਚੱਕ ਵਿੱਚ ਰਹਿੰਦੇ ਸਨ। ਸ. ਵਧਾਵਾ ਸਿੰਘ ਦਾ ਪੁੱਤਰ ਸ. ਗੰਡਾ ਸਿੰਘ ਜੋ ਕਿ ਭਾਰੀ ਸੂਰਮਾ ਸੀ। ਇਸ ਨੇ ਲਾਹੌਰ ਵਿੱਚ ਕਈ ਭਾਰੀ ਕਾਰਨਾਮੇ ਕੀਤੇ ਸਨ। ਕਈ ਵਾਰ ਦਿਨ-ਦਿਹਾੜੇ ਹੀ ਲਾਹੌਰ ਮਾਰ ਲਿਆਂਦਾ ਸੀ। ਸੂਬਾ ਦਿਲਾਵਰ ਖਾਂ ਉਸ ਤੋਂ ਭੈ ਖਾਂਦਾ ਸੀ। ਤੰਗ ਆ ਕੇ ਤੇ ਉਸ 'ਤੇ ਕਾਬੂ ਪਾਉਣ ਲਈ ਉਸ ਨੇ ਸ. ਗੰਡਾ ਸਿੰਘ ਨੂੰ ਆਪਣੀ ਫ਼ੌਜ ਵਿੱਚ ਭਰਤੀ ਕਰ ਲਿਆ। ਸੂਬੇ ਨੇ ਮੁਲਤਾਨ ਜੰਗ ਵਿੱਚ ਇਸ ਦੀ ਬਹਾਦਰੀ ਤੋਂ ਖੁਸ਼ ਹੋ ਉਸ ਨੂੰ ਪੰਜ ਪਿੰਡ - ਆਹਲੂ, ਹਲੋ, ਸਾਧੋ, ਤੂਰ ਤੇ ਚੱਕ ਦਾ ਜਮਾਂਦਾਰ ਮੁਕਰਰ ਕਰ ਦਿੱਤਾ ਅਤੇ ਆਹਲੂ ਪਿੰਡ ਦਾ ਮਾਲੀਆ ਮੁਆਫ ਕਰ ਦਿੱਤਾ। ਸ. ਗੰਡਾ ਸਿੰਘ ਦਾ ਲੜਕਾ ਸਦਵਾਹ ਸਿੰਘ (ਸਦਾ ਸਿੰਘ) ਕਈ ਲੇਖਕ ਸਾਧੂ ਸਿੰਘ ਵੀ ਲਿਖਦੇ ਹਨ ਜੋ ਬੜੇ ਤੇਜ਼ ਪ੍ਰਤਾਪ ਦਾ ਮਾਲਕ ਸੀ। ਇਸ ਨੂੰ ਕਪੂਰਥਲਾ ਖ਼ਾਨਦਾਨ ਦਾ ਮੋਢੀ ਵੀ ਕਹਿੰਦੇ ਹਨ। ਆਹਲੂਵਾਲ ਦੇ ਵਸਨੀਕ ਹੋਣ ਕਾਰਨ ਇਹਨਾਂ ਤੋਂ ਹੀ ਆਹਲੂਵਾਲ ਖ਼ਾਨਦਾਨ ਤੁਰਿਆ। ਸ. ਸਾਧੂ ਸਿੰਘ ਦੇ ਲੜਕੇ ਸ. ਗੋਪਾਲ ਸਿੰਘ ਦੇ ਪੁੱਤਰ ਸ. ਦੇਵਾ ਸਿੰਘ ਦੇ ਅੱਗੋਂ ਤਿੰਨ ਪੁੱਤਰ ਬਦਰ ਸਿੰਘ, ਸਦਰ ਸਿੰਘ, ਸ. ਗੁਰਬਖਸ਼ ਸਿੰਘ ਹੋਏ। ਸ. ਬਦਰ ਸਿੰਘ

ਨੇ ਕਈ ਵਾਰ ਦਸ਼ਮ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ ਸਨ। ਸ. ਬਦਰ ਸਿੰਘ ਦਾ ਵਿਆਹ ਹੱਲੋ ਸਾਧੋ ਦੇ ਸ. ਬਾਘ ਸਿੰਘ ਦੀ ਭੈਣ ਨਾਲ ਹੋਇਆ। ਸ. ਬਦਰ ਸਿੰਘ ਨਵਾਬ ਕਪੂਰ ਸਿੰਘ ਫੈਜ਼ਲਪੁਰੀਏ ਮਿਸਲ ਦੇ ਜਥੇਦਾਰ ਦਾ ਪ੍ਰਮੁੱਖ ਚਾਟੜਾ ਸੀ ਤੇ ਇਕ ਬਹਾਦਰ ਸੂਰਬੀਰ ਯੋਧਾ ਸੀ। ਕਹਿੰਦੇ ਹਨ ਕਿ ਸ. ਬਦਰ ਸਿੰਘ ਦੇ ਘਰ ਔਲਾਦ ਨਹੀਂ ਸੀ ਬਚਦੀ। ਸ. ਬਾਘ ਸਿੰਘ ਦੀ ਪ੍ਰੇਰਨਾ ਸਦਕਾ ਆਪ ਕਲਗੀਧਰ ਦਸਮੇਸ਼ ਪਿਤਾ ਦੇ ਦਰ 'ਤੇ ਸ੍ਰੀ ਅਨੰਦਪੁਰ ਸਾਹਿਬ ਆਏ। ਤਾਂ ਗੁਰੂ ਜੀ ਨੇ ਅਤਿ ਪ੍ਰਸੰਨ ਹੋ ਨਾਮ ਸਿਮਰਨ ਦੀ ਤੇ ਪੁੱਤਰ ਦੀ ਦਾਤ ਬਖ਼ਸ਼ੀ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਜਨਮ 3 ਮਈ 1718 ਈ. ਨੂੰ ਸ. ਬਦਰ ਸਿੰਘ ਦੇ ਘਰ ਆਹਲੂਵਾਲ ਜ਼ਿਲ੍ਹਾ ਲਾਹੌਰ ਵਿੱਚ ਹੋਇਆ। ਅਜੇ ਆਪ ਦੀ ਉਮਰ ਮਸਾਂ 4-5 ਸਾਲ ਦੇ ਦਰਮਿਆਨ ਹੀ ਹੋਈ ਸੀ ਕਿ ਅਚਾਨਕ ਹੀ ਪਿਤਾ ਸ. ਬਦਰ ਸਿੰਘ ਪਤਨੀ ਤੇ ਬੱਚੇ ਨੂੰ ਛਡ ਇਸ ਫਾਨੀ ਸੰਸਾਰ ਤੋਂ ਸਦਾ ਲਈ ਕੂਚ ਕਰ ਗਏ। ਪਤੀ ਦੇ ਵਿਛੋੜਾ ਦੇ ਜਾਣ ਕਰਕੇ ਭਾਵੇਂ ਮਾਤਾ ਜੀ ਇਕੱਲੇ ਪੈ ਗਏ ਸਨ ਪਰ ਆਪ ਨੇ ਹੌਂਸਲਾ ਨਾ ਹਾਰਿਆ। ਜਥੇਦਾਰ ਜੱਸਾ ਸਿੰਘ ਜੀ 'ਤੇ ਆਪਣੀ ਮਾਤਾ ਦਾ ਗਹਿਰਾ ਪ੍ਰਭਾਵ ਪਿਆ। ਉਹ ਵੀ ਨਾਲ ਹੀ ਕੀਰਤਨ ਕਰਨ ਲੱਗ ਪਿਆ। ਇੰਝ ਸਿੱਖੀ ਦੀ ਪਾਨ ਘਰ ਤੋਂ ਹੀ ਚੜ੍ਹ ਗਈ। ਜਥੇਦਾਰ ਜੱਸਾ ਸਿੰਘ ਜੀ ਦੇ ਮਾਤਾ ਜੀ ਜੋ ਕਿ ਇਕ ਸੁਘੜ-ਸਿਆਣੀ, ਗੁਰਮੁਖੀ ਪੜ੍ਹੀ ਲਿਖੀ, ਰਾਗ ਵਿਦਿਆ ਪ੍ਰਬੀਨ ਤੇ ਧਰਮ ਦੀ ਮੂਰਤ ਸੀ। ਉਹ ਗੁਰਬਾਣੀ ਦੀ ਪੋਥੀ ਸਦਾ ਆਪਣੇ ਨਾਲ ਗਾਤਰੇ ਰੱਖਦੀ ਸੀ। ਸਵੇਰ ਆਸਾ ਦੀ ਵਾਰ ਤੇ ਸ਼ਾਮ ਸੋ ਦਰੁ ਦੇ ਪਾਠ ਕਰਦੀ ਸੀ। ਇਸ ਤਰ੍ਹਾਂ ਉਸ ਨੂੰ ਬਹੁਤ ਸਾਰੀ ਗੁਰਬਾਣੀ ਕੰਠ ਹੋ ਗਈ ਸੀ ਅਤੇ ਦੂਰ-ਦੁਰੇਡੇ ਗੁਰਬਾਣੀ ਗਾਇਨ ਕਰਨ ਜਾਂਦੀ ਤਾਂ ਜਥੇਦਾਰ ਜੱਸਾ ਸਿੰਘ ਜੀ ਨੂੰ ਨਾਲ ਲਿਜਾਂਦੀ ਸੀ। ਭਾਈ ਰਤਨ ਸਿੰਘ ਭੰਗੂ 'ਸ੍ਰੀ ਗੁਰੁ ਪੰਥ ਪ੍ਰਕਾਸ਼' ਵਿੱਚ ਇਸ ਦਾ ਜਿਕਰ ਕਰਦੇ ਹਨ-

**ਗੁਰਬਾਣੀ ਤਿਸ ਕੰਠ ਘਨੇਰੀ।**
**ਹੁਤੀ ਸਿੱਖਣੀ ਦੁਇ ਪਖ ਕੇਰੀ ॥੪॥**
**ਪੋਥੀ ਰਾਖਤ ਗਾਤ੍ਰੈ ਪਾਇ।**
**ਸਿੱਖ ਸੰਗਤ ਮੈਂ ਪਹੁੰਚੈ ਜਾਇ।**
**ਬਡੀ ਪ੍ਰਾਤ ਉਠ ਚੌਕੀ ਕਰੈ।**
**ਸਮੈਂ ਸੰਝੈ ਭੀ ਸੋਦਰ ਪੜ੍ਹੈ ॥੫॥**
**ਹਰ ਮੇਲੇ ਜਾਵੈ ਗੁਰਦੁਆਰ।**
**ਖੁੰਝੈ ਨਹੀਂ ਵਹਿ ਗੁਰ ਕੀ ਕਾਰ।**
**ਜਹਾਂ ਖਾਲਸੋ ਲਾਇ ਦੀਵਾਨ।**
**ਜਾਇ ਕਰੈ ਸ਼ਬਦ ਚੌਂਕੀ ਗਾਨ ॥੮॥**

ਜਦੋਂ ਸੰਗ ਮਾਤਾ ਸੁੰਦਰ ਕੌਰ (ਸੁੰਦਰੀ ਜੀ) ਜੀ ਦੇ ਦਰਸ਼ਨਾਂ ਲਈ ਦਿੱਲੀ ਨੂੰ ਰਵਾਨਾ ਹੋਇਆ ਤਾਂ ਭਾਈ ਬਾਘ ਸਿੰਘ ਵੀ ਆਪਣੀ ਭੈਣ ਤੇ ਭਾਣਜੇ ਨੂੰ ਨਾਲ ਲੈ ਕੇ ਚੱਲ ਪਏ। ਦਿੱਲੀ ਵਿੱਚ ਗੁਰਮਤਿ ਦੀਆਂ ਵਿਚਾਰਾਂ ਹੁੰਦੀਆਂ, ਸੰਗਤਾਂ ਹਰ ਰੋਜ਼ ਗੁਰੂ ਮਹਿਲ ਮਾਤਾ ਜੀ ਤੋਂ ਬਖਸ਼ਸ਼ਾਂ ਨਾਲ ਝੋਲੀਆਂ ਭਰਦੀਆਂ। ਦੋਵੇਂ ਮਾਂ ਪੁੱਤ ਉੱਥੇ ਸੰਗਤਾਂ ਦੀ ਸੇਵਾ ਤੇ ਨਾਮ ਸਿਮਰਨ ਕਰਦੇ। ਸਵੇਰੇ ਸਾਮ ਨਿਤਨੇਮ ਤੇ ਗੁਰਬਾਣੀ ਦਾ ਮਨੋਹਰ ਕੀਰਤਨ ਕਰਦੇ। ਇਹਨਾਂ ਦੀ ਮਿੱਠੀ ਤੇ ਸੁਰੀਲੀ ਆਵਾਜ਼ ਸੁਣ ਮਾਤਾ ਸੁੰਦਰ ਕੌਰ ਜੀ ਨਾਮ ਬਾਣੀ ਨਾਲ ਜੁੜ ਜਾਂਦੇ। ਮਾਤਾ ਜੀ ਤੇ ਕੀਰਤਨ ਦਾ ਅਜਿਹਾ ਗਹਿਰਾ ਪ੍ਰਭਾਵ ਪਿਆ। ਕਿ ਮਾਤਾ ਜੀ ਨੇ ਦੋਹਾਂ ਨੂੰ ਕੁਝ ਚਿਰ ਲਈ ਦਿੱਲੀ ਰੁਕਣ ਦਾ ਕਹਿ ਦਿੱਤਾ। ਭਾਈ ਬਾਘ ਸਿੰਘ ਹੁਕਮ ਮੰਨ ਕੇ ਫਤਹਿ ਬੁਲਾ, ਉਹਨਾਂ ਨੂੰ ਉਥੇ ਛੱਡ ਆਪ ਪੰਜਾਬ ਆ ਗਏ। ਮਾਤਾ ਜੀ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਪੁੱਤਰ ਬਣਾ ਕੇ ਪਾਲਿਆ, ਲਾਡ ਪਿਆਰ ਕੀਤਾ। ਪੜ੍ਹਾਈ, ਲਿਖਾਈ ਦਾ ਯੋਗ ਪ੍ਰਬੰਧ ਕਰ ਦਿੱਤਾ। ਛੇਤੀ ਹੀ ਆਪ ਅਰਬੀ, ਫਾਰਸੀ, ਹਿੰਦੀ, ਸੰਸਕ੍ਰਿਤੀ ਦਾ ਗਿਆਨ ਪ੍ਰਾਪਤ ਕਰ ਹਿਸਾਬ-ਕਿਤਾਬ ਵਿੱਚ ਮਾਹਿਰ ਹੋ ਗਏ। ਮਾਤਾ ਜੀ ਤੋਂ ਗੁਰਮੁਖੀ ਤੇ ਗੁਰਮਤਿ ਦੀ ਬਖਸ਼ਸ਼ ਪ੍ਰਾਪਤ ਕਰ ਲਈ। ਗੁਰਬਾਣੀ ਕੀਰਤਨ ਦੀ ਦਾਤ ਤਾਂ ਆਪਣੀ ਮਾਂ ਤੋਂ ਪਹਿਲਾਂ

ਹੀ ਪ੍ਰਾਪਤ ਕਰ ਲਈ ਸੀ ਹੁਣ ਸੁਰਾਂ ਤੇ ਹੋਰ ਵੀ ਗੂੜ੍ਹਾ ਰੰਗ ਚੜ੍ਹ ਗਿਆ। ਮਾਤ ਜੀ ਦੀ ਗੋਦ ਦਾ ਨਿੱਘ ਮਾਣਦਿਆਂ ਗੁਰਬਾਣੀ ਦੇ ਗੁੱਝੇ ਭੇਦ ਤੇ ਗੁਰਮਤਿ ਦੇ ਰਹੱਸਾਂ ਨੂੰ ਸਮਝਿਆ। ਇਥੇ ਰਹਿਣ ਕਰਕੇ ਆਪ ਨੇ, ਮੁਗਲਈ ਰਾਜਨੀਤੀ ਨੂੰ ਨੇੜੇ ਹੋ ਤੱਕਿਆ ਤੇ ਸਮਝਿਆ ਵੀ। ਨਾਲ ਹੀ ਆਪ ਦੀ ਬੋਲੀ ਵੀ ਹਿੰਦੀ ਪੰਜਾਬੀ ਉਰਦੂ ਮਿਲਵੀਂ ਹੋ ਗਈ। ਮਾਤਾ ਜੀ ਵੀ ਜਥੇਦਾਰ ਜੱਸਾ ਸਿੰਘ ਜੀ ਵਿੱਚ ਕੁਸ਼ਲ ਨੀਤੀਵਾਨ ਵਾਲੇ ਗੁਣਾਂ ਦੀ ਝਲਕ ਦੇਖ ਤੇ ਸਮਝ ਰਹੇ ਸਨ। ਇਕ ਦਿਨ ਮਾਮਾ ਭਾਈ ਬਾਘ ਸਿੰਘ ਹੱਲੋਵਾਲੀਆ ਜੋ ਬੁੱਢਾ ਦਲ ਵਿਚ ਨਵਾਬ ਕਪੂਰ ਸਿੰਘ ਦੀ ਕਮਾਂਡ ਅਧੀਨ ਪੰਥਕ ਸੇਵਾਵਾਂ ਨਿਭਾ ਰਹੇ ਸਨ। ਪੰਜਾਬ ਤੋਂ ਪਰਤ ਆਏ। ਇਹਨਾਂ ਦੇ ਸੰਤਾਨ ਨਹੀਂ ਸੀ ਹੋਈ। ਜਥੇਦਾਰ ਜੱਸਾ ਸਿੰਘ ਜੀ ਤੇ ਭੈਣ ਨਾਲ ਅਤਿ ਦਰਜੇ ਦਾ ਸਨੇਹ ਸੀ। ਇਹਨਾਂ ਆਪਣੀ ਭੈਣ ਤੇ ਜਥੇਦਾਰ ਜੱਸਾ ਸਿੰਘ ਜੀ ਨੂੰ ਨਾਲ ਲਿਜਾਣ ਦੀ ਅਰਜ਼ ਕੀਤੀ ਜੋ ਪ੍ਰਵਾਣ ਹੋ ਗਈ। ਮਾਤਾ ਜੀ ਨੇ ਆਗਿਆ ਦੇ ਜਥੇਦਾਰ ਜੱਸਾ ਸਿੰਘ ਜੀ ਨੂੰ ਇਕ ਤਲਵਾਰ, ਇਕ ਢਾਲ, ਕਮਾਨ, ਤੀਰਾਂ ਦਾ ਭੱਥਾ, ਇਕ ਖਿਲਅਤ ਤੇ ਇਕ ਚਾਂਦੀ ਦੀ ਚੋਬ ਦੇ ਕੇ ਨਾਲ ਬਖਸ਼ਸ਼ ਹੀ ਕਰ ਦਿੱਤੀ, 'ਤੇਰੇ ਅੱਗੇ ਚੋਬਦਾਰ ਚਲਿਆ ਕਰਨਗੇ।' ਸੋ ਇਸ ਤਰ੍ਹਾਂ ਜਥੇਦਾਰ ਜੱਸਾ ਸਿੰਘ ਜੀ ਦਿੱਲੀ ਵਿੱਚ ਸੱਤ ਸਾਲ ਮਾਤਾ ਜੀ ਦੀ ਗੋਦ ਦਾ ਨਿੱਘ ਮਾਣਦੇ ਰਹੇ। ਰਾਜ ਭਾਗ ਦੀਆਂ ਬਖਸ਼ਸ਼ਾਂ ਲੈ ਪੰਜਾਬ ਨੂੰ ਆ ਗਏ।

ਇਕ ਦਿਨ ਸ. ਬਾਘ ਸਿੰਘ ਭਾਣਜੇ ਤੇ ਭੈਣ ਸਮੇਤ ਨਵਾਬ ਕਪੂਰ ਸਿੰਘ ਨੂੰ ਮਿਲਣ ਗਏ। ਤਾਂ ਨਵਾਬ ਕਪੂਰ ਸਿੰਘ ਨੇ ਉਹਨਾਂ ਨੂੰ ਆਪਣੇ ਪਾਸ ਹੀ ਠਹਿਰਾ ਲਿਆ। ਦੂਸਰੇ ਦਿਨ ਸਵੇਰ ਦੇ ਦੀਵਾਨ ਵਿੱਚ ਜਥੇਦਾਰ ਜੱਸਾ ਸਿੰਘ ਜੀ ਤੇ ਮਾਤਾ ਨੇ ਦੁਤਾਰੇ ਨਾਲ ਰਸ-ਭਿੰਨੀ ਤੇ ਸੁਰੀਲੀ ਅਵਾਜ਼ ਨਾਲ ਆਸਾ ਦੀ ਵਾਰ ਦਾ ਕੀਰਤਨ ਕੀਤਾ। ਭਾਈ ਰਤਨ ਸਿੰਘ ਭੰਗੂ ਸ੍ਰੀ ਗੁਰੁ ਪੰਥ ਪ੍ਰਕਾਸ਼ ਵਿਚ ਬਿਆਨ ਕਰਦੇ ਹਨ:

**ਕੀਤੀ ਚੌਂਕੀ ਪ੍ਰੇਮਹਿ ਲਾਇ।**
**ਸੁਨੀ ਪੰਥ ਬਹੁ ਸਾਂਤ ਬ੍ਰਤਾਇ ॥੯॥**

ਸੰਗਤਾਂ ਅਨੰਦਤ ਹੋ ਗਈਆਂ। ਅਤਿ ਪ੍ਰਸੰਨ ਹੋ ਨਵਾਬ ਕਪੂਰ ਸਿੰਘ ਨੇ ਉਹਨਾਂ ਨੂੰ ਇਕ ਮਹੀਨਾ ਗੁਰਬਾਣੀ ਕੀਰਤਨ ਗਾਇਨ ਦੀ ਸੇਵਾ ਦੇ ਦਿੱਤੀ। ਨਵਾਬ ਕਪੂਰ ਸਿੰਘ ਦੇ ਆਪਣੇ ਕੋਈ ਸੰਤਾਨ ਨਹੀਂ ਸੀ। ਉਹਨਾਂ ਜਥੇਦਾਰ ਜੱਸਾ ਸਿੰਘ ਜੀ ਦੀ ਮੰਗ ਕਰ ਦਿੱਤੀ। ਮਾਤਾ ਨੇ ਆਪਣੇ ਧੰਨ ਭਾਗ ਜਾਣ ਕਰਕੇ ਹਾਂ ਕਰ ਦਿੱਤੀ। ਆਪ ਮਾਤਾ ਜੀ ਆਹਲੂ ਆ ਗਏ। ਨਵਾਬ ਕਪੂਰ ਸਿੰਘ ਜੀ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਅੰਮ੍ਰਿਤਪਾਨ ਕਰਵਾਇਆ। ਇਸ ਦੀ ਗਵਾਹੀ ਭਾਈ ਰਤਨ ਸਿੰਘ ਜੀ ਭੰਗੂ ਵੀ ਸ੍ਰੀ ਗੁਰੁ ਪੰਥ ਪ੍ਰਕਾਸ਼ ਵਿਚ ਭਰਦੇ ਹਨ-

**ਅਤਿ ਪ੍ਰਸੰਨ ਪੰਥ ਤਿਸ ਪਰ ਭਯੋ।**
**ਭਲੇ ਵਖਤ ਕਿਤ ਵਹੁ ਥੋਂ ਆਯੋ।**
**ਕਪੂਰ ਸਿੰਘ ਲਯੋ ਬਾਲ ਬੁਲਾਇ।**
**ਕੀਯੋ ਸਿੰਘ ਨਿਜ ਅੰਮ੍ਰਿਤ ਛਕਾਇ ॥੧੪॥**
**ਮਾਤਾ ਭੀ ਉਸ ਹੁਇ ਖੁਸੀ ਦੀਨੀ ਬਾਂਹਿ ਫੜਾਇ।**
**ਭਲੇ ਭਾਗ ਉ ਸਕੇ ਭਏ ਰਹਯੋ ਨਿਬਾਬੈ ਪਾਹਿ॥੧੧॥**

ਯੋਗ ਸਿਆਣਾ ਤੇ ਹਿਸਾਬ-ਕਿਤਾਬ ਦਾ ਜਾਣੂ ਹੋਣ ਕਰਕੇ ਸਿੰਘਾਂ ਨੂੰ ਰਸਦ ਤੇ ਘੋੜਿਆਂ ਨੂੰ ਦਾਣਾ ਦੇਣ ਦੀ ਡਿਊਟੀ ਲਗਾ ਦਿੱਤੀ।

**ਨਿਬਾਬ ਮਿਹਰ ਜੱਸਾ ਸਿੰਘ ਜੀ ਆਈ।**
**ਦਾਣੋ ਘੋੜਨ ਕਹਯੋ ਵਰਤਾਈ।**

*(ਭਾਈ ਰਤਨ ਸਿੰਘ ਭੰਗੂ ਸ੍ਰੀ ਗੁਰੁ ਪੰਥ ਪ੍ਰਕਾਸ਼)*

ਨਵਾਬ ਕਪੂਰ ਸਿੰਘ ਦਾ ਖ਼ਾਲਸਾ ਪੰਥ ਵਿੱਚ ਬਹੁਤ ਮਾਣ ਸਤਿਕਾਰ ਸੀ। ਉਹਨਾਂ ਦੇ ਔਲਾਦ ਨਹੀਂ ਸੀ। ਉਹਨਾਂ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਗੋਦ ਲੈ ਲਿਆ। ਹੁਣ ਉਹਨਾਂ ਜਥੇਦਾਰ ਜੱਸਾ ਸਿੰਘ ਜੀ ਨੂੰ ਆਪਣਾ ਸਹਾਇਕ ਬਣਾ ਲਿਆ। ਇਕ ਰਾਤ ਜਦੋਂ ਬੜੀ ਭਾਰੀ ਵਰਖਾ ਹੋ ਰਹੀ ਸੀ ਤਾਂ ਨਵਾਬ ਕਪੂਰ ਸਿੰਘ ਨੇ ਤਿੰਨ ਚਾਰ ਵਾਰ ਉਠ ਕੇ ਪੁੱਛਿਆ ਕਿ ਪਹਿਰੇ 'ਤੇ ਕੌਣ ਹੈ? ਤਾਂ ਹਰ ਵਾਰ ਅੱਗੋਂ ਜਵਾਬ ਮਿਲਿਆ ਕਿ ਜੀ ਜਨਾਬ ਮੈਂ ਹਾਂ। ਤਾਂ ਖੁਸ਼ ਹੋ ਕਿ ਨਵਾਬ ਨੇ ਕਿਹਾ, 'ਤੂੰ ਬਹੁਤ

ਭਾਗਸ਼ਾਲੀ ਹੈਂ। ਤੈਨੂੰ ਹੋਰ ਵੀ ਭਾਗ ਲੱਗਣਗੇ। ਛੋਟੀ ਉਮਰੇ ਹੀ ਏਨੇ ਆਗਿਆਕਾਰੀ ਹੋ! ਇਸ ਦਿਨ ਤੋਂ ਨਵਾਬ ਕਪੂਰ ਸਿੰਘ ਦੇ ਦਿਲ ਵਿੱਚ ਜਥੇਦਾਰ ਜੱਸਾ ਸਿੰਘ ਜੀ ਬਾਰੇ ਹੋਰ ਵੀ ਇੱਜਤ ਵੱਧ ਗਈ।

ਜਥੇ ਵਿੱਚ ਰਹਿਣ ਕਰਕੇ ਜਥੇਦਾਰ ਜੱਸਾ ਸਿੰਘ ਜੀ ਯੁੱਧ ਵਿਦਿਆ, ਸ਼ਸਤਰ ਵਿਦਿਆ, ਤੀਰ-ਅੰਦਾਜ਼ੀ ਤੇ ਘੋੜਸਵਾਰੀ ਵਿੱਚ ਮਾਹਿਰ ਹੋ ਗਿਆ। ਉੱਚਾ ਲੰਮਾ ਕਦ ਸਰੂ ਵਰਗਾ, ਛਾਤੀ ਚੌੜੀ ਫੌਲਾਦ ਵਰਗੀ, ਜੁਸੀਲੇ ਤੇ ਅਤ ਦਰਜ਼ੇ ਦੇ ਫੁਰਤੀਲੇ ਸਨ ਜਥੇਦਾਰ ਜੱਸਾ ਸਿੰਘ ਜੀ। ਕਾਫੀ ਸਮੇਂ ਤਕ ਜਥੇਦਾਰ ਜੱਸਾ ਸਿੰਘ ਜੀ ਇਹ ਸੇਵਾ ਨਿਭਾਉਂਦੇ ਰਹੇ। ਦਿੱਲੀ ਵਿੱਚ ਰਹਿਣ ਕਰਕੇ ਇਹਨਾਂ ਦੀ ਬੋਲੀ ਉਰਦੂ ਪੰਜਾਬੀ ਮਿਲਵੀਂ ਸੀ। ਹਿੰਦੀ ਪੰਜਾਬੀ ਆਪ ਰਲ-ਗੱਡ ਕਰਕੇ ਬੋਲਦੇ ਸਨ। ਇਸੇ ਕਰਕੇ ਜਥੇ ਦੇ ਸਿੰਘਾਂ ਨੇ ਇਹਨਾਂ ਦੀ ਛੇੜ *'ਹਮਕੋ ਤੁਮਕੋ'* ਪਾਈ ਸੀ। ਇਕ ਦਿਨ ਆਪ ਦਾਣਾ ਵਰਤਾਉਂਦਿਆਂ ਸਿੰਘਾਂ ਨਾਲ ਖਿੱਝ ਪਏ। ਰੋਣ-ਹਾਕੇ ਹੋ ਨਵਾਬ ਕਪੂਰ ਸਿੰਘ ਜੀ ਕੋਲ ਜਾ ਕੇ ਕਹਿਣ ਲੱਗੇ;

**ਮੈਥੋਂ ਦਾਣਾ ਵਰਤੇ ਨਾਹੀਂ।**
**ਧੌਲ ਧਪੇ ਮੁਹਿ ਬਹੁਤ ਕਰਾਹੀਂ ॥੧੩॥**

ਨਵਾਬ ਕਪੂਰ ਸਿੰਘ ਜੀ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਕੋਲ ਬਹਾ ਕਿ ਪਿਆਰ ਕੀਤਾ। ਸਿਰ 'ਤੇ ਹੱਥ ਧਰਿਆ ਤੇ ਕਿਹਾ:

**ਕਹੀ ਬਾਤ ਮੁਖ ਦਯੋ ਪਿਆਰ।**
**ਤੁਧ ਦਾਣੋਂ ਦੇਣੈ ਬੱਗ ਹਜ਼ਾਰ ॥੧੪॥**
**ਹਮ ਤੌਂ ਕੀਨੋ ਪੰਥ ਨਵਾਬੈ।**
**ਤੇਰੈ ਕਰਿਯਗੁ ਪਤਿਸ਼ਾਹੀ ਤਾਬੈ।**

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਜਥੇਦਾਰ ਜੱਸਾ ਸਿੰਘ ਜੀ ਨੇ ਕਿਹਾ ਦੇਖ ਮੇਰੇ ਵਰਗੇ ਇਕ ਗਰੀਬ ਪੱਖਾ ਝੱਲਣ ਤੇ ਘੋੜਿਆਂ ਦੀ ਲਿੱਦ ਚੁੱਕਣ ਵਾਲੇ ਨੂੰ ਪੰਥ ਨਵਾਬੀ ਦੇ ਸਕਦਾ ਹੈ, ਤਾਂ ਹੋ ਸਕਦਾ ਹੈ ਕਿ ਕਲ੍ਹ ਨੂੰ ਪੰਥ ਤੈਨੂੰ ਪਾਤਿਸ਼ਾਹਾਂ ਨਾ ਬਣਾ ਦੇਵੇ। ਲਾਡਲੀਆਂ ਗੁਰੂ ਕੀਆਂ ਫ਼ੌਜਾਂ ਦਾ ਗੁੱਸਾ ਨਹੀਂ ਕਰੀਦਾ। ਤੇ ਕਿਹਾ-

**ਪੰਥ ਨਵਾਬੀ ਦੀਨੀ ਮੋ ਕੋ।**
**ਪਾਤਿਸ਼ਾਹ ਕੀਨਾ ਮੈਂ ਤੋ ਕੋ।**
**ਕਰੋ ਪੰਥ ਕੀ ਸੇਵ ਕਮਾਲੈਂ।**
**ਮਿਲੈ ਟਹਲ ਤੇ ਮਹਲ ਬਿਸਾਲੈਂ ॥੭੭॥**

ਹੁਣ ਜਥੇਦਾਰ ਜੱਸਾ ਸਿੰਘ ਜੀ ਅੱਗੇ ਨਾਲੋਂ ਵੀ ਵੱਧ ਤਨੋ-ਮਨੋ ਸੇਵਾ ਕਰਨ ਲੱਗ ਪਏ। ਕਿਸੇ ਨੂੰ ਕੋਈ ਸ਼ਿਕਾਇਤ ਦਾ ਮੌਕਾ ਨਾ ਦਿੱਤਾ। ਉਧਰ ਪੰਥ ਨੇ ਨਵਾਬ ਕਪੂਰ ਸਿੰਘ ਦੇ ਬੋਲਾਂ ਨੂੰ ਇਲਾਹੀ ਫੁਰਮਾਨ ਜਾਣਿਆਂ ਤੇ ਸਾਰਾ ਪੰਥ ਹੀ ਜਥੇਦਾਰ ਜੱਸਾ ਸਿੰਘ ਜੀ ਨੂੰ ਪਾਤਿਸ਼ਾਹ ਕਹਿਣ ਲੱਗ ਪਿਆ। ਇਸ ਦੀ ਗਵਾਹੀ ਗਿਆਨੀ ਗਿਆਨ ਸਿੰਘ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿੱਚ ਇੰਝ ਭਰਦੇ ਹਨ;

**ਜਬਿ ਯਹਿ ਵਰ ਨਵਾਬ ਨੈ ਰਰਯੋ।**
**ਵਾਹ ਵਾਹ ਸਭਿ ਪੰਥ ਉਚਰਯੋ ॥੭੮॥**
**ਜਸਾ ਸਿੰਘ ਕੋ ਉਸ ਦਿਨ ਤੈ ਤਬਿ।**
**ਲਗਯੋ ਕਹਨ ਪਾਤਿਸ਼ਾਹ ਪੰਥ ਸਭਿ।**

ਇਕ ਵਾਰੀ ਜਥੇਦਾਰ ਜੱਸਾ ਸਿੰਘ ਜੀ ਜਥੇ ਤੋਂ ਆਗਿਆ ਲੈ ਕੇ 60-70 ਸਵਾਰਾਂ ਸਮੇਤ ਘਰ ਜਾ ਰਿਹਾ ਸੀ, ਤਾਂ ਉਸ ਨੂੰ ਰਸਤੇ ਵਿਚ ਦੁੱਖੀ ਲੋਕਾਂ ਨੇ ਦੱਸਿਆ ਕਿ ਕੁਝ ਪਠਾਣ ਲੁੱਟਮਾਰ ਕਰਦੇ ਇਥੋਂ ਦੀ ਦਿੱਲੀ ਵਲ ਨੂੰ ਗਏ ਹਨ। ਜੱਸਾ ਸਿੰਘ ਜੀ ਨੇ ਪਿੱਛਾ ਕੀਤਾ। ਪਠਾਣ ਅੱਗੇ ਲੱਗ ਨੱਸ ਉੱਠੇ। ਉਹਨਾਂ ਦਾ ਸਰਦਾਰ ਮੁਰਤਜ਼ਾ ਖਾਂ ਡਰਦਾ ਮਾਰਾ ਜਾਨ ਬਚਾਉਣ ਦੀ ਖ਼ਾਤਰ ਘਾਹ ਦੀ ਪੰਡ ਵਿਚ ਲੁੱਕ ਗਿਆ।

ਜਥੇਦਾਰ ਜੱਸਾ ਸਿੰਘ ਜੀ ਦਾ ਮਾਣ ਸਤਿਕਾਰ ਪੰਥ ਵਿੱਚ ਬਹੁਤ ਵੱਧ ਗਿਆ। ਨਵਾਬ ਕਪੂਰ ਸਿੰਘ ਤੋਂ ਬਾਅਦ ਆਪ ਨੂੰ ਪੰਥ ਵਿੱਚ ਸਤਿਕਾਰਤ ਥਾਂ ਪ੍ਰਾਪਤ ਸੀ। ਕਹਿੰਦੇ ਹਨ ਕਿ ਵੱਡੇ-ਵੱਡੇ ਸਰਕਾਰ ਵੀ ਜਥੇਦਾਰ ਜੱਸਾ ਸਿੰਘ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨਾ ਆਪਣੇ ਧੰਨ ਭਾਗ ਸਮਝਦੇ ਸਨ। ਪਟਿਆਲਾ ਦੇ ਰਾਜਾ ਅਮਰ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ।

1726 ਈ. ਵਿੱਚ ਦਿੱਲੀ ਸਰਕਾਰ ਨੇ



ਅਬਦੁਸ-ਸਮਦ ਖਾਨ ਨੂੰ ਮੁਲਤਾਨ ਬਦਲ ਦਿੱਤਾ ਤੇ ਉਸ ਦੀ ਥਾਂ ਉਸ ਦੇ ਪੁੱਤਰ ਜ਼ਕਰੀਆ ਖਾਨ ਨੂੰ ਲਾਹੌਰ ਦਾ ਹਾਕਿਮ ਮੁਕੱਰਰ ਕਰ ਦਿੱਤਾ। ਜਿਸ ਨੂੰ ਕਿ ਖਾਨ ਬਹਾਦਰ ਵੀ ਕਿਹਾ ਜਾਂਦਾ ਹੈ। ਇਸ ਨੇ ਸਿੱਖਾਂ ਉਪਰ ਜ਼ੁਲਮ ਦੀ ਅਤ ਕਰ ਦਿੱਤੀ। ਸਿਰਾਂ ਦੇ ਮੁੱਲ ਰੱਖੇ ਗਏ। ਸੂਹ ਦੇਣ ਵਾਲੇ ਨੂੰ 10 ਰੁਪਏ। ਸਿਰ ਵੱਢ ਕੇ ਲਿਆਉਣ ਵਾਲੇ ਨੂੰ 50 ਰੁਪਏ ਇਨਾਮ ਦਿੱਤਾ ਜਾਂਦਾ। ਸਿੰਘ ਘਰ-ਘਾਟ ਛੱਡ ਜੰਗਲ ਬੇਲਿਆਂ ਵੱਲ ਨਿਕਲ ਗਏ।

1739 ਈ. ਨੂੰ ਨਾਦਰ ਸ਼ਾਹ ਪੰਜਾਬ ਨੂੰ ਬਰਬਾਦ ਕਰ ਕੇ ਹਿੰਦੁਸਤਾਨ ਨੂੰ ਲੁੱਟ ਕੇ ਈਰਾਨ ਨੂੰ ਵਾਪਸ ਮੁੜਦਿਆਂ ਸ਼ਿਵਾਲਕ ਦੀਆਂ ਪਹਾੜੀਆਂ ਦੇ ਨਾਲ ਨਾਲ ਹੁੰਦਾ ਹੋਇਆ ਅਖਨੂਰ ਪੁੱਜਾ ਤਾਂ ਨਵਾਬ ਕਪੂਰ ਸਿੰਘ ਦੀ ਅਗਵਾਹੀ ਹੇਠ ਜਥੇਦਾਰ ਜੱਸਾ ਸਿੰਘ ਜੀ ਨੇ ਦਿੱਲੀ ਤੋਂ ਲੁੱਟ ਲਿਆਂਦਾ ਮਾਲ ਅਸਬਾਬ ਕਬਜ਼ੇ ਕਰ ਲਿਆ। ਉਹ ਸਿੱਖਾਂ ਦੀ ਦਲੇਰੀ ਵੇਖ ਹੈਰਾਨ ਹੋ ਗਿਆ। ਹੁਣ ਨਾਦਰ ਸ਼ਾਹ ਨੇ ਜਾ ਲਾਹੌਰ ਦਮ ਲਿਆ। ਖਾਨ ਬਹਾਦਰ ਨੂੰ ਪੁੱਛਿਆ, 'ਇਹ ਸ਼ਰਾਰਤੀ ਲੋਕ ਕੌਣ ਹਨ?' ਜ਼ਕਰੀਆ ਖਾਨ ਨੇ ਜਵਾਬ ਦਿੱਤਾ, 'ਇਹ ਫਕੀਰਾਂ ਦਾ ਟੋਲਾ ਹੈ।' ਇਹ ਸਾਲ ਵਿੱਚ ਦੋ ਵਾਰ ਆਪਣੇ ਗੁਰੂ ਦੇ ਸਰੋਵਰ ਦੀ ਯਾਤਰਾ ਕਰਦੇ ਹਨ ਤੇ ਫਿਰ ਗਾਇਬ ਹੋ ਜਾਂਦੇ ਹਨ।' ਨਾਦਰ ਸ਼ਾਹ ਨੇ ਪੁੱਛਿਆ, 'ਇਹ ਰਹਿੰਦੇ ਕਿੱਥੇ ਹਨ?' ਇਹਨਾਂ ਦੇ ਘਰ-ਘਾਟ ਨਸ਼ਟ ਕਰ ਦਿਉ। ਜ਼ਕਰੀਆ ਖਾਨ ਨੇ ਕਿਹਾ, 'ਇਹਨਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ 'ਤੇ ਹਨ।' ਤਾਂ ਨਾਦਰ ਸ਼ਾਹ ਨੇ ਕਿਹਾ ਕਿ ਉਹ ਦਿਨ ਦੂਰ ਨਹੀਂ ਜਦੋਂ ਇਹ ਮੁਲਕ ਦੇ ਮਾਲਕ ਬਣ ਜਾਣਗੇ।

1746 ਈ. ਨੂੰ ਦੀਵਾਨ ਜਸਪਤ ਰਾਇ ਖ਼ਤਰੀ ਕਲਾਨੌਰ ਦੀ ਜ਼ਗੀਰ ਏਮਨਾਬਾਦ ਜ਼ਿਲ੍ਹਾ ਗੁਜਰਾਂਵਾਲਾ ਵਿੱਚ ਪੈਂਦੇ ਗੁਰਦੁਆਰਾ ਰੋੜੀ ਸਾਹਿਬ ਦੇ ਦਰਸ਼ਨਾਂ ਲਈ ਸ. ਸੁੱਖਾ ਸਿੰਘ ਕੰਬੋਕੀ ਮਾੜੀ ਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਅਗਵਾਹੀ ਹੇਠ ਇਕ ਜੱਥਾ ਉਤਰਿਆ। ਜਿਸ ਦੀ ਸੂਹ ਜਸਪਤ ਰਾਇ ਨੂੰ ਮਿਲ ਗਈ। ਉਸ ਸਿੰਘਾਂ ਨੂੰ ਕਹਿ ਭੇਜਿਆ ਕਿ ਮੇਰਾ ਇਲਾਕਾ ਜਲਦੀ ਖਾਲੀ ਕਰ ਜਾਣ। ਗਿਆਨੀ ਗਿਆਨ ਸਿੰਘ ਨੇ ਜਸਪਤ ਰਾਇ ਦੀ ਲਲਕਾਰ ਨੂੰ ਇੰਝ ਬਿਆਨ ਕੀਤਾ ਹੈ:

**ਤੁਮ ਕੋ ਮਾਲੂਮ ਨਾਹਿਂ ਹਮਰੋ ਮੁਲਖ ਆਹਿ,**
**ਧਸੇ ਤੁਮ ਯਾਹਿ ਮਾਂਹਿ ਕਾਹਿ ਹਿਤ ਆਇ ਕੈ।**
**ਕੈਧੋ ਕਾਲ ਲਯਾਯੋ ਤੁਮੈਂ ਤੁਮਰਾ ਪ੍ਰੇਰਿ ਇਹਾਂ,**
**ਭਲੀ ਜੌ ਚਹਿਤ ਕਿਤ ਜਾਹੁ ਅਬਿ ਧਾਇ ਕੈ।**
**ਜੌ ਨ ਤੁਮੈਂ ਜੈਹੋ ਮੈਂ ਲਹੌਰ ਤੈ ਸਦੈਹੋਂ ਸੈਨ,**
**ਘੇਰਿ ਮਰਵੈਹੋਂ ਏਕ ਏਕ ਕੋ ਗਿਨਾਇਕੈ ॥੬॥**

*(ਸ੍ਰੀ ਗੁਰ ਪੰਥ ਪ੍ਰਕਾਸ਼)*

ਅੱਗੋਂ ਸਿੰਘਾਂ ਨੇ ਉੱਤਰ ਦਿੱਤਾ, 'ਅਸੀਂ ਕਈ ਦਿਨਾਂ ਦੇ ਭੁੱਖੇ ਹਾਂ ਖਾਣੇ ਦਾਣੇ ਦਾ ਪ੍ਰਬੰਧ ਕਰਕੇ ਵੈਸਾਖੀ ਦਾ ਮੇਲਾ ਮਨਾ ਕੇ ਚਲੇ ਜਾਵਾਂਗੇ।' ਜਸਪਤ ਰਾਇ ਨੇ ਕਿਹਾ, 'ਸੀਸ ਮੁਨਾਏ ਤੁਮੇ ਜਾਟ ਬਣਾਵੋਂ, ਤੁਮਰੇ ਬਾਲਨ ਕੀ ਮਾਲਾ ਬਣਾਵੋਂ' ਅਰਥਾਤ ਤੁਹਾਡੇ ਸਿਰਾਂ ਦੇ ਵਾਲ ਮੁੰਨ ਕੇ ਮਾਲਾ ਵੱਟ ਤੁਹਾਡੇ ਗਲਾਂ ਵਿੱਚ ਪਾ ਕੇ ਫੇਰਨਾ ਹੈ। ਤੁਹਾਡੇ ਘਰ-ਘਾਟ ਤਬਾਹ ਕਰ ਦੇਣੇ ਹਨ।' ਹੁਣ ਉਸ ਸਿੰਘਾਂ ਨੂੰ ਆ ਘੇਰਿਆ, ਸਿੰਘ ਭੁੱਖਣਭਾਣੇ ਕਸੂਤੇ ਫਸ ਗਏ। ਉਹਨਾਂ ਟਾਕਰਾ ਕਰਨਾ ਬੇਹਤਰ ਸਮਝਿਆ। ਭੁੱਖੇ ਸਿੰਘ ਸੇਰਾਂ ਵਾਂਗ ਟੁੱਟ ਕੇ ਪੈ ਗਏ। ਮੁਲਖਈਏ ਨੂੰ ਸ਼ੁਰੂਆਤੀ ਹੱਲੇ 'ਤੇ ਹੀ ਭਾਜੜ ਪੈ ਗਈ। ਇਕ ਸਿੰਘ ਜੋਸ਼ ਖਾ ਕੇ ਜਸਪਤ ਰਾਇ ਦੇ ਹਾਥੀ 'ਤੇ ਜਾ ਚੜ੍ਹਿਆ ਤਲਵਾਰ ਦੇ ਇਕ ਵਾਰ ਨਾਲ ਹੀ ਉਸ ਦਾ ਸਿਰ ਧੜ ਨਾਲੋਂ ਅਲੱਗ ਕਰ ਦਿੱਤਾ।

ਲਖਪਤ ਰਾਇ ਆਪਣੇ ਭਰਾ ਦਾ ਸਿੰਘਾਂ ਹੱਥੋਂ ਮਾਰਿਆ ਜਾਣਾ ਸੁਣ ਨਵਾਬ ਯਾਹੀਆ ਖਾਨ ਕੋਲ ਲਾਹੌਰ ਆ ਗਿਆ। ਪੈਰਾਂ 'ਤੇ ਪਗ ਰੱਖ ਕੇ ਕਿਹਾ, 'ਮੈਂ ਉਦੋਂ ਤੱਕ ਪੱਗ ਨਹੀਂ ਬੰਨ੍ਹਾਂਗਾ ਜਦੋਂ ਤਕ ਮੈਂ ਸਿੰਘਾਂ ਦਾ ਖੁਰਾ-ਖੋਜ ਨਹੀਂ ਮਿਟਾ ਦਿੰਦਾ।' ਐਲਾਨ ਕਰ ਦਿੱਤਾ, 'ਕੋਈ ਆਦਮੀ ਬਾਣੀ ਨਾ ਪੜ੍ਹੇ, ਗੁੜ ਕਹਿਣ 'ਤੇ ਪਾਬੰਦੀ, ਗ੍ਰੰਥ ਸ਼ਬਦ ਦੀ ਥਾਂ ਪੋਥੀ, ਸ਼ਬਦ ਵਰਤੇ ਜਾਣ ਲੱਗੇ। ਹਰਿਮੰਦਰ ਸਾਹਿਬ ਦਾ ਸਰੋਵਰ ਪੂਰ ਦਿੱਤਾ ਗਿਆ। ਬੇਦੋਸ਼ੇ

ਸਿੰਘ ਫੜ-ਫੜ ਕੇ ਸ਼ਹੀਦ ਕੀਤੇ ਜਾਣ ਲੱਗੇ। ਯਾਹੀਆ ਖਾਨ ਤੇ ਲਖਪਤ ਰਾਇ ਦੀ ਕਮਾਂਡ ਥੱਲੇ ਮੁਗ਼ਲ ਫ਼ੌਜ ਚੜ੍ਹ ਆਈ। ਜਥੇਦਾਰ ਨਵਾਬ ਕਪੂਰ ਸਿੰਘ, ਸ. ਗੁਰਦਿਆਲ ਸਿੰਘ ਡੱਲੇਵਾਲੀਆ, ਸ. ਸੁੱਖਾ ਸਿੰਘ ਕੰਬੋਕੀ ਮਾੜੀ, ਸ. ਚੜ੍ਹਤ ਸਿੰਘ ਸ਼ੁੱਕਰਚੱਕੀਆ, ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਆਦਿ ਸਰਦਾਰ 15000 ਹਜ਼ਾਰ ਸਿੰਘਾਂ ਸਮੇਤ ਕਾਹਨੂੰਵਾਨ ਛੰਭ ਦੇ ਆਸ-ਪਾਸ ਠਹਿਰੇ ਹੋਏ ਸਨ। ਮੁਗ਼ਲ ਫ਼ੌਜ ਤੇ ਮੁਲਖੱਈਆ ਸਿੰਘਾਂ ਦਾ ਸਭ ਜੰਗਲ ਬੇਲੇ ਸਾਫ ਕਰਦਾ ਹੋਇਆ ਪਿੱਛਾ ਕਰ ਰਿਹਾ ਸੀ। ਸਿੰਘ ਟਾਕਰਾ ਕਰਦੇ ਹੋਏ ਪਹਾੜ ਬਾਹੀ ਹੋ ਗਏ। ਹੁਣ ਬਚ ਨਿਕਲਣ ਦਾ ਕੋਈ ਰਸਤਾ ਨਹੀਂ ਰਿਹਾ ਤਾਂ ਸਿੰਘਾਂ ਨੇ ਸਾਹਮਣੇ ਹੋ ਕਿ ਟਾਕਰਾ ਕਰਨਾ ਬੇਹਤਰ ਸਮਝਿਆ। ਗਹਿਗਚ ਲੜਾਈ ਵਿਚ 7000 ਸਿੰਘ ਸ਼ਹੀਦ ਹੋ ਗਏ। ਇਸ ਲੜਾਈ ਵਿਚ ਜਸਪਤ ਰਾਏ ਦਾ ਪੁੱਤਰ ਹਰਭਜ ਰਾਏ, ਫ਼ੌਜਦਾਰ ਸੈਫਅਲੀ, ਅਗਰ ਖਾਨ, ਕਰਮ ਬਖਸ਼, ਯਾਹੀਆ ਖਾਨ ਦਾ ਪੁੱਤਰ ਨਾਹਰ ਖਾਨ ਆਦਿ ਮਾਰੇ ਗਏ। ਬਚੇ ਹੋਏ ਸਿੰਘ ਬਿਆਸ ਦਰਿਆ ਹਰਿਗੋਬਿੰਦ ਤੋਂ ਪਾਰ ਕਰ ਅਲੀਵਾਲ ਤੋਂ ਹੁੰਦੇ ਹੋਏ ਮਾਲਵੇ ਵਿਚ ਜਾ ਦਾਖ਼ਲ ਹੋਏ। ਇਸ ਲੜਾਈ ਵਿੱਚ ਸਿੰਘਾਂ ਦਾ ਸਭ ਤੋਂ ਵੱਧ ਜਾਨੀ ਤੇ ਮਾਲੀ ਨੁਕਸ਼ਾਨ ਹੋਇਆ। ਮਈ 1746 ਈ. 2 ਜੇਠ ਸੰਮਤ 1803 ਨੂੰ ਛੋਟੇ ਘਲੂਘਾਰਾ ਵਜੋਂ ਯਾਦ ਕੀਤਾ ਜਾਂਦਾ ਹੈ।

5 ਮਾਰਚ 1748 ਈ. ਨੂੰ ਨਵਾਬ ਕਪੂਰ ਸਿੰਘ ਨੇ ਅੰਮ੍ਰਿਤਸਰ 'ਤੇ ਕਬਜ਼ਾ ਕਰਨ ਲਈ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਕਿਹਾ। ਜਥੇਦਾਰ ਜੱਸਾ ਸਿੰਘ ਜੀ ਨੇ ਖ਼ਾਲਸਾ ਫ਼ੌਜਾਂ ਨੂੰ ਨਾਲ ਲੈ ਕੇ ਜਾ ਅੰਮ੍ਰਿਤਸਰ ਨੂੰ ਘੇਰਾ ਪਾਇਆ। ਜ਼ਬਰਦਸਤ ਲੜਾਈ ਹੋਈ। ਜਥੇਦਾਰ ਜੱਸਾ ਸਿੰਘ ਜੀ ਨੇ ਅੰਮ੍ਰਿਤਸਰ ਦੇ ਹਾਕਮ ਸਲਾਬਤ ਖਾਂਨ ਦਾ ਸਿਰ ਧੜ ਨਾਲੋਂ ਅਲੱਗ ਕਰਕੇ ਉਸ ਨੂੰ ਇਸ ਜਹਾਨ ਤੋਂ ਪਾਰ ਬੁਲਾ ਦਿੱਤਾ ਤੇ ਉਸ ਦੇ ਭਤੀਜੇ ਨੂੰ ਨਵਾਬ ਕਪੂਰ ਸਿੰਘ ਨੇ ਤੀਰ ਦਾ ਨਿਸ਼ਾਨਾ ਬਣਾਇਆ। ਅੰਮ੍ਰਿਤਸਰ 'ਤੇ ਸਿੰਘਾਂ ਦਾ ਕਬਜ਼ਾ ਹੋ ਗਿਆ।

29 ਮਾਰਚ 1748 ਈ. ਦੀ ਵੈਸਾਖੀ ਦੇ ਸਮੇਂ ਨਵਾਬ ਕਪੂਰ ਸਿੰਘ ਦੇ ਮਸ਼ਵਰੇ ਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਸਮੁੱਚੇ ਖ਼ਾਲਸੇ ਪੰਥ ਦਾ ਪ੍ਰਮੁੱਖ ਜਥੇਦਾਰ ਬਣਾਇਆ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਪਾਨ ਤੇ ਗੁਰਜ ਸ. ਆਹਲੂਵਾਲੀਆ ਦੇ ਸਪੁਰਦ ਕਰ ਨਵਾਬ ਕਪੂਰ ਸਿੰਘ ਸੰਨ 1753 ਵਿਚ ਅੰਮ੍ਰਿਤਸਰ ਵਿਚ ਅਕਾਲ ਚਲਾਨਾ ਕਰ ਗਏ।

ਹੁਣ ਖ਼ਾਲਸੇ ਨੇ ਮੁੜ ਜਥੇਬੰਧ ਹੋ ਖ਼ਾਲਸਾ ਰਾਜ ਦਾ ਐਲਾਨ ਕਰ ਦਿੱਤਾ। ਜੰਗਲ ਬੇਲੇ ਤੇ ਗੁਫਾਵਾਂ ਵਿੱਚ ਲੁੱਕਣ ਦੀ ਬਜਾਏ ਦੁਸ਼ਮਣ ਫ਼ੌਜਾਂ ਦਾ ਟਾਕਰਾ ਕਰਨ ਤੇ ਸਿੱਖ ਫ਼ੌਜਾਂ ਦੇ ਰਹਿਣ ਲਈ ਕਿਲ੍ਹੇ ਦੀ ਉਸਾਰੀ ਕੀਤੀ। ਚੁਫੇਰੇ ਖਾਈ ਪੁੱਟ ਵਿਚ ਪਾਣੀ ਛੱਡਿਆ ਗਿਆ। ਨਾਮ ਗੁਰੂ ਰਾਮਦਾਸ ਜੀ ਦੇ ਨਾਮ ਤੇ ਰਾਮਰੌਣੀ ਰੱਖਿਆ। ਖ਼ਾਲਸੇ ਦੇ ਝੰਡਾ ਸਿੰਘ, ਹਰੀ ਸਿੰਘ, ਕਰੋੜਾ ਸਿੰਘ 'ਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਬਾਘ ਸਿੰਘ ਹੱਲੋਵਾਲੀਆ, ਸ. ਜੱਸਾ ਸਿੰਘ ਜੀ ਰਾਮਗੜ੍ਹੀਆ ਨੇ ਬਾਰੀ ਦੁਆਬ ਅਤੇ ਜਲੰਧਰ ਦੁਆਬ ਦੇ ਬਹੁਤ ਸਾਰੇ ਇਲਾਕੇ 'ਤੇ ਕਬਜ਼ਾ ਕਰ ਲਿਆ।

ਮੀਰ ਮੰਨੂੰ ਲਾਹੌਰ ਦਾ ਹਾਕਿਮ ਤੇ ਉਸ ਦਾ ਦੀਵਾਨ ਕੌੜਾ ਮੱਲ ਬਣਿਆ। ਉਹਨਾਂ ਨੇ ਲੱਖਪਤ ਰਾਏ ਨੂੰ ਆਪਣੇ ਗੁਨਾਹਾਂ ਦੀ ਸਜਾ ਪਾਉਣ ਲਈ ਸਿੰਘਾਂ ਦੇ ਹਵਾਲੇ ਕਰ ਦਿੱਤਾ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ 1749 ਈ. ਵਿੱਚ ਦੀਵਾਨ ਕੌੜਾ ਮੱਲ ਦੀ ਮੁਲਤਾਨ ਫਤਹਿ ਕਰਨ ਵਿੱਚ ਸਹਾਇਤਾ ਕੀਤੀ। ਇਸ ਲੜਾਈ ਵਿੱਚ ਸ਼ਾਹ ਨਿਵਾਜ ਮਾਰਿਆ ਗਿਆ। ਮੀਰ ਮੰਨੂੰ ਇਸ ਜਿੱਤ ਤੋਂ ਬਹੁਤ ਖੁਸ਼ ਹੋਇਆ। ਉਸ ਨੇ ਦੀਵਾਨ ਕੌੜਾ ਮੱਲ ਨੂੰ ਬਾਦਸ਼ਾਹ ਬਹਾਦਰ ਦਾ ਖਿਤਾਬ ਦਿੱਤਾ ਤੇ ਆਪਣੀ ਵਲੋਂ ਮੁਲਤਾਨ ਦਾ ਹਾਕਿਮ ਨੀਯਤ ਕਰ ਦਿੱਤਾ। ਦੀਵਾਨ ਕੌੜਾ ਮੱਲ ਨੇ ਆਪਣੇ ਵੱਲੋਂ ਦਰਬਾਰ ਸਾਹਿਬ ਨੂੰ ਸ਼ੁਕਰਾਨੇ ਵਜੋਂ 11000 ਰੁਪਏ ਭੇਟ ਕੀਤੇ। ਨਨਕਾਣਾ ਸਾਹਿਬ

ਦੇ ਬਾਲ ਜੀ ਲੀਲਾ ਗੁਰਦੁਆਰੇ ਤੇ ਸਰੋਵਰ ਦੀ ਸੇਵਾ ਤਿੰਨ ਲੱਖ ਰੁਪਏ ਖ਼ਰਚ ਕੇ ਕਰਵਾਈ। ਏਸੇ ਕਰਕੇ ਖ਼ਾਲਸਾ ਪੰਥ ਦੀਵਾਨ ਕੌੜਾ ਮੱਲ ਨੂੰ ਮਿੱਠਾ ਮੱਲ ਨਾਮ ਨਾਲ ਸੰਬੋਧਨ ਕਰਦਾ ਸੀ।

1753 ਈ. ਵਿੱਚ ਜਲੰਧਰ ਦੇ ਹਾਕਿਮ ਜਰਨੈਲ ਅਦੀਨਾ ਬੇਗ ਨੂੰ ਖਡੂਰ ਸਾਹਿਬ ਦੀ ਜੰਗ ਵਿਚ ਹਰਾ ਕੇ ਫਤਿਹਾਬਾਦ ਪਰਗਣੇ 'ਤੇ ਜਾ ਮੱਲ ਮਾਰੀ। ਜਥੇਦਾਰ ਜੱਸਾ ਸਿੰਘ ਜੀ ਨੇ ਡੱਲੇ ਨਗਰ ਵਿੱਚ ਕਿਲ੍ਹੇ ਦੀ ਉਸਾਰੀ ਕਰ ਕੇ ਆਪਣੇ ਜਥੇ ਦਾ ਕੇਂਦਰ ਨੀਯਤ ਕੀਤਾ।

ਸੰਮਤ 1813 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਜਲੰਧਰ 'ਤੇ ਕਬਜ਼ਾ ਕਰ ਲਿਆ ਅਤੇ ਅਦੀਨਾ ਬੇਗ ਦੀ ਥਾਂ ਨਾਸਿਰ ਅਲੀ ਨੂੰ ਮੁਕਰਰ ਕਰ ਦਿੱਤਾ। ਅਦੀਨਾ ਬੇਗ ਪਹਾੜ ਬਾਹੀ ਉਠ ਨੱਠਾ। ਹੁਣ ਖੁਸਿਆ ਰਾਜ ਲੈਣ ਲਈ ਅਦੀਨਾ ਬੇਗ ਨੇ ਜਥੇਦਾਰ ਆਹਲੂਵਾਲੀਆ ਤੋਂ ਮਦਦ ਮੰਗੀ। ਜਥੇਦਾਰ ਜੱਸਾ ਸਿੰਘ ਜੀ ਨੇ ਉਸ ਦੀ ਮਦਦ ਕਰਦਿਆਂ ਹੋਇਆਂ ਨਾਸਿਰ ਅਲੀ ਨੂੰ ਕਤਲ ਕਰ ਕੇ ਅਦੀਨਾ ਬੇਗ ਨੂੰ ਮੁੜ ਕਬਜ਼ਾ ਦਿਵਾਇਆ। ਜਥੇਦਾਰ ਜੱਸਾ ਸਿੰਘ ਜੀ ਨੇ ਗੁ. ਥੰਮ ਜੀ ਸ਼ਾਹਿਬ ਕਰਤਾਰਪੁਰ ਮੁੜ ਬਣਾਇਆ ਜੋ ਕਿ ਨਾਸਿਰ ਅਲੀ ਨੇ ਸਾੜ ਦਿੱਤਾ ਸੀ। ਅਦੀਨਾ ਬੇਗ ਨੇ ਗੁਰਦੁਆਰਾ ਸਾਹਿਬ ਦੇ ਨਾਮ ਜ਼ਗੀਰ ਲਗਵਾਈ। ਗਿਆਨੀ ਗਿਆਨ ਸਿੰਘ ਇਸ ਦਾ ਹਵਾਲਾ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਪ੍ਰਕਾਰ ਦਿੰਦੇ ਹਨ-

**ਗੁਰਦੁਆਰਾ ਥੰਮ ਜੀ ਜਰਾਯੋ ਥਾ ਨਾਸਰ ਖਾਂ ਨੈ,**
**ਯਾਂ ਤੇ ਜੱਸਾ ਸਿੰਘ ਜੀ ਜਾ ਜਲੰਧਰ ਮੈਂ ਲਰਯੋ ਹੈ।**
**ਉਤ ਤੈ ਜਲੰਧਰੀਏ ਕੋਟਲੀਆਂ ਬਾਈ ਵਾਰੇ,**
**ਜੋਰਿ ਦਲ ਬਲ ਲਾਇ ਆਇ ਜੰਗ ਕਰਯੋ ਹੈ।**
**ਫਤੇ ਪਾਇ ਪੰਥ ਨੈ ਜਲੰਧਰ ਕੋ ਲੂਟ ਮਾਰਿ,**
**ਜਾਰਯੋ ਨਾਸਰ ਖਾਨ ਕੋ ਸੁ ਬਦਲਾ ਨਿਕਾਰਯੋ ਹੈ।**
**ਪੈਜ ਗਢੀਏ ਲੌ ਬਹੁ ਜੂਝੇ ਸਰਦਾਰ ਸਿੱਖ,**
**ਬੀਰ ਸਿੰਘ ਫਤਯਾਬਾਦੀਆ ਭੀ ਤਹਾਂ ਮਰਯੋ ਹੈ॥੯੭॥**

ਅਦੀਨਾ ਬੇਗ ਦੀ ਮੌਤ ਤੋਂ ਬਾਅਦ ਉਸ ਦੇ ਦੀਵਾਨ ਬਿਸੰਭਰ ਨੇ ਖ਼ਾਲਸੇ ਨਾਲ ਜੰਗ ਛੇੜ ਲਿਆ। ਕਾਦੀਆਂ ਦੇ ਮੁਕਾਮ 'ਤੇ ਉਸ ਨੂੰ ਬੜੀ ਭਾਰੀ ਨਮੋਸ਼ੀ ਭਰੀ ਹਾਰ ਹੋਈ। ਉਸ ਦੇ ਇਲਾਕੇ ਨੂੰ ਖ਼ਾਲਸੇ ਨੇ ਆਪਣੇ ਰਾਜ ਵਿਚ ਮਿਲਾ ਲਿਆ।

ਸੰਮਤ 1814 ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਉਮੈਦ ਖਾਂ ਨਾਲ ਟੱਕਰ ਹੋ ਗਈ। ਜਦੋਂ ਉਹ ਪਹਾੜੀ ਰਾਜਿਆਂ ਤੋਂ ਨਜ਼ਰਾਨੇ ਲੈ ਕੇ ਆ ਰਿਹਾ ਸੀ। ਜੰਗ ਵਿਚ ਉਮੈਦ ਖਾਨ ਮਾਰਿਆ ਗਿਆ।

ਅਹਿਮਦ ਸ਼ਾਹ ਦੀ ਕੈਦ ਵਿੱਚੋਂ ਹਿੰਦੋਸਤਾਨੀ ਮਰਦ ਤੇ ਔਰਤਾਂ, ਬਹੂ-ਬੇਟੀਆਂ ਨੂੰ ਜਥੇਦਾਰ ਜੱਸਾ ਸਿੰਘ ਜੀ ਨੇ ਅਜ਼ਾਦ ਕਰਵਾ ਕੇ ਘਰੋ-ਘਰੀ ਪਹੁੰਚਾਇਆ। ਜਿਨ੍ਹਾਂ ਨੂੰ ਕਿ ਗੁਲਾਮ ਬਣਾ ਕੇ ਵੇਚਿਆ ਜਾਣਾ ਸੀ। ਦੁਰਾਨੀ ਜਿਥੇ ਜਿਥੇ ਵੀ ਲੁੱਟਮਾਰ ਕਰਦਾ ਸਿੰਘ ਫਿਰ ਜਾ ਉਹ ਮੁਲਕ ਮਾਰ ਲੈਂਦੇ। ਉਸ ਸਮੇਂ ਇਹ ਕਹਾਵਤ ਪ੍ਰਸਿਧ ਸੀ,ਗਿਆਨੀ ਗਿਆਨ ਸਿੰਘ ਦੇ ਕਹਿਣ ਅਨੁਸਾਰ-

**ਲੁਟੈਂ ਦੇਸ ਦੁਰਾਨੀ ਜੇਈ ਲੁਟੇ ਦੁਰਾਨੀ ਸਿੰਘੈਂ ਤੇਈ॥੪੨॥**
*(ਸ੍ਰੀ ਗੁਰ ਪੰਥ ਪ੍ਰਕਾਸ਼)*

ਜਥੇਦਾਰ ਜੱਸਾ ਸਿੰਘ ਜੀ ਨੇ ਫਿਰੋਜਪੁਰ ਦੇ ਡੋਗਰ ਤੇ ਭੱਟੀਆਂ ਦੇ ਇਲਾਕੇ ਮੁਲਾਂਵਾਲਾ ਤੇ ਮ[illegible] ਉਪਰ ਕਬਜ਼ਾ ਕਰ ਲਿਆ। ਉਥੇ ਕਿਲ੍ਹਿਆਂ ਦੀ ਉਸਾਰੀ ਕੀਤੀ। ਹੁਣ ਈਸੇ ਖਾਂ ਦੇ ਹਾਕਿਮ ਕਾਦਰ ਬਖ਼ਸ਼ ਨੂੰ ਹਰਾ ਕੇ ਉਸ ਦੇ ਇਲਾਕੇ 'ਤੇ ਜਾ ਅੰਬਾਲਾ ਤੇ ਹੁਸ਼ਿਆਰਪੁਰ ਦੇ ਇਲਾਕੇ ਭਰੋਂਗ ਤੇ ਨਾਰਾਇਣਗੜ੍ਹ 'ਤੇ ਕਬਜ਼ਾ ਕਰ ਲਿਆ। ਸਰਹੰਦ ਦੇ ਹਾਕਿਮ ਜੈਨ ਖਾਂ ਨੂੰ ਮਾਰ ਕਿ ਉਸ ਦੇ ਇਲਾਕੇ 'ਤੇ ਕਬਜ਼ਾ ਕਰ ਲਿਆ। 1774 ਈ. ਵਿੱਚ ਇਬਰਾਹੀਮ ਭੱਟੀ ਨੂੰ ਜੰਗ ਵਿਚ ਹਰਾ ਕਪੂਰਥਲਾ 'ਤੇ ਕਬਜ਼ਾ ਕਰ ਕੇ ਉਸ ਨੂੰ ਆਪਣੀ ਰਾਜਧਾਨੀ ਬਣਾਇਆ। ਆਪਣੇ ਨਾਮ ਦਾ ਸਿੱਕਾ ਚਲਾਇਆ ਜਿਸ ਉਪਰ ਉਕਰਿਆ ਹੋਇਆ ਸੀ :

**ਸਿੱਕਾ ਜ਼ਦ ਦਰ ਜਹਾਂ ਬਫਜ਼ਲੇ ਅਕਾਲ।**
**ਮੁਲਕ ਐਹਮਦ ਗਿਰਫਤ ਜਸਾ ਕਲਾਲ।**

ਅਰਥਾਤ ਅਕਾਲ ਪੁਰਖ ਦੀ ਮਿਹਰ (ਫਜ਼[illegible]

ਨਾਲ ਜਹਾਨ ਵਿਚ ਸਿੱਕਾ ਚਲਾਇਆ। ਐਹਮਦ ਸ਼ਾਹ ਦਾ ਮੁਲਕ ਜੱਸਾ ਸਿੰਘ ਜੀ ਕਲਾਲ ਨੇ ਲੈ ਲਿਆ।

ਕਸੂਰ ਦੇ ਪਠਾਣ ਤੇ ਜੰਡਿਆਲੇ ਵਾਲੇ ਨਿਰੰਜਨੀਏਂ ਦੇ ਕਹਿਣ ਅਤੇ ਸਿੱਖਾਂ ਨੂੰ ਦਬਾਉਣ ਲਈ ਅਹਿਮਦ ਸ਼ਾਹ ਨੇ ਹਿੰਦੁਸਤਾਨ 'ਤੇ ਅਠਵਾਂ ਹੱਲਾ ਕਰ ਦਿੱਤਾ। 3 ਮਾਰਚ 1762 ਨੂੰ ਲਾਹੌਰੋਂ ਸਿੱਖਾਂ ਦਾ ਸ਼ਿਕਾਰ ਕਰਨ ਲਈ ਤੁਰਿਆ। ਸਿੰਘਾਂ ਦਾ ਪਿੱਛਾ ਕਰਦਾ ਹੋਇਆ ਮਲੇਰਕੋਟਲਾ ਦੇ ਨੇੜੇ ਕੁਪ ਰਹੀੜਾ ਪਿੰਡ ਨਜ਼ਦੀਕ 5 ਫਰਵਰੀ 1762 ਵਿੱਚ ਸਿੰਘਾਂ 'ਤੇ ਹਮਲਾ ਕਰ ਦਿੱਤਾ। ਸਿੰਘਾਂ ਦਾ ਬਹੁਤ ਭਾਰੀ ਮਾਲੀ ਤੇ ਜਾਨੀ ਨੁਕਸਾਨ ਹੋਇਆ। ਇਸ ਜੰਗ ਵਿਚ ਪੱਚੀ-ਤੀਹ ਹਜਾਰ ਸਿੰਘ, ਸਿੰਘਣੀਆਂ ਤੇ ਬੱਚੇ ਸ਼ਹੀਦੀ ਪਾ ਗਏ। ਇਸ ਨੂੰ ਵੱਡੇ ਘੱਲੂਘਾਰੇ ਵਜੋਂ ਯਾਦ ਕੀਤਾ ਜਾਂਦਾ ਹੈ। ਵੱਡੇ ਘਲੂਘਾਰੇ ਸਮੇਂ ਸਰੀਰ 'ਤੇ 22 ਜ਼ਖ਼ਮ ਖਾ ਕੇ ਵੀ ਬਹਾਦਰੀ ਤੇ ਹੌਂਸਲੇ ਨਾਲ ਲੜਦੇ ਰਹੇ।

ਮਰਹੱਟਿਆਂ ਨੂੰ ਭਾਜ ਦੇ ਕੇ ਸਹਾਰਨਪੁਰ 'ਤੇ ਕਬਜ਼ਾ ਕਰ ਜਥੇਦਾਰ ਜੱਸਾ ਸਿੰਘ ਜੀ ਅੰਮ੍ਰਿਤਸਰ ਆਇਆ। ਦਰਬਾਰ ਸਾਹਿਬ ਤੇ ਸਰੋਵਰ ਦੀ ਕਾਰ ਕਰਵਾਈ। ਸੰਮਤ 1822 ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਖ਼ਾਲਸਾ ਫ਼ੌਜਾਂ ਦੀ ਮਦਦ ਨਾਲ ਜਵਾਹਰ ਮੱਲ ਭਰਤਪੁਰ ਵਾਲੇ ਦੀ ਮਦਦ ਹਿੱਤ ਦਿੱਲੀ ਵੱਲ ਚੜ੍ਹਾਈ ਕਰ ਦਿੱਤੀ ਪਰ ਨਜ਼ੀਬ ਖਾਨ ਨੇ ਤਿੰਨ ਲੱਖ ਰੁਪਿਆ ਖ਼ਾਲਸੇ ਦੇ ਦੇਣਾ ਕਰ ਭਰਤਪੁਰੀਏ ਨਾਲ ਸੁਲਾਹ ਕਰ ਲਈ। ਪਰ ਅਬਦਾਲੀ ਦੀ ਫ਼ੌਜ ਹੈਜ਼ੇ ਦੀ ਬਿਮਾਰੀ ਫੈਲ ਜਾਣ ਕਰਕੇ ਸਰਹੰਦ ਤੋਂ ਹੀ ਵਾਪਸ ਮੁੜ ਗਈ। ਖ਼ਾਲਸੇ ਨੇ ਨੂਰਮਹਿਲ ਦੇ ਸਥਾਨ 'ਤੇ ਜਾ ਅਬਦਾਲੀ ਘੇਰਿਆ। ਜ਼ਬਰਦਸਤ ਲੜਾਈ ਹੋਈ। ਅਬਦਾਲੀ ਹਾਰ ਖਾ ਨੱਠ ਉਠਾ। ਖ਼ਾਲਸੇ ਨੇ ਉਸ ਧਨ ਮਾਲ ਲੁੱਟ ਬੇਸ਼ੁਮਾਰ ਫ਼ੌਜ ਮਾਰ ਦਿੱਤੀ।

ਸੰਮਤ 1825 ਦੀ ਵੈਸਾਖੀ ਮੌਕੇ ਜਲਾਲਾਬਾਦ ਲੁਹਾਰੀ ਦੇ ਬ੍ਰਾਹਮਣ ਦੇ ਫਰਿਆਦ ਕਰਨ 'ਤੇ ਮੁਹਮੰਦ ਹਸਨ ਖਾਂ ਨੂੰ ਕੈਦ ਕਰਕੇ ਉਸ ਦੇ ਕਬਜ਼ੇ 'ਚੋਂ ਉਸ ਦੀ ਲੜਕੀ ਨੂੰ ਛੁਡਾ ਕੇ ਜਥੇਦਾਰ ਜੱਸਾ ਸਿੰਘ ਜੀ ਨੇ ਉਸ ਗਰੀਬ ਬ੍ਰਾਹਮਣ ਦੇ ਹਵਾਲੇ ਕੀਤੀ।

ਸੰਮਤ 1837 ਵਿਚ ਜਥੇਦਾਰ ਜੱਸਾ ਸਿੰਘ ਜੀ ਨੇ ਵੈਰੋਵਾਲ ਦੇ ਪਠਾਣਾਂ ਤੇ ਰਾਜਪੂਤਾਂ 'ਤੇ ਹਮਲਾ ਕਰਕੇ ਰਾਏ ਕੋਟ ਦੀ ਗੜ੍ਹੀ 'ਤੇ ਕਬਜ਼ਾ ਕਰ ਲਿਆ।

ਸੰਮਤ 1838 ਵਿਚ ਕਰਤਾਰ ਪੁਰ ਦੇ ਸੋਢੀਆਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਪੰਥ ਵਿਚ ਮਿਲਾ ਲਿਆ। 10 ਅਪ੍ਰੈਲ 1765 ਲਾਹੌਰ ਨੂੰ ਵੈਸਾਖੀ ਮੌਕੇ ਸਿੰਘਾਂ ਨੇ ਲਾਹੌਰ 'ਤੇ ਕਬਜ਼ਾ ਕਰਨ ਲਈ ਗੁਰਮਤਾ ਕੀਤਾ। 16 ਅਪ੍ਰੈਲ 1765 ਨੂੰ ਕਾਬਲੀ ਮਲ ਨੂੰ ਹਰਾ ਕੇ ਲਾਹੌਰ ਨੂੰ ਖ਼ਾਲਸਾ ਰਾਜ ਦਾ ਹਿੱਸਾ ਬਣਾਇਆ। ਖ਼ਾਲਸੇ ਨੇ 11 ਮਾਰਚ 1783 ਨੂੰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਸ. ਜਸਾ ਸਿੰਘ ਰਾਮਗੜ੍ਹੀਆ, ਜਥੇਦਾਰ ਬਘੇਲ ਸਿੰਘ ਨੇ ਦਿੱਲੀ 'ਤੇ ਕਬਜ਼ਾ ਕਰਕੇ ਆਹਲੂਵਾਲੀਆ ਨੂੰ ਦਿੱਲੀ ਦੇ ਤਖਤ 'ਤੇ ਬੈਠਾ ਦਿੱਤਾ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦਾ ਦੇਹਾਂਤ 20 ਅਕਤੂਬਰ ਸੰਨ 1783 ਈ. ਨੂੰ ਅੰਮ੍ਰਿਤਸਰ ਵਿਚ ਹੋਇਆ। ਆਪ ਦਾ ਇਕ ਲੜਕਾ ਤੇ ਦੋ ਲੜਕੀਆਂ ਸਨ; ਜੋ ਕਿ ਵਿਆਹੀਆਂ ਸਨ। ਉਨ੍ਹਾਂ ਨੇ ਰਿਆਸਤ ਦਾ ਮਾਲਕ ਭਤੀਜੇ ਭਾਗ ਸਿੰਘ ਨੂੰ ਨੀਯਤ ਕੀਤਾ।

ਸੋ ਅੱਜ ਵੀ ਕੌਮ ਨੂੰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਵਰਗੇ ਬਹਾਦਰ, ਦਲੇਰ ਨੀਤੀਵਾਨ ਜਰਨੈਲ ਦੀ ਲੋੜ ਹੈ। ਸਾਨੂੰ ਉਸ ਮਹਾਨ ਜਰਨੈਲ ਦੇ ਜੀਵਨ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ, ਤਾਂ ਜੋ ਅਸੀਂ ਵੀ ਉਹਨਾਂ ਦੀਆਂ ਸਿਖਿਆਵਾਂ 'ਤੇ ਚੱਲ ਆਪਣਾ ਜੀਵਨ ਸਫਲਾ ਕਰ ਸਕੀਏ।

***





# ਬਹਾਦਰ ਜਰਨੈਲ
# ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਬੀਬੀ ਰਜਵੰਤ ਕੌਰ

ਜਥੇਦਾਰ ਜੱਸਾ ਸਿੰਘ ਜੀ ਆਹਲੂ ਪਿੰਡ ਦੇ ਵਸਨੀਕ ਭਾਈ ਬਦਰ ਜੀ ਦੇ ਘਰ 1718 ਈ. ਨੂੰ ਪੈਦਾ ਹੋਏ। ਗਿਆਨੀ ਗਿਆਨ ਸਿੰਘ ਅਨੁਸਾਰ ਭਾਈ ਬਦਰ ਜੀ ਦੇ ਘਰ ਜਿਹੜੀ ਵੀ ਔਲਾਦ ਪੈਦਾ ਹੁੰਦੀ ਸੀ ਉਹ ਮਰ ਜਾਂਦੀ ਸੀ। ਸ. ਬਾਘ ਸਿੰਘ ਜੋ ਇਕ ਮਿਸਲ ਦੇ ਮੋਢੀ ਤੇ ਜਥੇਦਾਰ ਜੱਸਾ ਸਿੰਘ ਜੀ ਦੇ ਮਾਮਾ ਜੀ ਸਨ। ਸ. ਬਾਘ ਸਿੰਘ ਨੇ ਭਾਈ ਬਦਰ ਜੀ ਨੂੰ ਸਿੰਘ ਬਣਨ ਲਈ ਪ੍ਰੇਰਿਆ। ਭਾਈ ਬਦਰ ਜੀ ਨੇ ਇਹ ਗੱਲ ਮੰਨ ਲਈ ਤੇ ਗੁਰੂ ਵਾਲੇ ਬਣ ਕੇ ਸਿੰਘ ਸਜ ਗਏ। ਇਨ੍ਹਾਂ ਦੇ ਘਰ ਜੱਸਾ ਸਿੰਘ ਜੀ ਦਾ ਜਨਮ ਹੋਇਆ। ਜਥੇਦਾਰ ਜੱਸਾ ਸਿੰਘ ਜੀ ਤਕਰੀਬਨ ਪੰਜ ਸਾਲ ਦੇ ਹੋਏ ਕਿ ਆਪ ਜੀ ਦੇ ਪਿਤਾ ਸ. ਬਦਰ ਸਿੰਘ ਅਕਾਲ ਚਲਾਣਾ ਕਰ ਗਏ।

ਜਥੇਦਾਰ ਜੱਸਾ ਸਿੰਘ ਜੀ ਦੇ ਮਾਤਾ ਜੀ ਪੱਕੇ ਨਿੱਤਨੇਮੀ, ਗੁਰੂ-ਘਰ ਤੇ ਗੁਰਬਾਣੀ ਦੇ ਪ੍ਰੇਮੀ ਸਨ। ਆਪ ਜੀ ਦੀ ਮਾਤਾ ਜੀ ਨੇ ਬਚਪਨ ਤੋਂ ਹੀ ਆਪ ਨੂੰ ਗੁਰਬਾਣੀ ਪੜ੍ਹਨ ਤੇ ਸੁਣਨ ਦੀ ਚੇਟਕ ਲਾ ਦਿੱਤੀ, ਜਿਸ ਕਰਕੇ ਉਹ ਆਪਣੀ ਮਾਤਾ ਜੀ ਨਾਲ ਬੜੇ ਪ੍ਰੇਮ ਤੇ ਸ਼ਰਧਾ ਨਾਲ ਗੁਰਬਾਣੀ ਪੜ੍ਹਦੇ ਸਨ। ਜਦੋਂ ਆਪ ਦੇ ਪਿਤਾ ਜੀ ਅਕਾਲ ਚਲਾਣਾ ਕਰ ਗਏ ਤਾਂ ਆਪ ਜੀ ਦੀ ਮਾਤਾ ਜੀ ਆਪਣੇ ਪੁੱਤਰ ਨੂੰ ਲੈ ਕੇ ਮਾਤਾ ਸੁੰਦਰ ਕੌਰ ਜੀ ਕੋਲ ਦਿੱਲੀ ਚਲੇ ਗਏ ਤੇ ਉੱਥੇ ਮਾਤਾ ਸੁੰਦਰ ਕੌਰ ਜੀ ਦੀ ਸੇਵਾ ਵਿਚ ਹਾਜ਼ਰ ਰਹਿਣ ਲੱਗੇ। ਜਥੇਦਾਰ ਜੱਸਾ ਸਿੰਘ ਜੀ ਤੇ ਉਨ੍ਹਾਂ ਦੇ ਮਾਤਾ ਜੀ ਰੋਜ਼ ਅੰਮ੍ਰਿਤ ਵੇਲੇ ਦੋ-ਤਾਰੇ ਨਾਲ 'ਆਸਾ ਦੀ ਵਾਰ' ਦਾ ਕੀਰਤਨ ਕਰਦੇ ਸਨ। ਇਨ੍ਹਾਂ ਦੋਨ੍ਹਾਂ ਦੀ ਸੇਵਾ ਤੇ ਰਸ-ਭਿੰਨੇ ਕੀਰਤਨ ਤੋਂ ਖ਼ੁਸ਼ ਹੋ ਕੇ ਮਾਤਾ ਜੀ ਨੇ ਇਨ੍ਹਾਂ ਨੂੰ ਆਪਣੇ ਕੋਲ ਰੱਖ ਲਿਆ। ਜਥੇਦਾਰ ਜੱਸਾ ਸਿੰਘ ਜੀ ਦੀ ਸੁੰਦਰਤਾ ਤੇ ਭੋਲਾ-ਭਾਲਾ ਚਿਹਰਾ ਵੇਖ ਮਾਤਾ ਸੁੰਦਰ ਕੌਰ ਜੀ ਉਨ੍ਹਾਂ ਨੂੰ ਆਪਣੀ ਝੋਲੀ ਵਿਚ ਬਿਠਾ ਕੇ ਖਿਡਾਉਂਦੇ ਤੇ ਪਿਆਰ ਕਰਦੇ। ਮਾਤਾ ਸੁੰਦਰ ਕੌਰ ਜੀ ਨੇ ਹੀ ਜਥੇਦਾਰ ਜੱਸਾ ਸਿੰਘ ਜੀ ਨੂੰ ਗੁਰਮੁਖੀ ਲਿਖਣੀ ਤੇ ਪੜ੍ਹਨੀ ਸਿਖਾਈ। ਉੱਥੇ ਰਹਿੰਦਿਆਂ ਹੋਇਆਂ ਆਪ ਨੇ ਫ਼ਾਰਸੀ, ਗਣਿਤ ਤੇ ਧਾਰਮਿਕ ਸਿੱਖਿਆ ਪ੍ਰਾਪਤ ਕੀਤੀ। ਮਾਤਾ ਜੀ ਦੀ ਹਜ਼ੂਰੀ ਵਿਚ ਲੱਗਭਗ ਆਪ ਸੱਤ ਸਾਲ ਰਹੇ।

1729 ਈ. ਵਿਚ ਜਥੇਦਾਰ ਜੱਸਾ ਸਿੰਘ ਜੀ ਦੇ ਮਾਮਾ ਸ. ਬਾਘ ਸਿੰਘ ਦਿੱਲੀ ਵਿਖੇ ਮਾਤਾ ਸੁੰਦਰ ਕੌਰ ਜੀ ਕੋਲ ਗਏ ਤੇ ਬੇਨਤੀ ਕੀਤੀ ਕਿ ਮੇਰੇ ਘਰ ਕੋਈ ਸੰਤਾਨ ਨਹੀਂ ਜੇ ਆਪ ਜਥੇਦਾਰ ਜੱਸਾ ਸਿੰਘ ਜੀ ਨੂੰ ਮੈਨੂੰ ਬਖ਼ਸ਼ ਦੇਵੋ ਤਾਂ ਬੜੀ ਕਿਰਪਾ ਹੋਵੇਗੀ। ਮਾਤਾ ਜੀ ਨੇ ਆਗਿਆ ਦੇ ਦਿੱਤੀ ਤੇ ਜਥੇਦਾਰ ਜੱਸਾ ਸਿੰਘ ਜੀ ਨੂੰ ਵਿਦਾ ਕਰਨ ਲੱਗਿਆਂ ਇਕ ਕਿਰਪਾਨ, ਇਕ ਢਾਲ, ਕਮਾਨ, ਭੱਥਾ ਤੀਰਾਂ ਦਾ, ਇਕ ਚਾਂਦੀ ਦੀ ਚੋਬ ਦਿੱਤੀ। 'ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਮਾਤਾ ਸੁੰਦਰ ਕੌਰ ਜੀ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਇਕ ਗੁਰਜ ਬਖ਼ਸ਼ੀ ਤੇ ਅਸ਼ੀਰਵਾਦ ਦਿੱਤਾ।

ਜਦੋਂ ਸ. ਬਾਘ ਸਿੰਘ ਆਪਣੀ ਭੈਣ-ਭਣੇਵੇਂ ਨਾਲ ਪੰਜਾਬ ਨੂੰ ਆਏ ਤਾਂ ਰਸਤੇ ਵਿਚ ਕਰਤਾਰਪੁਰ ਵਿਖੇ ਨਵਾਬ ਕਪੂਰ ਸਿੰਘ ਆਪਣੇ ਸਾਥੀਆਂ ਸਮੇਤ ਠਹਿਰੇ ਹੋਏ ਸਨ। ਇਹ ਉਨ੍ਹਾਂ ਪਾਸ ਰਾਤ ਰੁਕ ਗਏ। ਅੰਮ੍ਰਿਤ ਵੇਲੇ ਜਦੋਂ ਸੰਗਤ ਇਕੱਠੀ ਹੋਈ ਤਾਂ ਜਥੇਦਾਰ ਜੱਸਾ ਸਿੰਘ ਜੀ ਤੇ ਉਨ੍ਹਾਂ ਦੀ ਮਾਤਾ ਜੀ ਨੇ ਆਸਾ ਦੀ ਵਾਰ ਦਾ ਰਸ-ਭਿੰਨਾ ਕੀਰਤਨ ਕੀਤਾ ਤਾਂ ਰਸ-ਭਿੰਨਾ ਕੀਰਤਨ ਸੁਣ ਕੇ ਸਾਰੀ ਸੰਗਤ ਨਿਹਾਲ ਹੋਈ। ਨਵਾਬ ਕਪੂਰ ਸਿੰਘ ਨੇ ਇਨ੍ਹਾਂ ਨੂੰ ਇਕ ਮਹੀਨਾ ਆਪਣੇ ਕੋਲ ਰੱਖਿਆ ਤੇ ਦੋਨੋਂ ਵਕਤ ਇਨ੍ਹਾਂ ਦਾ ਕੀਰਤਨ ਸੁਣ ਕੇ ਅਨੰਦ ਮਾਣਦੇ ਰਹੇ।

ਨਵਾਬ ਕਪੂਰ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਵਿਚ ਜ਼ਿੰਮੇਵਾਰੀ ਨਿਭਾਉਣ ਵਾਲਾ ਹਰ ਗੁਣ ਮੌਜੂਦ ਵੇਖਿਆ ਕਿ ਲੜਕਾ ਤਾਂ ਗੁਣਾਂ ਦੀ ਗੁਥਲੀ ਹੈ। ਨਵਾਬ ਕਪੂਰ ਸਿੰਘ ਦੇ ਘਰ ਵੀ ਕੋਈ ਔਲਾਦ ਨਹੀਂ ਸੀ, ਇਸ ਕਰਕੇ ਉਸ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਆਪਣਾ ਧਰਮ ਪੁੱਤਰ ਬਣਾ ਕੇ ਆਪਣੇ ਕੋਲ ਰੱਖ ਲਿਆ ਤੇ ਉਸ ਨੂੰ ਘੋੜ-ਸਵਾਰੀ, ਤੀਰ-ਅੰਦਾਜ਼ੀ ਤੇ ਸ਼ਸਤਰ ਵਿੱਦਿਆ ਵਿਚ ਪ੍ਰਪੱਕ ਕਰ ਦਿੱਤਾ। ਜਥੇਦਾਰ ਜੱਸਾ ਸਿੰਘ ਜੀ ਨੂੰ ਨਵਾਬ ਕਪੂਰ ਸਿੰਘ ਦੇ ਸਪੁਰਦ ਕਰ ਕੇ ਮਾਤਾ ਆਪ ਪਿੰਡ ਆਹਲੂ ਵਿਖੇ ਚਲੀ ਗਈ। ਜਥੇਦਾਰ ਜੱਸਾ ਸਿੰਘ ਜੀ ਨੇ ਨਵਾਬ ਕਪੂਰ ਸਿੰਘ ਦੇ ਜਥੇ ਦੇ ਪੰਜ ਪਿਆਰਿਆਂ ਕੋਲੋਂ ਅੰਮ੍ਰਿਤ ਛਕ ਲਿਆ ਤੇ ਉਨ੍ਹਾਂ ਦੀ ਸੇਵਾ ਵਿਚ ਹਰ ਹੁਕਮ ਦੀ ਪਾਲਣਾ ਕਰਦੇ। ਸ. ਜੱਸਾ ਸਿੰਘ ਜੀ ਨਵਾਬ ਕਪੂਰ ਸਿੰਘ ਦੇ ਮੀਤ ਸਹਾਇਕ ਬਣ ਗਏ। ਆਪ ਹਰ ਵਕਤ ਨਵਾਬ ਕਪੂਰ ਸਿੰਘ ਦੇ ਨਾਲ ਰਹਿੰਦੇ ਤੇ ਕਈ ਜੰਗਾਂ ਵਿਚ ਗਏ। ਜਿਸ ਤੋਂ ਇਨ੍ਹਾਂ ਦੀ ਬੜੀ ਇੱਜ਼ਤ ਹੋਣ ਲੱਗ ਪਈ। ਨਵਾਬ ਕਪੂਰ ਸਿੰਘ ਨੇ ਇਨ੍ਹਾਂ ਦੀ ਯੋਗਤਾ ਵੇਖ ਕੇ ਕਿਹਾ ਕਿ ਜਿਵੇਂ ਖ਼ਾਲਸੇ ਨੇ ਮੈਨੂੰ 'ਨਵਾਬ' ਦਾ ਖ਼ਿਤਾਬ ਦਿੱਤਾ ਹੈ, ਇਸ ਤਰ੍ਹਾਂ ਹੀ ਖ਼ਾਲਸਾ ਇਕ ਦਿਨ ਤੈਨੂੰ 'ਬਾਦਸ਼ਾਹ' ਦਾ ਖ਼ਿਤਾਬ ਦੇਵੇਗਾ।

ਇਕ ਦਿਨ ਜਥੇਦਾਰ ਜੱਸਾ ਸਿੰਘ ਜੀ 60-70 ਸਵਾਰ ਲੈ ਕੇ ਆਪਣੇ ਪਿੰਡ ਨੂੰ ਜਾ ਰਹੇ ਸਨ ਕਿ ਰਸਤੇ ਵਿਚ ਪਤਾ ਲੱਗਾ ਕਿ ਕੁਝ ਪਠਾਣ ਕਾਬਲ ਵੱਲੋਂ ਆ ਕੇ ਲੁੱਟ ਮਾਰ ਕਰਦੇ, ਦਿੱਲੀ ਵੱਲ ਜਾ ਰਹੇ ਹਨ। ਲੋਕਾਂ ਨੇ ਆਪਣੀ ਦੁੱਖ ਭਰੀ ਕਹਾਣੀ ਜਥੇਦਾਰ ਜੱਸਾ ਸਿੰਘ ਜੀ ਨੂੰ ਸੁਣਾਈ। ਜਥੇਦਾਰ ਜੱਸਾ ਸਿੰਘ ਜੀ ਆਪਣੇ ਸਾਥੀਆਂ ਸਮੇਤ ਜਾ ਪਠਾਣਾਂ ਨੂੰ ਘੇਰਿਆ ਉਨ੍ਹਾਂ ਕੋਲੋਂ ਲੁੱਟ ਦਾ ਸਾਰਾ ਮਾਲ ਖੋਹ ਲਿਆ ਤੇ ਲੋਕਾਂ ਵਿਚ ਵੰਡ ਦਿੱਤਾ। ਜਦੋਂ ਆਪ ਆਪਣੇ ਮਾਮਾ ਸ. ਬਾਘ ਸਿੰਘ ਨੂੰ ਮਿਲਣ ਗਏ ਤਾਂ ਇਹ ਸਾਰੀ ਕਹਾਣੀ ਸੁਣਾਈ ਤਾਂ ਸ. ਬਾਘ ਸਿੰਘ ਬੜੇ ਖ਼ੁਸ਼ ਹੋਏ। 1732 ਈ. ਵਿਚ ਸ. ਬਾਘ ਸਿੰਘ ਇਕ ਲੜਾਈ ਵਿਚ ਸ਼ਹੀਦ ਹੋ ਗਏ ਤਾਂ ਉਨ੍ਹਾਂ ਦੀ ਜਗ੍ਹਾ ਜਥੇ ਦਾ ਸਰਦਾਰ ਜਥੇਦਾਰ ਜੱਸਾ ਸਿੰਘ ਜੀ ਨੂੰ ਬਣਾਇਆ ਗਿਆ।

ਜਥੇਦਾਰ ਜੱਸਾ ਸਿੰਘ ਜੀ ਹਰ ਜੰਗ ਵਿਚ ਸਿੱਖ ਪੰਥ ਦੇ ਨਾਲ ਰਹੇ ਤੇ ਇਨ੍ਹਾਂ ਦਾ ਘੋੜਾ ਮੈਦਾਨ-ਏ-ਜੰਗ ਵਿਚ ਸਭ ਤੋਂ ਅੱਗੇ ਦਿੱਸਦਾ। 1740 ਈ. ਵਿਚ ਜਦੋਂ ਨਾਦਰ ਸ਼ਾਹ ਹਿੰਦੋਸਤਾਨ ਆਇਆ ਤਾਂ ਲੁੱਟ-ਮਾਰ ਕਰਦਾ ਦਿੱਲੀ ਪਹੁੰਚ ਗਿਆ। ਉਹ ਮਥਰਾ, ਬਰਿੰਦਾਬਨ, ਆਗਰਾ, ਦਿੱਲੀ 'ਤੇ ਜ਼ੁਲਮ ਢਾਹੁੰਦਾ ਤੇ ਲੁੱਟਾਂ-ਮਾਰਾਂ ਕਰਦਾ ਵਾਪਸ ਮੁੜ ਰਿਹਾ ਸੀ ਤਾਂ ਜਥੇਦਾਰ ਜੱਸਾ ਸਿੰਘ ਜੀ ਨੇ ਖ਼ਾਲਸਾ ਫ਼ੌਜ ਨਾਲ ਨਾਦਰ ਸ਼ਾਹ ਦੀ ਫ਼ੌਜ 'ਤੇ ਹਮਲਾ ਕਰ ਦਿੱਤਾ। ਨਾਦਰ ਸ਼ਾਹ ਦੇ ਲਾਹੌਰ ਪਹੁੰਚਣ ਤੋਂ ਪਹਿਲਾਂ ਉਸ ਦੇ ਪਾਸ ਜੋ ਲੁੱਟ ਦਾ ਮਾਲ ਸੀ ਸਾਰਾ ਖੋਹ ਲਿਆ ਤੇ ਨਾਦਰ ਸ਼ਾਹ ਖਾਲੀ ਹੱਥ ਵਾਪਸ ਗਿਆ।

ਜਦੋਂ ਨਾਦਰ ਸ਼ਾਹ ਨੇ ਲਾਹੌਰ ਦੇ ਸੂਬੇ ਨੂੰ ਪੁੱਛਿਆ ਕਿ ਇਹ ਲੋਕ ਕੌਣ ਹਨ? ਜਿਨ੍ਹਾਂ ਮੇਰਾ ਡਰ ਨਹੀਂ ਮੰਨਿਆ। ਮੇਰੇ ਬੱਬਰ ਸ਼ੇਰ ਦੀ ਦਾੜ੍ਹ ਵਿੱਚੋਂ ਇਹ ਮਾਸ ਖੋਹਣ ਵਾਲੇ ਕੌਣ ਹਨ? ਤਾਂ ਖਾਨ ਬਹਾਦਰ ਨੇ ਕਿਹਾ ਕਿ ਇਹ ਅਜਬ ਢੰਗ ਦੇ ਸਿੰਘਾਂ ਦਾ ਨਾਮ 'ਖ਼ਾਲਸਾ ਪੰਥ' ਹੈ। ਇਹ ਪੰਜ ਸੌ ਨਾਲ ਪੰਜ ਮੱਥਾ ਡਾਹ ਖਲੋਂਦੇ ਹਨ, ਇਕ ਰੱਬ ਤੋਂ ਸਿਵਾ ਹੋਰ ਕਿਸੇ ਨੂੰ ਨਹੀਂ ਮੰਨਦੇ। ਇਨ੍ਹਾਂ ਦੇ ਲੜਾਈ ਦੇ

ਮੈਦਾਨ ਵਿਚ ਲੱਗੇ ਜ਼ਖ਼ਮ, ਗੈਂਡੇ ਵਾਂਗੂ ਆਪੇ ਹੀ ਮਿਲ ਜਾਂਦੇ ਹਨ ਤਾਂ ਨਾਦਰ ਸ਼ਾਹ ਨੇ ਹੈਰਾਨ ਹੋ ਕੇ ਆਖਿਆ ਕਿ ਇਹ ਪੰਥ ਕਿਸੇ ਦਿਨ ਮੁਲਕ ਦਾ ਮਾਲਕ ਬਣ ਜਾਵੇਗਾ।

1746 ਈ. ਵਿਚ ਖ਼ਾਲਸਾ ਗੁਰਦੁਆਰਾ ਰੋੜੀ ਸਾਹਿਬ ਐਮਨਾਬਾਦ ਵਿਖੇ ਇਕੱਠਾ ਹੋਇਆ। ਜਸਪਤ ਰਾਇ ਜੋ ਐਮਨਾਬਾਦ ਵਿਚ ਰਹਿੰਦਾ ਸੀ ਤੇ ਧੋਖੇ ਨਾਲ ਸਿੰਘ ਫੜ ਕੇ, ਮਰਵਾ ਕੇ ਸੂਬਾ ਲਾਹੌਰ ਤੋਂ ਇਨਾਮ ਲੈਂਦਾ ਸੀ, ਉਹ ਗੁਰਦੁਆਰਾ ਸਾਹਿਬ ਆ ਗਿਆ ਤੇ ਸਿੰਘਾਂ ਨੂੰ ਉੱਥੋਂ ਜਾਣ ਲਈ ਕਹਿਣ ਲੱਗਾ ਤੇ ਗਾਲ੍ਹਾਂ ਕੱਢਣ ਲੱਗ ਪਿਆ। ਖ਼ਾਲਸੇ ਨੇ ਜਥੇਦਾਰ ਜੱਸਾ ਸਿੰਘ ਜੀ, ਨਵਾਬ ਕਪੂਰ ਸਿੰਘ ਤੇ ਸ. ਸੁੱਖਾ ਸਿੰਘ ਦੀ ਅਗਵਾਈ ਵਿਚ ਉਸ ਨੂੰ ਜਾ ਘੇਰਿਆ। ਦੋ-ਹੱਥੀ ਲੜਾਈ ਵਿਚ ਜਸਪਤ ਰਾਇ ਮਾਰਿਆ ਗਿਆ। ਲਖਪਤ ਰਾਇ ਆਪਣੇ ਭਰਾ ਜਸਪਤ ਰਾਇ ਦਾ ਬਦਲਾ ਲੈਣ ਲਈ ਆ ਚੜ੍ਹਿਆ ਤੇ ਕਾਹਨੂੰਵਾਨ ਦੇ ਛੰਭ ਵਿਚ ਦੋਨ੍ਹਾਂ ਧਿਰਾਂ ਦਾ ਟਾਕਰਾ ਹੋਇਆ। ਸਿੰਘਾਂ ਨੇ ਪੂਰੇ ਜਾਹ-ਓ-ਜਲਾਲ ਨਾਲ ਉਸ ਦਾ ਟਾਕਰਾ ਕੀਤਾ ਤੇ ਵੈਰੀਆਂ ਦੇ ਦੰਦ ਖੱਟੇ ਕੀਤੇ। ਇਸ ਨੂੰ 'ਛੋਟਾ ਘੱਲੂਘਾਰਾ' ਕਿਹਾ ਜਾਂਦਾ ਹੈ।

1748 ਈ. ਵਿਚ ਜਥੇਦਾਰ ਜੱਸਾ ਸਿੰਘ ਜੀ ਦੀ ਸ੍ਰੀ ਅੰਮ੍ਰਿਤਸਰ ਦੇ ਫ਼ੌਜਦਾਰ ਸਲਾਬਤ ਖਾਂ ਨਾਲ ਜੰਗ ਹੋਈ। ਇਸ ਜੰਗ ਵਿਚ ਸਲਾਬਤ ਖਾਂ ਦੀ ਮੌਤ ਹੋ ਗਈ। ਸਾਰੇ ਇਲਾਕੇ 'ਤੇ ਜਥੇਦਾਰ ਜੱਸਾ ਸਿੰਘ ਜੀ ਦਾ ਕਬਜ਼ਾ ਹੋ ਗਿਆ। ਜਲੰਧਰ ਦੇ ਫ਼ੌਜਦਾਰ ਅਦੀਨਾ ਬੇਗ ਨਾਲ ਹੋਈ ਜੰਗ ਵਿਚ ਵੀ ਜਿੱਤ ਪ੍ਰਾਪਤ ਹੋਈ ਤੇ ਕਈ ਪਰਗਣੇ ਆਪ ਦੇ ਅਧੀਨ ਆ ਗਏ। 1752 ਈ. ਨੂੰ ਦੀਵਾਨ ਕੌੜਾ ਮੱਲ ਜਥੇਦਾਰ ਜੱਸਾ ਸਿੰਘ ਜੀ ਦੀ ਮਦਦ ਨਾਲ ਮੁਲਤਾਨ ਦਾ ਸੂਬੇਦਾਰ ਬਣਿਆ। ਦੀਵਾਨ ਕੌੜਾ ਮੱਲ ਨੇ ਸਤਿਕਾਰ ਵਜੋਂ 11 ਹਜ਼ਾਰ ਰੁਪਏ ਨਕਦ ਸ੍ਰੀ ਗੁਰੂ ਰਾਮਦਾਸ ਜੀ ਦੇ ਦਰ ਲਈ ਦਿੱਤੇ ਤੇ ਸ੍ਰੀ ਅੰਮ੍ਰਿਤਸਰ ਸਰੋਵਰ, ਜੋ ਲਖਪਤ ਰਾਇ ਨੇ ਬਿਜੈ ਖਾਂ ਸੂਬੇ ਦੇ ਸਮੇਂ ਮਿੱਟੀ ਨਾਲ ਭਰ ਦਿੱਤਾ ਸੀ, ਦੀ ਮਿੱਟੀ ਕਢਵਾ ਕੇ ਜਲ ਭਰਿਆ ਗਿਆ।

ਅਹਿਮਦ ਸ਼ਾਹ ਅਬਦਾਲੀ ਨੇ ਅਦੀਨਾ ਬੇਗ 'ਤੇ ਹਮਲਾ ਕਰ ਕੇ ਜਲੰਧਰ 'ਚੋਂ ਕੱਢ ਕੇ, ਨਾਸਿਰ ਦੀਨ ਨੂੰ ਮੁਕੱਰਰ ਕਰ ਦਿੱਤਾ। ਅਦੀਨਾ ਬੇਗ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਮਦਦ ਲਈ ਸਿਫਾਰਿਸ਼ ਕੀਤੀ। 1756 ਈ. ਵਿਚ ਜਥੇਦਾਰ ਜੱਸਾ ਸਿੰਘ ਜੀ ਨੇ ਅਦੀਨਾ ਬੇਗ ਦੀ ਮਦਦ ਵਿਚ ਨਾਸਿਰ ਦੀਨ ਨਾਲ ਭਾਰੀ ਜੰਗ ਕਰ ਕੇ ਅਦੀਨਾ ਬੇਗ ਨੂੰ ਉਸ ਦਾ ਮੁਲਕ ਵਾਪਸ ਕਰਾ ਦਿੱਤਾ। ਅਦੀਨਾ ਬੇਗ ਨੇ ਪੰਥ ਦੀ ਬੜੀ ਸੇਵਾ ਕੀਤੀ। ਕਰਤਾਰਪੁਰ ਵਿਚ ਨਾਸਰ ਦੀਨ ਨੇ ਜੋ ਗੁਰਦੁਆਰਾ ਢਾਹਿਆ ਸੀ ਉਸ ਦੀ ਮੁਰੰਮਤ ਕਰਵਾਈ ਤੇ ਅਦੀਨਾ ਬੇਗ ਨੇ ਗੁਰਦੁਆਰਾ ਸਾਹਿਬ ਦੇ ਨਾਲ ਜਾਗੀਰ ਵੀ ਲਾ ਦਿੱਤੀ।

1757 ਈ. ਵਿਚ ਅਹਿਮਦ ਸ਼ਾਹ ਅਬਦਾਲੀ ਨੇ ਹਿੰਦੁਸਤਾਨ 'ਤੇ ਛੇਵਾਂ ਹਮਲਾ ਕੀਤਾ ਤੇ ਮਰਹੱਟਿਆਂ ਉੱਤੇ ਫ਼ਤਿਹ ਪਾ ਕੇ ਲਾਹੌਰ ਨੂੰ ਮੁੜਿਆ ਤਾਂ ਉਸ ਸਮੇਂ ਵੱਡੀ ਗਿਣਤੀ ਵਿਚ ਹਿੰਦੂ ਇਸਤਰੀਆਂ, ਮਰਦ ਤੇ ਬੱਚੇ ਕੈਦ ਕਰ ਕੇ ਨਾਲ ਲਿਜਾ ਰਿਹਾ ਸੀ ਤਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਸਿੱਖ ਸਰਦਾਰਾਂ ਨੂੰ ਨਾਲ ਲੈ ਕੇ ਗੋਇੰਦਵਾਲ ਬਿਆਸ ਟੱਪ ਕੇ ਅਚਨਚੇਤ ਹਮਲਾ ਕਰ ਕੇ ਬੰਦੀਆਂ ਨੂੰ ਕੈਦ ਵਿੱਚੋਂ ਛੁਡਾ ਕੇ ਘਰੋ-ਘਰੀ ਭੇਜ ਦਿੱਤਾ। ਸ ਜੱਸਾ ਸਿੰਘ ਜੀ ਨੇ ਇਹ ਨੇਕ ਤੇ ਪਰਉਪਕਾਰੀ ਕੰਮ ਕਰਕੇ ਨਾਮਣਾ ਖੱਟਿਆ।

ਬੀਕਾਨੇਰੀਏ ਤੇ ਜੈਸਲਮੇਰੀਏ ਦਾ ਆਪਸੀ ਝਗੜਾ ਸੀ ਤੇ ਉਨ੍ਹਾਂ ਖ਼ਾਲਸੇ ਤੋਂ ਮਦਦ ਮੰਗੀ। ਗਿਆਰ੍ਹਾਂ ਹਜ਼ਾਰ ਸਿੰਘ ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਵਿਚ ਤੁਰ ਪਏ। ਨਵਾਬ ਕਪੂਰ ਸਿੰਘ ਦੇ ਕਹਿਣ 'ਤੇ ਉਨ੍ਹਾਂ ਦੀ ਆਪਸੀ ਸੁਲਾਹ ਕਰਾ ਦਿੱਤੀ।

1761 ਈ. ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੇ ਸੂਬੇਦਾਰ ਜਹਾਨ ਖਾਂ ਨੂੰ ਅਟਾਰੀ ਦੇ ਮੁਕਾਮ 'ਤੇ ਭਾਰੀ ਹਾਰ ਦਿੱਤੀ ਤੇ ਲਾਹੌਰ 'ਤੇ

ਕਬਜ਼ਾ ਕਰ ਲਿਆ। ਸਿੱਖ ਕੌਮ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ 'ਸੁਲਤਾਨ-ਉਲ-ਕੌਮ' ਦੇ ਖ਼ਿਤਾਬ ਨਾਲ ਨਿਵਾਜਿਆ। ਲਾਹੌਰ ਦੀ ਜਿੱਤ ਦੀ ਖ਼ੁਸ਼ੀ ਵਿਚ ਨਵਾਂ ਸਿੱਕਾ ਜਾਰੀ ਕੀਤਾ।

1762 ਈ. ਵਿਚ ਅਬਦਾਲੀ ਨੇ ਸਿੱਖਾਂ ਨੂੰ ਖ਼ਤਮ ਕਰਨ ਲਈ ਮਲੇਰਕੋਟਲਾ ਨੇੜੇ ਕੁੱਪ ਰਹੀੜੇ ਦੇ ਅਸਥਾਨ 'ਤੇ ਹਮਲਾ ਕੀਤਾ। ਇਸ ਨੂੰ 'ਵੱਡਾ ਘੱਲੂਘਾਰਾ' ਕਿਹਾ ਜਾਂਦਾ ਹੈ। ਇਸ ਘੱਲੂਘਾਰੇ ਵਿਚ ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਵਿਚ ਸ਼ੁਕਰਚੱਕੀਏ, ਡੱਲੇਵਾਲੀਏ, ਨਿਸ਼ਾਨਾਂਵਾਲੀਏ, ਨਕੱਈ ਸਰਦਾਰ ਤੇ ਘਨੱਈਏ ਆਪਣੇ-ਆਪਣੇ ਜਥਿਆਂ ਨੂੰ ਹੱਲਾਸ਼ੇਰੀ ਦੇ ਕੇ ਬੜੇ ਹੌਸਲੇ ਨਾਲ ਟਾਕਰਾ ਕਰਦੇ ਰਹੇ:

**ਜੱਸਾ ਸਿੰਘ ਜੀ ਸ਼ਾਮ ਸਿੰਘ ਏਹ ਹੋਤ ਥੇ ਥੰਨੇਵਾਲ।**
**ਤਿਨਕੋ ਸਭ ਸਿੰਘਨ ਕਹਯੋ ਇੱਕ ਰਲੋ ਬਹੀਰੇ ਨਾਲ।**
**-ਜਸੈ ਸਿੰਘ ਤੇ ਆਦ ਸਿਆਣੇ।**
**ਤਿਨ ਸੁਣ ਐਸੇ ਬਚਨ ਬਖਾਣੇ।**
**ਮਿਸਲ ਵੰਡ ਅਬ ਕਬਹੁ ਨ ਪਾਵੈ।**
**ਰਲ ਮਿਲ ਖੜ ਤੁਰ ਪੰਥ ਬਚਾਵੈ।੫੨।**

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਇਸ ਘੱਲੂਘਾਰੇ ਵਿਚ ਜਥੇਦਾਰ ਜੱਸਾ ਸਿੰਘ ਜੀ ਦੇ ਸਰੀਰ 'ਤੇ 22 ਫੱਟ ਲੱਗੇ ਪਰ ਫਿਰ ਵੀ ਸਿੱਖ ਕੌਮ ਦੇ ਸ਼ੇਰ ਨੇ ਹੌਸਲੇ ਨਾਲ ਵੈਰੀ ਦੇ ਆਹੂ ਲਾਹੇ।

**ਜੱਸਾ ਸਿੰਘ ਜੀ ਖਾਏ ਬਾਈ ਘਾਇ।**
**ਤੌ ਭੀ ਸਿੰਘ ਜੀ ਲੜਤੋ ਜਾਇ।**

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਗਿਆਨੀ ਗਿਆਨ ਸਿੰਘ ਅਨੁਸਾਰ- ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਅਬਦਾਲੀ ਦੀ ਫ਼ੌਜ ਨੂੰ ਚੀਰਦਾ ਅਹਿਮਦ ਸ਼ਾਹ ਤਕ ਜਾ ਪੁੱਜਾ ਤੇ ਪੁਕਾਰ ਕੇ ਕਹਿਣ ਲੱਗਾ, "ਐ ਅਹਿਮਦ ਸ਼ਾਹ! ਦੋ ਹੱਥ ਵਿਖਾ ਜਾ, ਇਹ ਮੌਕਾ ਬਹਾਦਰੀ ਦਾ ਹੈ", ਪਰੰਤੂ ਅਬਦਾਲੀ ਦੀ ਹਿੰਮਤ ਨਾ ਪਈ ਤੇ ਝੱਟ ਪਿੱਛੇ ਹੋ ਗਿਆ। ਜਥੇਦਾਰ ਜੱਸਾ ਸਿੰਘ ਜੀ ਬੜੀ ਫੁਰਤੀ ਨਾਲ ਸੈਨਾ ਨੂੰ ਚੀਰਦਾ ਹੋਇਆ ਆਪਣੇ ਸਿੰਘਾਂ ਨਾਲ ਆ ਰਲਿਆ।

1764 ਈ. ਨੂੰ ਜਥੇਦਾਰ ਜੱਸਾ ਸਿੰਘ ਜੀ ਨੇ ਖ਼ਾਲਸੇ ਦੀ ਮਦਦ ਨਾਲ ਸਰਹੰਦ 'ਤੇ ਹਮਲਾ ਕੀਤਾ ਤੇ ਇਸ ਲੜਾਈ ਵਿਚ ਸੂਬਾ ਜੈਨ ਖਾਂ ਮਾਰਿਆ ਗਿਆ। ਸਾਰਾ ਇਲਾਕਾ ਖ਼ਾਲਸੇ ਦੇ ਕਬਜ਼ੇ ਵਿਚ ਆ ਗਿਆ। ਸ੍ਰੀ ਹਰਿਮੰਦਰ ਸਾਹਿਬ ਦਾ ਸਰੋਵਰ ਜੋ ਅਬਦਾਲੀ ਮਿੱਟੀ ਨਾਲ ਭਰ ਗਿਆ ਸੀ, ਉਸ ਦੀ ਮਿੱਟੀ ਕਢਾ ਕੇ, ਸਫਾਈ ਕਰ ਕੇ ਜਲ ਪੁਆਇਆ ਤੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਰਹਿ ਕੇ, ਇੱਥੇ ਇੱਕ ਬਾਜ਼ਾਰ ਕੱਟੜਾ ਆਹਲੂਵਾਲੀਆ ਦੇ ਨਾਮ 'ਤੇ ਵਸਾਇਆ। ਜੋ ਹੁਣ ਤਕ ਮੌਜੂਦ ਹੈ।

1768 ਈ. ਵਿਚ ਸ੍ਰੀ ਅੰਮ੍ਰਿਤਸਰ ਵਿਖੇ ਵੈਸਾਖੀ 'ਤੇ ਖ਼ਾਲਸਾ ਪੰਥ ਦਾ ਇਕੱਠ ਹੋਇਆ ਤਾਂ ਇਕ ਬ੍ਰਾਹਮਣ ਜੋ ਜਲਾਲਾਬਾਦ ਦਾ ਰਹਿਣ ਵਾਲਾ ਸੀ, ਉਸ ਨੇ ਆ ਕੇ ਫਰਿਆਦ ਕੀਤੀ ਕਿ ਮੇਰੀ ਲੜਕੀ ਮੁਹੰਮਦ ਹਸਨ ਖਾਂ ਨੇ ਖੋਹ ਲਈ ਹੈ ਤੇ ਆਪਣੇ ਘਰ ਲੈ ਗਿਆ ਹੈ। ਮੈਂ ਹਿੰਦੂ ਰਾਜਪੂਤ ਰਾਜਿਆਂ ਅੱਗੇ ਫਰਿਆਦ ਕੀਤੀ ਪਰ ਮੇਰੀ ਕਿਸੇ ਨਹੀਂ ਸੁਣੀ। ਜਥੇਦਾਰ ਜੱਸਾ ਸਿੰਘ ਜੀ ਨੇ ਸਿੰਘਾਂ ਨੂੰ ਨਾਲ ਲੈ ਕੇ ਉਸੇ ਵੇਲੇ ਚੜ੍ਹਾਈ ਕਰ ਦਿੱਤੀ ਤੇ ਮੁਹੰਮਦ ਹਸਨ ਖਾਂ ਨੂੰ ਕੈਦ ਕਰ ਕੇ ਬ੍ਰਾਹਮਣ ਦੀ ਲੜਕੀ ਲਿਆ ਕੇ ਵਾਪਸ ਉਸ ਦੇ ਪਿਤਾ ਨੂੰ ਦੇ ਦਿੱਤੀ। ਇੱਥੋਂ ਮੇਰਠ ਦੇ ਜ਼ਾਬਤਾ ਖਾਂ 'ਤੇ ਚੜ੍ਹਾਈ ਕੀਤੀ ਤੇ ਉੱਥੋਂ ਨਜ਼ਰਾਨਾ ਲਿਆ ਵਾਪਸੀ ਦੇ ਵੇਲੇ ਖੁਰਜਾ ਵਿਖੇ ਹਮਲਾ ਕੀਤਾ ਤੇ ਉੱਥੋਂ ਚਾਰ ਲੱਖ ਰੁਪਏ ਨਜ਼ਰਾਨਾ ਮਿਲਿਆ। ਜਥੇਦਾਰ ਜੱਸਾ ਸਿੰਘ ਜੀ ਨੇ ਇਹ ਸਾਰਾ ਹਰਿਮੰਦਰ ਸਾਹਿਬ ਦੀ ਇਮਾਰਤ 'ਤੇ ਖ਼ਰਚ ਕੀਤਾ।

ਸ. ਬਘੇਲ ਸਿੰਘ ਦੀ ਕਮਾਨ ਹੇਠ ਸਿੱਖਾਂ ਨੇ ਦਿੱਲੀ 'ਤੇ ਚੜ੍ਹਾਈ ਕੀਤੀ। ਉਸ ਸਮੇਂ ਦਿੱਲੀ ਵਿਚ ਸ਼ਾਹ ਆਲਮ ਦੂਜਾ ਹੁਕਮਰਾਨ ਸੀ। ਖ਼ਾਲਸੇ ਨੇ ਕਿਲ੍ਹੇ ਵਿਚ ਵੜ ਕੇ ਤਖ਼ਤ 'ਤੇ ਕਬਜ਼ਾ ਕਰ ਲਿਆ ਤੇ ਸ. ਬਘੇਲ ਸਿੰਘ ਨੇ ਲਾਲ ਕਿਲ੍ਹੇ 'ਤੇ ਖ਼ਾਲਸੇ

ਦਾ ਕੇਸਰੀ ਨਿਸ਼ਾਨ ਲਹਿਰਾਇਆ ਤੇ ਜਥੇਦਾਰ ਜੱਸਾ ਸਿੰਘ ਜੀ ਨੂੰ ਬਾਦਸ਼ਾਹ ਐਲਾਨ ਕਰ ਕੇ ਤਖ਼ਤ 'ਤੇ ਬਿਠਾਇਆ। ਇਸ ਦਿਨ ਤੋਂ ਸਾਰੇ ਪੰਥ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਨਾਂ ਬਾਦਸ਼ਾਹ ਪ੍ਰਸਿੱਧ ਹੋ ਗਿਆ।

1769 ਈ. ਵਿਚ ਕੋਟ ਮਹਿਤਾਬ ਨੂੰ ਫ਼ਤਿਹ ਕੀਤਾ। ਇੱਕ ਲੱਖ ਰੁਪਏ ਖ਼ਰਚ ਨਾਲ ਸ੍ਰੀ ਅਨੰਦਪੁਰ ਸਾਹਿਬ ਬਾਉਲੀ ਬਣਵਾਈ। ਜਥੇਦਾਰ ਜੱਸਾ ਸਿੰਘ ਜੀ ਨੇ ਕਪੂਰਥਲੇ 'ਤੇ ਹਮਲਾ ਕਰ ਕੇ ਉਸ 'ਤੇ ਕਬਜ਼ਾ ਕਰ ਲਿਆ ਤੇ ਆਪਣੀ ਰਾਜਧਾਨੀ ਬਣਾਇਆ।

ਜਥੇਦਾਰ ਜੱਸਾ ਸਿੰਘ ਜੀ ਸਾਰੇ ਧਰਮਾਂ ਦਾ ਸਤਿਕਾਰ ਕਰਦੇ ਸਨ ਅਤੇ ਗਊ-ਹੱਤਿਆ ਦੇ ਬੜੇ ਵਿਰੁੱਧ ਸਨ। ਗਊ-ਹੱਤਿਆ ਨੂੰ ਰੋਕਣ ਲਈ ਉਨ੍ਹਾਂ ਕਈ ਵਾਰ ਲਾਹੌਰ ਤੇ ਕਸੂਰ 'ਤੇ ਚੜ੍ਹਾਈ ਕੀਤੀ ਤੇ ਉੱਥੋਂ ਦੇ ਬੁੱਚੜਾਂ ਨੂੰ ਸੋਧਿਆ।

ਸ੍ਰੀ ਹਰਿਮੰਦਰ ਸਾਹਿਬ ਨੂੰ ਅਹਿਮਦ ਸ਼ਾਹ ਅਬਦਾਲੀ ਨੇ ਹਮਲੇ ਸਮੇਂ ਢਾਹ ਦਿੱਤਾ ਸੀ। ਭੰਗੀ ਸਰਦਾਰਾਂ ਨੇ ਇਸ ਦੀ ਉਸਾਰੀ ਦਾ ਕੰਮ ਨੌਸ਼ਹਿਰੇ ਪੰਨੂਆਂ ਦੇ ਚੌਧਰੀ ਸਾਹਿਬ ਰਾਇ ਦੇ ਹੱਥਾਂ ਵਿਚ ਦਿੱਤਾ ਸੀ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਚੌਧਰੀ ਸਾਹਿਬ ਰਾਇ ਨੂੰ 3 ਲੱਖ ਰੁਪਏ ਦੇ ਕੇ ਸ੍ਰੀ ਹਰਿਮੰਦਰ ਸਾਹਿਬ ਸਿੱਖਾਂ ਦੇ ਸਪੁਰਦ ਕਰ ਕੇ ਉਸ ਦੀ ਉਸਾਰੀ ਕਰਵਾਈ।

ਜਥੇਦਾਰ ਜੱਸਾ ਸਿੰਘ ਜੀ ਦਾ ਆਪਣਾ ਕੋਈ ਲੜਕਾ ਨਹੀਂ ਸੀ। ਉਨ੍ਹਾਂ ਦੀਆਂ ਦੋ ਬੇਟੀਆਂ ਹੀ ਸਨ। ਜਿਨ੍ਹਾਂ ਵਿੱਚੋਂ ਇਕ ਫਤਿਹਾਬਾਦ ਤੇ ਦੂਜੀ ਪਿੰਡ ਤੁੰਗ ਵਿਆਹੀ ਹੋਈ ਸੀ। ਇਸ ਕਰਕੇ ਜਥੇਦਾਰ ਜੱਸਾ ਸਿੰਘ ਜੀ ਨੇ ਆਪਣੇ ਸਕੇ ਚਾਚੇ ਦੇ ਲੜਕੇ ਸ. ਭਾਗ ਸਿੰਘ ਨੂੰ ਜੀਉਂਦੇ-ਜੀਅ ਰਿਆਸਤ ਦਾ ਸਾਰਾ ਕੰਮ ਸੌਂਪ ਦਿੱਤਾ। 1840 ਬਿਕ੍ਰਮੀ, ਸੰਨ 1783 ਨੂੰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਪੇਟ ਦਰਦ ਦੇ ਕਾਰਨ ਸ੍ਰੀ ਅੰਮ੍ਰਿਤਸਰ ਵਿਚ ਚਲਾਣਾ ਕਰ ਗਏ। ਉਨ੍ਹਾਂ ਦਾ ਅੰਤਮ ਸਸਕਾਰ ਬਾਬਾ ਅਟੱਲ ਰਾਇ ਵਿਖੇ ਕੀਤਾ ਗਿਆ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਅਹਿਮਦ ਸ਼ਾਹ ਅਬਦਾਲੀ, ਨਾਦਰ ਸ਼ਾਹ, ਮੀਰ ਮੰਨੂੰ, ਜ਼ਕਰੀਆ ਖਾਨ ਵਰਗਿਆਂ ਨੂੰ ਆਪਣੀ ਤਾਕਤ ਤੇ ਬਹਾਦਰੀ ਨਾਲ ਹਾਰ ਦਿੱਤੀ ਤੇ ਆਪਣੀ ਅਕਲਮੰਦੀ ਨਾਲ ਜਿਸ ਪਾਸੇ ਮੂਹ ਕੀਤਾ ਫ਼ਤਿਹ ਨੇ ਹਮੇਸ਼ਾਂ ਇਨ੍ਹਾਂ ਦੇ ਪੈਰ ਚੁੰਮੇ। ਸਰੀਰ 'ਤੇ ਅਨੇਕਾਂ ਜ਼ਖ਼ਮ ਹੋਣ ਦੇ ਬਾਵਜੂਦ ਵੀ ਇਸ ਸਿੱਖ ਕੌਮ ਦੇ ਸ਼ੇਰ ਨੇ ਰਤਾ ਪ੍ਰਵਾਹ ਨਾ ਕੀਤੀ। ਦੁਸ਼ਮਣਾਂ ਦੀਆਂ ਫ਼ੌਜਾਂ ਲਿਤਾੜਦਾ ਹੋਇਆ ਜਿੱਧਰ ਵੀ ਗਿਆ, ਜਿੱਤ ਦੇ ਬਿਗਲ ਵਜਾਏ। ਸਿੱਖ ਪੰਥ ਨੇ ਆਪ ਨੂੰ ਅਥਾਹ ਪਿਆਰ ਤੇ ਸਤਿਕਾਰ ਦਿੱਤਾ। ਇਨ੍ਹਾਂ ਦੇ ਜਥੇ ਪਾਸੋਂ ਪੰਥ ਦੇ ਵੱਡੇ-ਵੱਡੇ ਰਈਸਾਂ ਨੇ ਅੰਮ੍ਰਿਤ ਛਕਿਆ ਸੀ। ਇਸ ਮਹਾਨ ਨਾਇਕ ਨੇ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਆਪਣਾ ਪੂਰਾ ਜੀਵਨ ਲੇਖੇ ਲਾ ਦਿੱਤਾ। ਇਸ ਬਹਾਦਰ ਯੋਧੇ ਨੂੰ ਰਹਿੰਦੀ ਦੁਨੀਆਂ ਤਕ ਸਿੱਖ ਕੌਮ ਦੇ ਸ਼ੇਰ ਵਜੋਂ ਯਾਦ ਕੀਤਾ ਜਾਂਦਾ ਰਹੇਗਾ।

### ਹਵਾਲੇ ਤੇ ਟਿੱਪਣੀਆਂ


1. ਗਿਆਨੀ ਗਿਆਨ ਸਿੰਘ: ਤਵਾਰੀਖ ਗੁਰੂ ਖਾਲਸਾ (ਭਾਗ ਦੂਜਾ)
2. ਸ. ਰਤਨ ਸਿੰਘ (ਭੰਗੂ): ਸ੍ਰੀ ਗੁਰ ਪੰਥ ਪ੍ਰਕਾਸ਼
3. ਭਾਈ ਕਾਨ੍ਹ ਸਿੰਘ ਨਾਭਾ: ਮਹਾਨ ਕੋਸ਼


***



# ਔਖੇ ਵੇਲੇ ਕੌਮ ਦੀ ਅਗਵਾਈ ਕਰਨ ਵਾਲਾ ਜਰਨੈਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਬੀਬੀ ਕੁਲਦੀਪ ਕੌਰ

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਜਨਮ 1718 ਈ. ਵਿਚ ਸਰਦਾਰ ਬਦਰ ਸਿੰਘ ਜੀ ਦੇ ਘਰ ਪਿੰਡ ਆਹਲੂ (ਜ਼ਿਲ੍ਹਾ ਲਾਹੌਰ) ਵਿਚ ਹੋਇਆ। ਇਤਿਹਾਸਕਾਰ ਇਸ ਗੱਲ ਦਾ ਜਿਕਰ ਕਰਦੇ ਹਨ ਕਿ ਭਾਈ ਬਦਰ ਸਿੰਘ ਜੀ ਦੇ ਘਰ ਸੰਤਾਨ ਪੈਦਾ ਹੋ ਕੇ ਮਰ ਜਾਂਦੀ ਸੀ। ਭਾਈ ਬਦਰ ਸਿੰਘ ਨੇ ਪਹਿਲਾਂ ਅੰਮ੍ਰਿਤ ਦੀ ਦਾਤ ਪ੍ਰਾਪਤ ਨਹੀਂ ਸੀ ਕੀਤੀ। ਸ. ਬਾਘ ਸਿੰਘ ਜੀ ਦੀ ਪ੍ਰੇਰਨਾ ਨਾਲ ਉਹ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਸਿੰਘ ਬਣ ਗਏ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਹੀ ਪੁੱਤਰ ਹੋਣ ਦੀ ਅਸੀਸ ਦਿੱਤੀ ਜਿਸ ਦਾ ਨਾਮ ਉਹਨਾਂ ਨੇ (ਜਥੇਦਾਰ) ਜੱਸਾ ਸਿੰਘ ਜੀ ਰੱਖਿਆ। ਜਥੇਦਾਰ ਜੱਸਾ ਸਿੰਘ ਜੀ ਤਕਰੀਬਨ ਪੰਜ ਕੁ ਸਾਲਾਂ ਦੇ ਹੀ ਸਨ ਜਦੋਂ ਉਹਨਾਂ ਦੇ ਪਿਤਾ ਸ. ਬਦਰ ਸਿੰਘ ਚੜ੍ਹਾਈ ਕਰ ਗਏ।

ਹੁਣ ਉਹਨਾਂ ਦੇ ਪਾਲਣ-ਪੋਸਣ ਦੀ ਸਾਰੀ ਜਿੰਮੇਵਾਰੀ ਉਹਨਾਂ ਦੀ ਮਾਤਾ ਦੀ ਸੀ। ਇਹ ਗਲ ਬਹੁਤ ਮਾਇਨੇ ਰੱਖਦੀ ਹੈ ਕਿ ਬੱਚੇ ਦੀ ਪਹਿਲੀ ਗੁਰੂ ਉਸ ਦੀ ਮਾਂ ਹੁੰਦੀ ਹੈ। ਮਾਂ 'ਤੇ ਨਿਰਭਰ ਕਰਦਾ ਹੈ ਕਿ ਬੱਚੇ ਨੂੰ ਕਿਵੇਂ ਸਿੱਖਿਆ ਦੇ ਕੇ ਪਾਲਣਾ ਹੈ। ਜਥੇਦਾਰ ਜੱਸਾ ਸਿੰਘ ਜੀ ਦੀ ਮਾਤਾ ਗੁਰੂ ਘਰ ਦੀ ਅਨਿਨ ਸੇਵਿਕਾ ਸੀ ਤੇ ਖੁਦ ਗੁਰਬਾਣੀ ਦੇ ਮਾਹੌਲ ਵਿੱਚ ਪਲੇ ਸਨ। ਸੋ ਉਹਨਾਂ ਨੇ ਆਪਣੇ ਪੁੱਤਰ ਨੂੰ ਵੀ ਗੁਰਬਾਣੀ ਦੀ ਰੰਗਤ ਦੇ ਕੇ ਪਾਲਿਆ।

ਬੱਚੇ ਦਾ ਦਾ ਬਚਪਨ ਸਭ ਨੂੰ ਬਹੁਤ ਪਿਆਰਾ ਲਗਦਾ ਹੈ, ਖਾਸ ਕਰ ਉਹ ਬੱਚਾ ਜਿਸ ਵਿਚ ਕੁਦਰਤ ਨੇ ਦੂਜਿਆਂ ਨੂੰ ਆਕਰਸ਼ਿਤ ਕਰਨ ਦੀ ਕਲਾ ਬਖ਼ਸ਼ੀ ਹੋਵੇ। ਜਥੇਦਾਰ ਜੱਸਾ ਸਿੰਘ ਜੀ ਵਿੱਚ ਇਹ ਕਲਾ ਸੀ ਇੱਕ ਤਾਂ ਉਹ ਸੁੰਦਰ ਬਹੁਤ ਸੀ ਦੂਜਾ ਭੋਲਾ-ਭਾਲਾ ਚਿਹਰਾ ਤੇ ਤੀਜਾ ਵਾਹਿਗੁਰੂ ਨੇ ਉਹਨਾ ਨੂੰ ਕੀਰਤਨ ਦੀ ਦਾਤ ਬਖ਼ਸੀ ਹੋਈ ਸੀ। ਇੰਝ ਅਜਿਹੇ ਗੁਣਾ ਕਾਰਨ ਉਹਨਾਂ ਦੀ ਸਖ਼ਸ਼ੀਅਤ ਸਭ ਨੂੰ ਪ੍ਰਭਾਵਿਤ ਕਰਦੀ ਸੀ।

ਸਭ ਤੋਂ ਪਹਿਲਾਂ ਉਨ੍ਹਾਂ ਮਾਤਾ ਸੁੰਦਰੀ ਜੀ ਨੂੰ ਪ੍ਰਭਾਵਿਤ ਕੀਤਾ ਤੇ ਉਨ੍ਹਾਂ ਦੀ ਗੋਦ ਦਾ ਨਿੱਘ ਮਾਣਿਆ। ਮਾਤਾ ਸੁੰਦਰੀ ਜੀ ਪਾਸੋਂ ਉਨ੍ਹਾਂ ਨੇ ਗੁਰਮੁੱਖੀ ਲਿਖਣੀ ਤੇ ਪੜ੍ਹਨੀ ਸਿੱਖੀ। ਇਸ ਤੋਂ ਬਾਅਦ ਉਹ ਨਵਾਬ ਕਪੂਰ ਸਿੰਘ ਜੀ ਦੀ ਸਰਣ ਵਿੱਚ ਆ ਗਏ।

ਨਵਾਬ ਕਪੂਰ ਸਿੰਘ ਜੀ ਵਰਗੀ ਪਾਰਖੂ ਦ੍ਰਿਸਟੀ ਨੇ ਵੀ ਉਹਨਾਂ ਦੇ ਅੰਦਰੂਨੀ ਗੁਣਾਂ ਨੂੰ ਬਹੁਤ ਜਲਦੀ ਪਰਖ ਲਿਆ ਸੀ। ਇਹਨਾਂ ਦੇ ਪਾਸ ਰਹਿ ਕੇ ਜਥੇਦਾਰ ਜੱਸਾ ਸਿੰਘ ਜੀ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਥੋੜ੍ਹੇ ਹੀ ਸਮੇਂ ਵਿੱਚ ਘੋੜ ਸਵਾਰੀ, ਤੀਰ-ਅੰਦਾਜੀ ਤੇ ਸਸਤਰ-ਵਿਦਿਆ ਵਿੱਚ ਪਰਪੱਕਤਾ ਹਾਸਿਲ ਕਰ ਲਈ।

ਸੂਝਵਾਨ ਤੇ ਸੁਚੱਜੀ ਸ਼ਖ਼ਸ਼ੀਅਤ ਦਾ ਮੂਲ ਸਰੋਤ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ। ਜਥੇਦਾਰ ਜੱਸਾ ਸਿੰਘ ਜੀ ਸ਼ੁਰੂ ਤੋਂ ਹੀ ਬਾਣੀ ਦੇ ਧਾਰਨੀ ਸਨ। ਗੁਰਬਾਣੀ ਦਾ ਫੁਰਮਾਨ ਹੈ:



**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ॥**
*(ਅੰਗ ੯੩੫)*

ਉਨ੍ਹਾਂ ਨੇ ਗੁਰਬਾਣੀ ਦੇ ਮੂਲ ਉਦੇਸ਼ ਨੂੰ ਸਮਝਿਆ, ਵਿਚਾਰਿਆ ਤੇ ਆਪਣੇ ਅਮਲੀ ਜੀਵਨ ਵਿਚ ਅਪਣਾਇਆ। ਵੈਸੇ ਮਨੁੱਖ ਦਾ ਅਸਲੀ ਪ੍ਰਜੋਜਨ ਨਾਮ-ਸਿਮਰਨ ਨਾਲ ਜੁੜਨਾ ਹੈ ਪਰ ਮਨੁੱਖ ਇਸ ਉੱਤਮ ਕਾਰਜ ਤੋਂ ਬਾਗੀ ਹੋ ਕੇ ਆਪਣੇ ਹੀ ਰੰਗਾਂ ਵਿਚ ਮਸਤ ਹੋ ਗੁਰੂ ਆਸ਼ੇ ਦੀ ਉਲੰਘਣਾ ਕਰ ਰਿਹਾ ਹੈ। ਅਸਲ ਵਿਚ ਬਾਣੀ ਪੜ੍ਹਨ ਦਾ ਸੁਭਾਗ ਹੀ ਉਹਨਾਂ ਨੂੰ ਮਿਲਦਾ ਜਿਨ੍ਹਾਂ 'ਤੇ ਅਕਾਲ ਪੁਰਖ ਦੀ ਰਹਿਮਤ ਹੋਵੇ। ਸੋ ਜਥੇਦਾਰ ਜੱਸਾ ਸਿੰਘ ਜੀ ਜਿਨ੍ਹਾਂ ਨੂੰ ਵਿਧਾਤੇ ਨੇ ਭਵਿੱਖ ਵਿੱਚ ਖ਼ਾਲਸਾ ਪੰਥ ਦੀ ਅਗਵਾਈ ਕਰਨ ਦਾ ਮਹਾਨ ਕਾਰਜ ਸੌਂਪਣਾ ਸੀ ਤਾਂ ਹੀ ਉਹਨਾਂ ਨੂੰ ਇਸ ਕਾਰਜ ਦੇ ਯੋਗ ਬਣਾਉਣ ਲਈ ਅਕਾਲ ਪੁਰਖ ਆਪ ਉਹਨਾਂ ਦੇ ਸਿਰ 'ਤੇ ਹੱਥ ਰੱਖ ਕੇ ਉਹਨਾਂ ਤੋਂ ਭਗਤੀ ਸਾਧਨਾ ਕਰਵਾ ਰਿਹਾ ਸੀ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ 18 ਵੀਂ ਸਦੀ ਵਿਚ ਖ਼ਾਲਸਾ ਪੰਥ ਦੀ ਅਗਵਾਈ ਕਰਨ ਦਾ ਅਵਸਰ ਮਿਲਿਆ ਇਹ ਉਹ ਸਮਾਂ ਸੀ ਜਦੋਂ ਵਿਦੇਸ਼ੀ ਜਾਬਰ ਅਹਿਮਦ ਸ਼ਾਹ ਅਬਦਾਲੀ, ਨਾਦਰ ਸ਼ਾਹ, ਮੀਰ ਮੰਨੂੰ, ਜ਼ਕਰੀਆ ਖਾਨ ਵਰਗੇ ਹਿੰਦੋਸਤਾਨ ਨੂੰ ਬਰਬਾਦ ਕਰਨ ਲਈ ਪੱਬਾਂ ਭਾਰ ਸਨ। ਵੈਸੇ ਗੁਰੂ ਸਾਹਿਬਾਨਾਂ ਦੇ ਸਮੇਂ ਤੋਂ ਹੀ ਪਰਜਾ ਉੱਪਰ ਰਾਜ ਕਰਨ ਵਾਲੇ ਬਾਦਸ਼ਾਹ ਪਰਜਾ ਮਾਰੂ ਭਾਵਣਾ ਨਾਲ ਰਾਜ ਕਰਦੇ ਆ ਰਹੇ ਸਨ। ਗੁਰੂ ਸਾਹਿਬ ਨੇ ਇਹਨਾਂ ਦੀ ਵਿਰੋਧਤਾ ਆਪਣੀ ਬਾਣੀ ਅੰਦਰ ਇੰਜ ਕੀਤੀ:

**ਰਾਜੇ ਸੀਹ ਮੁਕਦਮ ਕੁਤੇ ॥**
**ਜਾਇ ਜਗਾਇਨਿ੍ ਬੈਠੇ ਸੁਤੇ ॥**
**ਚਾਕਰ ਨਹਦਾ ਪਾਇਨਿ ਘਾਉ ॥**
**ਰਤੁ ਪਿਤੁ ਕੁਤਿਹੋ ਚਟਿ ਜਾਹੁ ॥**
*(ਅੰਗ ੧੨੮੮)*

ਗੁਰੂ ਸਾਹਿਬਾਨਾ ਨੇ ਵਿਰੋਧਤਾ ਹੀ ਨਹੀਂ ਕੀਤੀ ਸਗੋਂ ਇਹਨਾ ਦੇ ਖਿਲਾਫ ਹਥਿਆਰ ਚੁੱਕਣੇ ਵੀ ਜਾਇਜ ਠਹਿਰਾਏ। ਦਸਮੇਸ਼ ਪਾਤਸ਼ਾਹ ਜੀ ਦਾ ਹੁਕਮ ਹੈ:

**ਚੂੰ ਕਾਰ ਅਜ ਹਮਹ ਹੀਲਤੇ ਦਰ ਗੁਜਸ਼ਤ ॥**
**ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ ॥**

ਸੋ ਜਦੋਂ ਵੀ ਇਨਸਾਨੀਅਤ ਦਾ ਕਤਲ ਹੋਇਆ ਜਬਰ ਜੁਲਮ ਤੇ ਅਨਿਆ ਦਾ ਸਿਲਸਿਲਾ ਵਧਿਆ ਤਦੋਂ ਤਦੋਂ ਇਸਦੇ ਖਿਲਾਫ ਸਿੱਖ ਲਹਿਰ ਉਠੀ।

18ਵੀਂ ਸਦੀ ਵਿੱਚ ਅਜਿਹਾ ਹੀ ਕੁਝ ਵਾਪਰਿਆ ਸੀ। ਹਿੰਦੋਸਤਾਨ ਬਹੁਤ ਭਿਆਨਕ ਸਮੇਂ ਵਿਚੋਂ ਗੁਜਰ ਰਿਹਾ ਸੀ। ਨਾਦਰ ਸ਼ਾਹ ਤੇ ਅਹਿਮਦ ਸ਼ਾਹ ਅਬਦਾਲੀ ਵੱਲੋਂ ਲਗਾਤਾਰ ਹਮਲੇ ਕੀਤੇ ਜਾ ਰਹੇ ਸਨ। ਜਿਸ ਦੇ ਸਿੱਟੇ ਵਜੋਂ ਮੁਗ਼ਲ ਸਾਮਰਾਜ ਅਤੇ ਮਰਹੱਟਾ ਸ਼ਕਤੀ ਬੁਰੀ ਤਰ੍ਹਾਂ ਨਾਲ ਤਹਿਸ-ਨਹਿਸ ਹੋ ਰਹੀ ਸੀ। ਸਿੱਖ ਜੋ ਕਿ ਗੁਰੂ ਸਾਹਿਬਾਨ ਦੀ ਸਿੱਖਿਆ ਮੁਤਾਬਕ ਸਮੁੱਚੀ ਇਨਸਾਨੀਅਤ ਦੇ ਮਦਦਗਾਰ ਸਾਬਤ ਹੋਏ ਸਨ। ਉਨ੍ਹਾਂ ਨੇ ਜਿੱਤ ਉਪਰੰਤ ਵਾਪਸ ਮੁੜਦੇ ਹਮਲਾਵਰਾਂ ਨੂੰ ਗਰੀਲਾ ਵਾਰ ਰਾਹੀਂ ਲੁੱਟਣਾ ਸ਼ੁਰੂ ਕਰ ਦਿੱਤਾ। ਥੋੜ੍ਹੇ ਹੀ ਸਮੇਂ ਅੰਦਰ ਸਿੱਖਾਂ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਹੇਠ ਲਾਹੌਰ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਪੰਥ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਬਹੁਤ ਇੱਜ਼ਤ ਕਰਦਾ ਸੀ, ਲਾਹੌਰ ਦੀ ਜਿੱਤ ਦੀ ਖੁਸ਼ੀ ਵਿਚ ਖਾਲਸਾ ਪੰਥ ਨੇ ਉਨ੍ਹਾਂ ਨੂੰ ਸੁਲਤਾਨ-ਉਲ-ਕੌਮ ਦਾ ਸਨਮਾਨ ਦੇ ਕੇ ਰਾਜ-ਭਾਗ ਦਾ ਮਾਲਕ ਬਣਾ ਦਿੱਤਾ। ਇਸ ਸਮੇਂ ਜਥੇਦਾਰ ਜੱਸਾ ਸਿੰਘ ਜੀ ਨੇ ਗੁਰੂ ਸਾਹਿਬ ਦੇ ਨਾਮ 'ਤੇ ਸਿੱਕੇ ਚਲਾਏ ਅਤੇ ਸਿੱਕੇ ਉਪਰ ਇਹ ਅੱਖਰ ਅੰਕਿਤ ਕਰਵਾਏ-

**ਦੇਗ ਤੇਗ ਫ਼ਤਿਹ ਓ ਨੁਸਰਤ ਬੇਦੰਰਗ।**
**ਯਫ਼ਤ ਅਜ ਨਾਨਕ ਗੁਰੂ ਗੋਬਿੰਦ ਸਿੰਘ।**

ਸਿੱਕੇ 'ਤੇ ਲਿਖਿਆ ਸੀ:

**ਸਿੱਕਾ ਜਦ ਦਰ ਜਹਾਂ ਬਫਜ਼ਲੇ ਅਕਾਲ।**
**ਮੁਲਕ-ਏ-ਅਹਿਮਦ ਗਰਿਫ਼ਤ ਜੱਸਾ ਕਲਾਲ।**

ਭਾਵ ਕਿ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਅਕਾਲ ਪੁਰਖ ਦੀ ਕਿਰਪਾ ਸਦਕਾ ਜਹਾਨ ਵਿਚ ਸਿੱਕਾ ਚਲਾਇਆ ਹੈ ਅਤੇ ਅਹਿਮਦ ਸ਼ਾਹ ਦਾ ਤਖ਼ਤ ਜਥੇਦਾਰ ਜੱਸਾ ਸਿੰਘ ਜੀ ਕਲਾਲ ਨੇ ਲੈ ਲਿਆ।

ਜ਼ੁਲਮ ਤੇ ਜ਼ਾਲਮ ਨਾਲ ਸਿੱਖ ਦਾ ਸ਼ੁਰੂ ਤੋਂ ਹੀ ਵੈਰ ਰਿਹਾ ਹੈ। ਸਿੱਖੀ ਫਲਸਫੇ ਨੇ ਸਿੱਖਾਂ ਨੂੰ ਇਨਸਾਨੀਅਤ ਦੇ ਭਲੇ ਲਈ ਖੜ੍ਹਨਾ ਸਿਖਾਇਆ ਹੈ।

**ਜੇ ਜੀਵੈ ਪਤਿ ਲਥੀ ਜਾਇ ॥**
**ਸਭੁ ਹਰਾਮੁ ਜੇਤਾ ਕਿਛੁ ਖਾਇ ॥**

*(ਅੰਗ ੧੪੨)*

ਸੋ ਜਦੋਂ ਸਿੱਖਾਂ ਨੇ ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਹੇਠ ਇਨ੍ਹਾਂ ਅੱਤਿਆਚਾਰੀ ਜਰਵਾਣਿਆਂ ਨਾਲ ਲੜਾਈਆਂ ਲੜਨੀਆਂ ਸ਼ੁਰੂ ਕੀਤੀਆਂ ਤਾਂ ਸਿੱਖਾਂ ਦੀਆਂ ਕਾਰਵਾਈਆਂ ਨਾਲ ਇਨ੍ਹਾਂ ਅੱਤਿਆਚਾਰੀ ਸ਼ਾਸਕਾਂ ਨੂੰ ਭਾਰੀ ਸੱਟ ਵੱਜੀ। ਅਹਿਮਦ ਸ਼ਾਹ ਅਬਦਾਲੀ ਨੇ ਭਾਰਤ ਉੱਤੇ ਛੇਵਾਂ ਹਮਲਾ ਸਿੱਖ ਸ਼ਕਤੀ ਨੂੰ ਕੁਚਲਣ ਦੇ ਇਰਾਦੇ ਨਾਲ ਹੀ ਕੀਤਾ। ਅਬਦਾਲੀ ਨੇ ਪੰਜਾਬ 'ਤੇ ਵੀ ਚੜ੍ਹਾਈ ਕੀਤੀ। ਉਹ 3 ਫਰਵਰੀ 1762 ਈ. ਨੂੰ ਲਾਹੌਰ ਪੁੱਜ ਗਿਆ ਅਤੇ 5 ਫਰਵਰੀ 1762 ਈ. ਨੂੰ ਮਲੇਰਕੋਟਲੇ ਦੇ ਨੇੜੇ ਕੁੱਪ ਰਹੀੜੇ ਦੇ ਸਥਾਨ 'ਤੇ ਸਿੱਖਾਂ ਨੂੰ ਘੇਰ ਲਿਆ। ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਜੰਗ ਦੀ ਕਮਾਂਡ ਸੰਭਾਲੀ। ਇਸ ਜੰਗ ਵਿਚ ਜਿਥੇ ਸਿੱਖਾਂ ਦਾ ਬੇਹੱਦ ਜਾਨੀ ਨੁਕਸਾਨ ਹੋਇਆ ਉਥੇ ਦੁਸ਼ਮਣ ਦੀਆਂ ਫ਼ੌਜਾਂ ਦਾ ਵੀ ਭਾਰੀ ਨੁਕਸਾਨ ਹੋਇਆ। ਗਿਆਨੀ ਗਿਆਨ ਸਿੰਘ ਅਨੁਸਾਰ-

ਜਿਤ ਵਲ ਪਰਤ ਸਿੰਘ ਭਟ ਦੌੜ।
ਕਰਤ ਤੁਰਕਨ ਕੀ ਭੱਟੀ ਚੌੜ।

ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਇਸ ਲੜਾਈ ਦੌਰਾਨ 22 ਫੱਟ ਲੱਗੇ:

ਜੱਸਾ ਸਿੰਘ ਜੀ ਖਾਏ ਬਾਈ ਘਾਏ।
ਤੌਂ ਭੀ ਸਿੰਘ ਜੀ ਲੜਤੌਂ ਜਾਏ।

ਇਤਿਹਾਸ ਵਿਚ ਇਸ ਜੰਗ ਨੂੰ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ, ਜਿਸ ਵਿਚ 30 ਹਜ਼ਾਰ ਸਿੰਘ ਸਿੰਘਣੀਆਂ ਸ਼ਹੀਦ ਹੋਏ। ਪਰ ਸ਼ੇਰਾਂ ਦੀ ਕੌਮ ਨੇ ਹਾਰ ਨਹੀਂ ਮੰਨੀ ਸਗੋਂ ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਕਮਾਂਡ ਹੇਠ ਹੋਰ ਸ਼ਕਤੀਸ਼ਾਲੀ ਹੋ ਗਏ। ਸਿੱਖ ਧਰਮ ਦੀ ਹੋਂਦ ਨੂੰ ਸ਼ੁਰੂ ਤੋਂ ਹੀ ਖ਼ਤਰਾ ਰਿਹਾ ਹੈ। ਬਹੁਤ ਸਾਰੇ ਹਮਲਾਵਰਾਂ ਨੇ ਸਿੱਖ ਕੌਮ ਨੂੰ ਨਿਸ਼ਾਨਾ ਬਣਾਇਆ। ਮੁੱਖ ਕਾਰਨ ਇਹ ਸੀ ਕਿ ਸਿੱਖ ਉਨ੍ਹਾਂ ਨੂੰ ਮਨੁੱਖੀ ਅੱਤਿਆਚਾਰ ਕਰਨ ਤੋਂ ਰੋਕਦੇ ਸਨ, ਪਰ ਇਹ ਗੱਲ ਹਕੂਮਤ ਨੂੰ ਸਵੀਕਾਰ ਨਹੀਂ ਸੀ। ਮੁੱਕਦੀ ਗੱਲ ਤਾਂ ਇਹ ਹੈ ਕਿ ਜਿਸ ਕੌਮ ਦੀ ਅਗਵਾਈ ਸੱਚੇ-ਸੁੱਚੇ ਆਗੂ ਦੇ ਹੱਥ ਹੋਵੇ, ਉਹ ਕੌਮ ਅਸਫਲ ਨਹੀਂ ਹੋ ਸਕਦੀ

ਅਠਾਰ੍ਹਵੀਂ ਸਦੀ ਵਿਚ ਕੌਮ ਨੂੰ ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵਰਗਾ ਮਹਾਨ ਨੇਤਾ ਅਤੇ ਸਰਦਾਰ ਨਸੀਬ ਹੋਇਆ। ਜਿਸ ਦੀ ਨਿਗਰਾਨੀ ਹੇਠ ਕੌਮ ਹਮੇਸ਼ਾ ਚੜ੍ਹਦੀ ਕਲਾ ਵਿਚ ਰਹੀ। ਗੁਰਮਤਿ ਅੰਦਰ ਉਹੀ ਸ਼ਖ਼ਸ਼ੀਅਤ ਪ੍ਰਵਾਨ ਹੈ ਜਿਹੜੀ ਸਿਧਾਂਤਕ ਅਤੇ ਮਾਨਸਿਕ ਤੌਰ 'ਤੇ ਸੁਤੰਤਰ ਹੋਵੇ। ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੋਵਾਂ ਪੱਖਾਂ ਤੋਂ ਸੁਤੰਤਰ ਸ਼ਖਸੀਅਤ ਸੀ। ਸਮੁੱਚੇ ਖ਼ਾਲਸਾ ਪੰਥ ਪਾਸੋਂ ਉਨ੍ਹਾਂ ਨੇ ਬਹੁਤ ਮਾਣ-ਸਤਿਕਾਰ ਹਾਸਲ ਕੀਤਾ। ਸਿੱਖ ਪੰਥ ਨੇ ਉਨ੍ਹਾਂ ਨੂੰ ਬਾਦਸ਼ਾਹ ਦਾ ਖਿਤਾਬ ਦੇ ਕੇ ਨਿਵਾਜਿਆ। ਨਿਰਸੰਦੇਹ ਜੱਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਨਾਮ ਅਠਾਰ੍ਹਵੀਂ ਸਦੀ ਦੇ ਇਤਿਹਾਸ ਦੇ ਪੰਨਿਆਂ ਉਪਰ ਸੁਨਹਿਰੀ ਅੱਖਰਾਂ ਵਿਚ ਦਰਜ ਹੈ।

***



# ਸੁਲਤਾਨ-ਉਲ-ਕੌਮ

## ਜਥੇਦਾਰ ਜੱਸਾ ਸਿੰਘ ਜੀ ਆਹੂਵਾਲੀਆ ਨੂੰ ਚੇਤੇ ਕਰਦਿਆਂ

-ਸ. ਅਮਰੀਕ ਸਿੰਘ



ਜੇਕਰ ਅਠਾਰ੍ਹਵੀਂ ਸਦੀ ਦੇ ਸਿੱਖ ਇਤਿਹਾਸ 'ਤੇ ਨਜ਼ਰ ਮਾਰੀਏ ਤਾਂ ਕੌਮ ਦੀ ਹੋਣੀ ਨੂੰ ਬਦਲਣ ਤੇ ਸਿੱਖ ਰਾਜ ਦਾ ਸੁਪਨਾ ਪੂਰਾ ਕਰਨ ਵਾਲੇ ਜਰਨੈਲਾਂ ਵਿੱਚੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਨਿਰਸੰਦੇਹ ਸ਼੍ਰੋਮਣੀ ਦਰਜ਼ਾ ਹਾਸਲ ਹੁੰਦੈ। ਇਸ ਮਹਾਨ ਆਗੂ ਦਾ ਜਨਮ 03 ਮਈ 1718 ਈ. ਨੂੰ ਪਿਤਾ ਸ. ਬਦਰ ਸਿੰਘ ਦੇ ਘਰ ਲਾਹੌਰ ਦੇ ਨੇੜੇ ਆਹਲੂ ਪਿੰਡ ਵਿੱਚ ਹੋਇਆ। ਹਾਲੇ ਆਪ ਜੀ ਦੀ ਆਯੂ ਸਿਰਫ ਪੰਜ ਕੁ ਸਾਲ ਦੀ ਹੀ ਸੀ ਕਿ ਪਿਤਾ ਦਾ ਸਾਇਆ ਸਿਰ ਤੋਂ ਉੱਠ ਗਿਆ। ਆਪ ਆਪਣੀ ਮਾਤਾ ਨਾਲ ਦਿੱਲੀ ਵਿਖੇ ਮਾਤਾ ਸੁੰਦਰ ਕੌਰ ਜੀ ਪਾਸ ਪਹੁੰਚ ਗਏ। ਮਾਤਾ-ਪਿਤਾ ਬਚਪਨ ਤੋਂ ਹੀ ਗੁਰੂ ਘਰ ਦੇ ਪ੍ਰੇਮੀ ਸਨ। ਦਸਮੇਸ਼ ਪਿਤਾ ਦੇ ਮਹਿਲ ਮਾਤਾ ਸੁੰਦਰ ਕੌਰ ਜੀ ਨੇ ਬਾਲਕ ਜੱਸਾ ਸਿੰਘ ਨੂੰ ਬੜੇ ਸਨੇਹ ਤੇ ਲਾਡ ਨਾਲ ਹਰ ਤਰ੍ਹਾਂ ਦੀ ਸ਼ਾਸਤਰ ਤੇ ਸ਼ਸਤਰ ਵਿੱਦਿਆ ਦਿਵਾਈ।

ਜਵਾਨੀ ਦੀ ਦਹਿਲੀਜ਼ 'ਤੇ ਪੈਰ ਰੱਖਦਿਆਂ ਹੀ ਗੱਭਰੂ ਜਥੇਦਾਰ ਜੱਸਾ ਸਿੰਘ ਜੀ ਆਪਣੇ ਨੇੜਲੇ ਰਿਸ਼ਤੇਦਾਰ ਸ: ਬਾਘ ਸਿੰਘ ਦੇ ਜਥੇ ਵਿੱਚ ਸ਼ਾਮਲ ਹੋ ਗਿਆ ਤੇ ਫਿਰ ਸਿੱਖ ਕੌਮ ਦੀ ਮਾਇਆ-ਨਾਜ਼ ਹਸਤੀ ਨਵਾਬ ਕਪੂਰ ਸਿੰਘ ਜੀ ਦੀ ਸਰਪ੍ਰਸਤੀ ਕਬੂਲ ਕਰ ਲਈ। ਪਹਿਲੇ ਪਹਿਲ ਘੋੜਿਆਂ ਨੂੰ ਚਾਰਾ ਪਾਉਣ ਦੀ ਸੇਵਾ ਮਿਲੀ। ਆਪਨੇ ਇਸ ਸੇਵਾ ਨੂੰ ਖਿੜ੍ਹੇ-ਮੱਥੇ ਕਬੂਲਿਆ। ਇਸ ਸੇਵਾ ਵਿੱਚੋਂ ਨਾਮ ਦਾਨ ਤੇ ਨਿਮਰਤਾ ਦੀ ਅਦੁੱਤੀ ਦਾਤ ਪ੍ਰਾਪਤ ਹੋਈ। ਉਸ ਵਕਤ ਕਿਸੇ ਨੇ ਸੁਪਨੇ ਵਿੱਚ ਵੀ ਸੋਚਿਆ ਨਹੀਂ ਹੋਣਾ ਕਿ ਘੋੜਿਆਂ ਦੀ ਸੇਵਾ ਵਿੱਚ ਦਿਨ-ਰਾਤ ਇੱਕ ਕਰਨ ਵਾਲਾ ਇਹ ਗੱਭਰੂ ਕਿਸੇ ਵਕਤ ਸਮੁੱਚੀ ਕੌਮ ਦਾ ਨੇਤਾ ਤੇ ਤਖ਼ਤਾਂ-ਤਾਜ਼ਾਂ ਦਾ ਮਾਲਕ ਬਣੇਗਾ। ਚੇਤੇ ਰਹੇ ਕਿ ਮਹਾਂ-ਪੰਜਾਬ ਚ ਖ਼ਾਲਸਈ ਝੰਡਾ ਝੁਲਾਉਣ ਤੋਂ ਬਾਦ ਜਦ ਸਿੱਖ ਸਰਦਾਰਾਂ ਨੇ ਦਿੱਲੀ ਦੇ ਲਾਲ ਕਿਲ੍ਹੇ 'ਤੇ ਝੰਡਾ ਝੁਲਾਇਆ ਤਾਂ ਸ: ਬਘੇਲ ਸਿੰਘ ਕਰੋੜਸਿੰਘੀਆ ਸਮੇਤ ਬਾਕੀ ਸਰਦਾਰਾਂ ਨੇ ਆਪ ਦੀਆਂ ਨਿਸ਼ਕਾਮ ਸੇਵਾਵਾਂ ਨੂੰ ਦੇਖਦਿਆਂ ਆਪ ਨੂੰ ਬੜੇ ਸਤਿਕਾਰ ਨਾਲ ਦਿੱਲੀ ਦੇ ਤਖ਼ਤ 'ਤੇ ਬਿਠਾਇਆ ਅਤੇ 'ਸੁਲਤਾਨ-ਉਲ-ਕੌਮ' ਦੀ ਉਪਾਧੀ ਨਾਲ ਨਿਵਾਜਿਆ। ਬੇਸ਼ੱਕ ਸਿੱਖਾਂ ਦਾ ਦਿੱਲੀ ਤੇ ਰਾਜ ਥੋੜ੍ਹ-ਚਿਰਾ ਸੀ ਤੇ ਉਹ ਉਸ ਵੇਲੇ ਦੀ ਮੁਗਲਈਆ ਰਾਜਧਾਨੀ 'ਚ ਸਥਿਤ ਅੱਠ ਪ੍ਰਮੁੱਖ ਸਿੱਖ ਯਾਦਗਾਰਾਂ ਦੀ ਨਿਸ਼ਾਨਦੇਹੀ ਕਰਕੇ ਤੇ ਉਹਨਾਂ ਯਾਦਗਾਰਾਂ ਨੂੰ ਕਾਇਮ ਕਰਕੇ ਆਪਣੇ ਕੌਮੀ-ਘਰ ਪੰਜਾਬ ਵਾਪਸ ਪਰਤ ਆਏ।

ਜੇਕਰ ਜਥੇਦਾਰ ਜੱਸਾ ਸਿੰਘ ਜੀ ਦੇ ਸੰਪੂਰਨ ਜੀਵਨ 'ਤੇ ਝਾਤ ਮਾਰੀਏ ਤਾਂ ਉਹਨਾਂ ਦਾ ਸਮੁੱਚਾ ਜੀਵਨ ਨਿਰ-ਸਵਾਰਥਤਾ, ਕੌਮ ਦਾ ਭਲਾ, ਦਿਆਨਤਦਾਰੀ, ਉਦਾਰਤਾ ਤੇ ਨਿਰੰਤਰ ਸਿਰੜ ਦੀ ਗਵਾਹੀ ਭਰਦਾ ਹੈ। ਜਦ ਆਪ ਚੜ੍ਹਦੀ ਉਮਰੇ ਨਵਾਬ ਕਪੂਰ ਸਿੰਘ ਦੀ ਸ਼ਰਨ ਵਿੱਚ ਆਏ ਤਾਂ

ਉਹਨਾਂ ਦੀ ਪਾਰਖੂ ਅੱਖ ਨੇ ਆਪ ਵਿਚਲੇ ਦੈਵੀ-ਗੁਣਾਂ ਨੂੰ ਝੱਟ ਪਛਾਣ ਲਿਆ ਤੇ ਕੁਝ ਚੁਣੌਤੀਆਂ ਵਿੱਚੋਂ ਲੰਘਾ ਕੇ ਆਪਣਾ ਜਾਨਸ਼ੀਨ ਘੋਸ਼ਿਤ ਕਰ ਦਿੱਤਾ। ਬਿਖੜੇ ਸਮਿਆਂ ਵਿੱਚ ਇਹ ਕੌਮ ਦੀ ਖੁਸ਼ਕਿਸਮਤੀ ਸੀ ਕਿ ਜੈਸੀ ਨਿਮਰਤਾ ਸ: ਕਪੂਰ ਸਿੰਘ ਜੀ ਵਿੱਚ ਸੀ ਵੈਸੀ ਹੀ ਇਸ ਜਥੇਦਾਰ ਵਿੱਚ ਅੰਤਿਮ ਸਵਾਸਾਂ ਤੱਕ ਭਰੀ ਰਹੀ।

ਜੇਕਰ ਜਥੇਦਾਰ ਜੱਸਾ ਸਿੰਘ ਜੀ ਦੇ ਸੈਨਿਕ ਜੀਵਨ 'ਤੇ ਝਾਤ ਮਾਰੀਏ ਤਾਂ ਉਹ ਕਿਸੇ ਦੁਨਿਆਵੀ ਸਰਕਾਰ ਦੁਆਰਾ ਬੈ-ਖਰੀਦਆ ਸਰਕਾਰੀ ਨੌਕਰ ਨਹੀਂ ਸੀ ਸਗੋਂ ਉਹ ਤਾਂ ਗੁਰੂ ਕਾ ਲਾਲਾ-ਗੋਲਾ ਤੇ ਸੱਚ ਦਾ ਝੰਡਾ ਝੁਲਾਉਣ ਵਾਲੀ ਸਰਬੱਤ ਦੇ ਭਲੇ ਲਈ ਹੋਂਦ ਚ ਆਈ 'ਅਕਾਲ ਪੁਰਖ ਕੀ ਫ਼ੌਜ' ਦਾ ਨਿਸ਼ਕਾਮ ਸਿਪਾਹੀ ਸੀ। ਉਸ ਨੇ ਜਵਾਨੀ-ਪਾਹਰੇ ਸਭ ਤੋਂ ਪਹਿਲਾ ਮਾਅਰਕਾ ਮੁਰਤਜ਼ਾ ਖਾਂ ਤੋਂ ਅਨੇਕਾਂ ਸਿਰੇ ਦੇ ਘੋੜੇ ਖੋਹ ਕੇ ਮਾਰਿਆ। ਘੋੜਿਆਂ ਦੇ ਵਪਾਰੀ ਮੁਰਤਜ਼ਾ ਖਾਂ ਦਾ ਪੂਰੇ ਕੇਂਦਰੀ ਏਸ਼ੀਆ ਵਿੱਚ ਰੱਜਵਾਂ ਸਿੱਕਾ ਚੱਲਦਾ ਸੀ। ਉਹ ਅਨੇਕਾਂ ਏਸ਼ੀਅਨ ਮੁਲਕਾਂ ਦੇ ਨਵਾਬਾਂ, ਸੂਬੇਦਾਰਾਂ ਤੇ ਬਾਦਸ਼ਾਹਾਂ ਨੂੰ ਅਰਬ ਦੇਸ਼ਾਂ ਵੱਲੋਂ ਲਿਆ ਕੇ ਵੰਨ-ਸੁਵੰਨੇ ਘੋੜੇ ਸਪਲਾਈ ਕਰਦਾ। ਇੱਕ ਦਿਨ ਜਦ ਉਹ ਐਸਾ ਕਾਰਵਾਂ ਲੈ ਕੇ ਪੰਜਾਬ ਦੀ ਧਰਤੀ ਵਿੱਚੋਂ ਗੁਜ਼ਰ ਰਿਹਾ ਸੀ ਤਾਂ ਜਥੇਦਾਰ ਜੱਸਾ ਸਿੰਘ ਜੀ ਦੀ ਬਾਜ਼ ਨਜ਼ਰ ਉਸ ਦੇ ਕਾਫਲੇ 'ਤੇ ਪੈ ਗਈ। ਉਸ ਦੇ ਮਨ ਵਿੱਚ ਫੁਰਨਾ ਫੁਰਿਆ ਕਿ ਲੋਕਾਂ ਦੇ ਹੱਕਾਂ ਲਈ ਡਟਣ ਵਾਲੇ ਖ਼ਾਲਸੇ ਪਾਸ ਵੀ ਐਸੇ ਤੇਜ਼-ਤਰਾਰ ਘੋੜੇ ਹੋਣੇ ਲਾਜ਼ਮੀ ਨੇ ਤਾਂ ਜੋ ਜਬਰ-ਜ਼ੁਲਮ ਦਾ ਫਸਤਾ ਵੱਢਿਆ ਜਾ ਸਕੇ। ਉਸੇ ਵਕਤ ਗੱਭਰੂ ਜਥੇਦਾਰ ਜੱਸਾ ਸਿੰਘ ਜੀ ਨੇ ਕੁਝ ਸਾਥੀਆਂ ਸਮੇਤ ਜੈਕਾਰਾ ਗਜਾਉਂਦਿਆਂ ਮੁਰਤਜ਼ਾ ਖਾਨ ਦੇ ਸਾਥੀਆਂ ਨੂੰ ਭਾਜੜਾਂ ਪਵਾ ਦਿੱਤੀਆਂ ਤੇ ਅਗਲੇ ਹੀ ਪਲ ਇਹਨਾਂ ਇਰਾਕੀ ਘੋੜਿਆਂ ਦਾ ਕਾਰਵਾਂ ਸਿੰਘਾਂ ਦੇ ਕਬਜ਼ੇ ਵਿੱਚ ਸੀ।

ਇਸ ਪਹਿਲੀ ਘਟਨਾ ਤੋਂ ਬਾਦ ਗੱਭਰੂ ਜਥੇਦਾਰ ਜੱਸਾ ਸਿੰਘ ਜੀ ਦੇ ਜ਼ੋਰੇ ਦੀ ਚਾਰ-ਚੁਫੇਰੇ ਧਾਂਕ ਬੈਠ ਗਈ ਤੇ ਫਿਰ ਉਹਨੇ ਵੀ ਪਿੱਛੇ ਮੁੜ ਕੇ ਨਹੀਂ ਵੇਖਿਆ। ਇਸ ਤੋਂ ਅਗਲੀ ਘਟਨਾ ਸੰਨ 1739 ਚ ਨਾਦਰ ਸ਼ਾਹ ਦੁਆਰਾ ਦਿੱਲੀ ਫ਼ਤਿਹ ਕਰਨ ਤੋਂ ਬਾਦ ਸਤਲੁੱਜ ਤੇ ਬਿਆਸ ਦੇ ਸੰਗਮ 'ਤੇ ਪਹੁੰਚਣ ਦੀ ਹੈ। ਜਦ ਉਹ ਦਿੱਲੀ ਦੀ ਬੇਸ਼ੁਮਾਰ ਧਨ ਦੌਲਤ ਲੁੱਟਣ ਤੋਂ ਇਲਾਵਾ 2200 ਦੇ ਕਰੀਬ ਹਿੰਦੂ ਬਹੂ-ਬੇਟੀਆਂ ਨੂੰ ਗੁਲਾਮ ਬਣਾ ਕੇ ਨਾਲ ਲਿਜਾ ਰਿਹਾ ਸੀ ਤਾਂ ਉਸ ਵਕਤ ਵੀ ਨੌਜਵਾਨ ਜਥੇਦਾਰ ਜੱਸਾ ਸਿੰਘ ਜੀ ਨੂੰ ਜਦ ਇਸ ਘਟਨਾ ਦਾ ਪਤਾ ਲੱਗਾ ਤਾਂ ਉਹ ਸਾਥੀਆਂ ਸਮੇਤ ਝੱਟ ਮੰਡ ਦੇ ਇਲਾਕੇ ਵਿੱਚ ਪਹੁੰਚ ਗਿਆ ਤੇ ਇਹਨਾਂ ਹਿੰਦੁਸਤਾਨੀ ਬਹੂ-ਬੇਟੀਆਂ ਨੂੰ ਨਾਦਰਸ਼ਾਹ ਦੇ ਸਿਪਾਹੀਆਂ ਤੋਂ ਖੋਹ ਕੇ ਉਹਨਾਂ ਦੇ ਪਤਿਆਂ ਸਮੇਤ ਘਰੋ-ਘਰੀ ਪਹੁੰਚਾਇਆ ਗਿਆ। ਬੰਦੀ-ਛੋੜ ਛੇਵੇਂ ਪਾਤਸ਼ਾਹ ਦੇ ਸਮਿਆਂ ਤੋਂ ਬਾਦ ਇੱਕ ਵਾਰ ਫਿਰ ਸਿੰਘਾਂ ਨੇ ਹਿੰਦੁਸਤਨ ਦੀ ਬੱਧੀ ਇੱਜ਼ਤ ਛੁਡਾ ਕੇ ਰੱਜਵਾਂ ਜੱਸ ਖੱਟਿਆ ਤੇ ਅਣਖੀ ਹਿੰਦੁਸਤਾਨੀ ਗੱਭਰੂ ਵੱਡੀ ਗਿਣਤੀ ਵਿੱਚ ਸਿੱਖਾਂ ਦੇ ਕਾਫਲਿਆਂ ਵਿੱਚ ਸ਼ਾਮਲ ਹੋਣੇ ਸ਼ੁਰੂ ਹੋ ਗਏ। ਕਈ ਡਰਪੋਕ ਪਰਿਵਾਰਾਂ ਨੇ ਆਪਣੀਆਂ ਧੀਆਂ ਨੂੰ ਘਰਾਂ ਵਿੱਚ ਕਬੂਲ ਨਾ ਕੀਤਾ। ਉਹ ਵੀ ਖ਼ਾਲਸਈ ਜਥਿਆਂ ਵਿੱਚ ਸ਼ਸ਼ਤਰ-ਧਾਰੀ ਹੋ ਕੇ ਡਟਣ ਲੱਗੀਆਂ।

ਏਸੇ ਘਟਨਾ ਤੋਂ ਹੀ ਪ੍ਰਭਾਵਿਤ ਹੋ ਕੇ ਨਾਦਰਸ਼ਾਹ ਨੇ ਜਦ ਲਾਹੌਰ ਦੇ ਸੂਬੇਦਾਰ ਨੂੰ ਸਿੱਖਾਂ ਦੇ ਟਿਕਾਣੇ ਬਾਬਤ ਪੁੱਛਿਆ ਸੀ ਤਾਂ ਜ਼ਕਰੀਆ ਖਾਂ ਨੇ ਕਿਹਾ ਸੀ ਕਿ ਇਹਨਾਂ ਦੇ ਘਰ-ਘਾਟ ਜੰਗਲਾਂ ਵਿੱਚ ਨੇ ਤੇ ਸੌਂਦੇ ਘੋੜਿਆਂ ਦੀਆਂ ਕਾਠੀਆਂ 'ਤੇ ਨੇ। ਛੋਲੇ ਖਾ ਕੇ ਬਦਾਮਾਂ ਦੇ ਡਕਾਰ ਲੈਂਦੇ ਨੇ। ਅੱਗੋਂ ਨਾਦਰਸ਼ਾਹ ਦਾ ਜਵਾਬ ਸੀ ਕਿ ਜੇਕਰ ਇਹ ਸਿੱਖੜੇ ਸੱਚਮੁੱਚ ਹੀ ਐਸੇ ਨੇ ਤਾਂ ਪੰਜਾਬ ਦੀ ਧਰਤੀ 'ਤੇ ਇਹਨਾਂ ਨੂੰ ਕੋਈ ਵੀ ਰਾਜ ਕਰਨੋਂ ਰੋਕ ਨਹੀਂ ਸਕਦਾ। ਆਖਰ ਐਸਾ ਹੀ ਹੋਇਆ ਤੇ ਸਮਾਂ ਪਾ ਕੇ ਨਾਦਰਸ਼ਾਹ ਨੂੰ ਭਾਜੜਾਂ ਪਾਉਣ ਵਾਲੇ ਇਸ ਗੱਭਰੂ ਦੇ ਹੱਥ ਵਿੱਚ ਕਮਾਂਡ ਆਈ ਤੇ ਉਹ ਸੁਲਤਾਨ-ਉਲ-ਕੌਮ ਬਣ ਕੇ ਪੰਜਾਬ



ਦੇਸ਼ ਨੂੰ ਪ੍ਰਭੁਸੱਤਾ-ਸੰਪੰਨ ਇੱਕ ਖੁਸ਼ਹਾਲ ਦੇਸ ਬਨਾਉਣ ਵਿੱਚ ਕਾਮਯਾਬ ਹੋ ਗਿਆ ਜਿਸ ਦੀਆਂ ਸਰਹੱਦਾਂ ਲਾਹੌਰ ਤੋਂ ਸ਼ੁਰੂ ਹੋ ਕੇ ਜੰਮੂ ਕਸ਼ਮੀਰ, ਕਾਂਘੜਾ ਤੇ ਫਿਰ ਦਿੱਲੀ ਤੱਕ ਛੂੰਹਦੀਆਂ ਸਨ।

ਮੋਟੇ ਰੂਪ ਵਿੱਚ ਜੇ ਜਥੇਦਾਰ ਜੱਸਾ ਸਿੰਘ ਜੀ ਦੁਆਰਾ ਪ੍ਰਾਪਤ ਜਿੱਤਾਂ ਵੱਲ ਨਜ਼ਰ ਮਾਰੀਏ ਤਾਂ ਉਸ ਦਾ ਸਫਰ 29 ਮਾਰਚ 1748 ਤੋਂ ਨਿਰੰਤਰ ਸ਼ੁਰੂ ਹੁੰਦਾ ਹੈ। ਇਸ ਵਕਤ ਉਸ ਦੀ ਉਮਰ ਸਿਰਫ ਤੀਹ ਕੁ ਵਰ੍ਹਿਆਂ ਦੀ ਸੀ। ਇਹ ਉਹ ਸਮਾਂ ਸੀ ਜਦ ਸਮੁੱਚੇ ਖ਼ਾਲਸਾ ਪੰਥ ਨੇ 'ਦਲ ਖ਼ਾਲਸਾ' ਦੇ ਕਹਿਣ ਤੇ ਸ੍ਰੀ ਅੰਮ੍ਰਿਤਸਰ ਵਿਖੇ ਇਸ ਗੱਭਰੂ ਨੂੰ ਆਪਣਾ ਸਰਵ-ਪ੍ਰਵਾਨਿਤ ਨੇਤਾ ਕਬੂਲ ਕਰ ਲਿਆ। ਇਹ ਸਮਾਂ ਕੌਮ ਲਈ ਬੜੀਆਂ ਔਕੜਾਂ ਭਰਿਆ ਸੀ। ਸਿੱਖ ਕੌਮ ਜੰਗਲਾਂ-ਬੇਲਿਆਂ ਤੇ ਪਹਾੜਾਂ ਦੀਆਂ ਕੰਦਰਾਂ ਚ ਰਹਿ ਕੇ ਆਪਣੀ ਹੋਂਦ ਨੂੰ ਬਚਾਈ ਰੱਖਣ ਲਈ ਜਦੋ-ਜਹਿਦ ਕਰ ਰਹੀ ਸੀ। ਸਿੱਖ ਵੱਖੋ-ਵੱਖਰੇ 65 ਜਥਿਆਂ ਵਿੱਚ ਆਪਣੇ ਆਪ ਨੂੰ ਜਥੇਬੰਦ ਕਰਕੇ ਥਾਂ-ਥਾਂ ਤੇ ਆਪਣੇ ਆਪ ਨੂੰ ਬਚਾਈ ਰੱਖਣ ਲਈ ਡਟੇ ਹੋਏ ਸਨ ਪਰ ਇਸ ਵਾਰ 1748 ਦੀ ਦੀਵਾਲੀ ਦੇ ਮੌਕੇ 'ਤੇ ਸਮੂੰਹ ਜਥਿਆਂ ਨੇ ਇਹਨਾਂ ਜਥਿਆਂ ਦਾ ਦੁਬਾਰਾ ਪੁਨਰ-ਗਠਨ ਕਰਨ ਦਾ ਫੈਸਲਾ ਕੀਤਾ ਤੇ ਸਮੂੰਹ ਜਥਿਆਂ ਨੂੰ 11 ਮਿਸਲਾਂ ਵਿੱਚ ਵੰਡ ਦਿੱਤਾ ਤੇ ਬਾਰਵੀਂ ਨਿਸ਼ਾਨ ਚੁੱਕਣ ਵਾਲੀ ਨਿਸ਼ਾਨ ਵਾਲੀਆ ਮਿਸਲ ਦੀ ਸਥਾਪਨਾ ਕਰ ਦਿੱਤੀ। ਜਥੇਦਾਰ ਜੱਸਾ ਸਿੰਘ ਜੀ ਦੀ ਨਿਸ਼ਕਾਮਤਾ, ਨਿਮਰਤਾ ਤੇ ਦੂਰ-ਅੰਦੇਸ਼ੀ ਨੂੰ ਦੇਖਦਿਆਂ ਉਹਨਾਂ ਨੂੰ ਇਹਨਾਂ ਮਿਸਲਾਂ ਦੀ ਜਥੇਦਾਰੀ ਭਾਵ ਕਮਾਂਡਰ-ਇਨ-ਚੀਫ ਦੀ ਉਪਾਧੀ ਬਖ਼ਸ਼ ਦਿੱਤੀ ਗਈ।

ਖ਼ਾਲਸਾ ਫ਼ੌਜਾਂ ਦੀ ਸਮੁੱਚੀ ਕਮਾਂਡ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆਂ ਦੇ ਹੱਥ ਆਉਣ ਤੋਂ ਬਾਦ ਉਹਨਾਂ ਨੇ ਬੜੀ ਦੂਰ-ਅੰਦੇਸ਼ੀ ਨਾਲ ਫੈਸਲੇ ਲੈਣੇ ਸ਼ੁਰੂ ਕੀਤੇ। ਇੱਕ ਪਾਸੇ ਕੌਮ ਦਾ ਸੰਘਰਸ਼ ਕੌਮੀ-ਘਰ ਦੀ ਪ੍ਰਾਪਤੀ ਤੱਕ ਚਲਾਉਣਾ ਸੀ। ਦੂਜੇ ਪਾਸੇ ਕੌਮ ਦਾ ਜਾਨੀ ਤੇ ਮਾਲੀ ਨੁਕਸਾਨ ਘੱਟ ਤੋਂ ਘੱਟ ਹੋਣ ਦੀ ਜ਼ਿੰਮੇਵਾਰੀ ਵੀ ਜਥੇਦਾਰ ਦੇ ਮੋਢਿਆਂ 'ਤੇ ਸੀ। ਇਸ ਆਸ਼ੇ ਨੂੰ ਮੁੱਖ ਰੱਖ ਕੇ ਕੌਮ ਦੇ ਚੋਣਵੇਂ ਆਗੂਆਂ ਦੀ ਸਲਾਹ ਨਾਲ ਲਾਹੌਰ ਦੇ ਸਮੇਂ-ਸਮੇਂ ਦੇ ਸੂਬੇਦਾਰਾਂ ਨਾਲ ਕਈ ਤਰ੍ਹਾਂ ਦੇ ਸਮਝੌਤੇ ਵੀ ਕਰਨੇ ਪਏ। ਦੀਵਾਨ ਕੌੜਾ ਮੱਲ ਅਰੋੜਾ ਖ਼ਾਨਦਾਨ ਨਾਲ ਸੰਬੰਧਿਤ ਸੀ ਤੇ ਉਸ ਦੀ ਗੁਰੂ ਘਰ ਪ੍ਰਤੀ ਸ਼ਰਧਾ ਨੂੰ ਦੇਖਦਿਆਂ ਉਸ ਨਾਲ ਵਿਸ਼ੇਸ਼ ਰਾਬਤਾ ਰੱਖਿਆ ਗਿਆ। ਬੇਸ਼ੱਕ ਉਹ ਜ਼ਕਰੀਆ ਖਾਂ ਤੇ ਮੀਰ ਮੰਨੂੰ ਦੇ ਸਮਿਆਂ ਵਿੱਚ ਸਰਕਾਰੀ ਨੌਕਰ ਸੀ ਪਰ ਫਿਰ ਵੀ ਉਸ ਦੀ ਸਰਕਾਰੇ-ਦਰਬਾਰੇ ਭੱਲ ਬਣਾਈ ਰੱਖਣ ਲਈ ਉਸ ਦਾ ਅਨੇਕਾਂ ਵਾਰ ਸਾਥ ਦਿੱਤਾ ਗਿਆ। ਏਸੇ ਲਈ ਸਰਕਾਰੀ ਨੌਕਰ ਹੋਣ ਦੇ ਬਾਵਜੂਦ ਕੌਮ ਉਸ ਨੂੰ ਇਤਿਹਾਸ ਵਿੱਚ ਦੀਵਾਨ ਕੌੜਾ ਮੱਲ ਦੀ ਥਾਏਂ 'ਦੀਵਾਨ ਮਿੱਠਾ ਮੱਲ' ਕਹਿ ਕੇ ਸੰਬੋਧਨ ਕਰਦੀ। ਮੁਲਤਾਨ ਦੀ ਜੰਗ ਵਿੱਚ ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਵਿੱਚ ਦੀਵਾਨ ਕੌੜਾ ਮੱਲ ਦੀ ਹਰ ਤਰ੍ਹਾਂ ਮਦਦ ਕੀਤੀ ਗਈ ਤੇ ਸ਼ਾਹ ਨਵਾਜ਼ ਨੂੰ ਹਰਾਇਆ ਗਿਆ।

1753 ਈ. ਵਿੱਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਆਪਣੇ ਬਲਬੂਤੇ 'ਤੇ ਦੁਆਬੇ ਦੇ ਕਸਬਿਆਂ ਖਵਾਸਪੁਰ ਤੇ ਫਤਿਹਾਬਾਦ ਨੂੰ ਜਿੱਤ ਲਿਆ। 1757 ਈ. ਵਿੱਚ ਫਿਰ ਮੌਕੇ ਦੀ ਨਜ਼ਾਕਤ ਨੂੰ ਦੇਖਦਿਆਂ ਇੱਕ ਸਮਝੌਤੇ ਤਹਿਤ ਅਦੀਨਾ ਬੇਗ ਨਾਲ ਮਿਲ ਕੇ ਮਾਹਿਲਪੁਰ ਦੇ ਬੁਲੰਦ ਖਾਂ ਨੂੰ ਹਰਾਇਆ ਗਿਆ। 1757 ਈ. ਵਿੱਚ ਅਹਿਮਦ ਸ਼ਾਹ ਅਬਦਾਲੀ ਦੇ ਕਮਾਂਡਰ ਸਆਦਤ ਖਾਂ ਨੂੰ ਜਲੰਧਰ ਵਿੱਚ ਭਾਂਜ ਦਿੱਤੀ ਗਈ। ਸੰਨ 1758 ਵਿੱਚ ਫਿਰ ਅਹਿਮਦ ਸ਼ਾਹ ਅਬਦਾਲੀ ਨੇ ਅਬਦੁੱਲਾ ਖਾਂ ਨੂੰ ਪੰਜਾਬ ਲਈ ਭੇਜਿਆ ਪਰ ਇਸ ਵਾਰ ਵੀ ਉਸ ਨੂੰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਤੋਂ ਮੂੰਹ ਦੀ ਖਾਣੀ ਪਈ। 1764 ਈ. ਵਿੱਚ ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਹੇਠ ਖ਼ਾਲਸਈ ਫ਼ੌਜਾਂ ਨੇ ਇੱਕ ਵੱਡਾ ਮਾਅਰਕਾ ਮਾਰਿਆ ਤੇ ਖ਼ਾਲਸਈ ਕੌਮ ਜੈਨ ਖ਼ਾਂ

ਦਾ ਖ਼ਾਤਮਾ ਕਰਕੇ ਸਰਹੰਦ 'ਤੇ ਕਾਬਜ਼ ਹੋਣ ਵਿੱਚ ਸਫਲ ਹੋ ਗਈ। ਇੱਥੋਂ ਪ੍ਰਾਪਤ ਹੋਈ 9 ਲੱਖ ਦੀ ਰਾਸ਼ੀ ਜਥੇਦਾਰ ਜੱਸਾ ਸਿੰਘ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਨਵ-ਨਿਰਮਾਣ 'ਤੇ ਖਰਚ ਕਰ ਦਿੱਤੀ। ਚੇਤੇ ਰਹੇ ਕਿ ਅਬਦਾਲੀ ਦੇ 1762 ਈ: ਵਾਲੇ ਹਮਲੇ ਵਿੱਚ ਉਸਨੇ ਸ੍ਰੀ ਹਰਿੰਦਰ ਸਾਹਿਬ ਨੂੰ ਬਾਰੂਦ ਨਾਲ ਮਲੀਆਮੇਟ ਕਰਨ ਦੀ ਹਿਮਾਕਤ ਕੀਤੀ ਸੀ ਤੇ ਕੌਮ ਉੱਪਰ ਕੁੱਪ ਰਹੀੜੇ (ਨੇੜੇ ਮਲੇਰਕੋਟਲਾ) ਦੇ ਸਥਾਨ ਤੇ 30000 (ਲਗਭੱਗ ਤੀਹ ਹਜ਼ਾਰ) ਦੇ ਕਰੀਬ ਸਿੱਖ ਬੀਬੀਆਂ, ਬੱਚਿਆਂ, ਜਵਾਨਾਂ ਤੇ ਬਜ਼ੁਰਗਾਂ ਦੀ ਨਫਰੀ ਸ਼ਹੀਦ ਕਰ ਦਿੱਤੀ ਸੀ। ਏਸੇ ਸਥਾਨ ਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਕੌਮ ਦੀ ਅਗਵਾਈ ਕਰਦਿਆਂ ਆਪਣੇ ਸਰੀਰ 'ਤੇ 22 ਦੇ ਕਰੀਬ ਫੱਟ ਖਾਧੇ ਸਨ ਤੇ ਕੌਮ ਦੀ ਖੁਸ਼ਕਿਸਮਤੀ ਜਾਂ ਕਲਗੀਧਰ ਪਾਤਸ਼ਾਹ ਦੀ ਇਹ ਜ਼ਾਹਰੀ ਕਰਾਮਾਤ ਸੀ ਕਿ ਪੁਰਜ਼ਾ-ਪੁਰਜ਼ਾ ਕੱਟਣ ਦੇ ਬਾਵਜੂਦ ਇਹ ਨਿਸ਼ਕਾਮ 'ਕੌਮੀ ਜਥੇਦਾਰ' ਛੇਤੀ ਹੀ ਫਿਰ ਨੌਂ ਬਰ ਨੌਂ ਹੋ ਗਿਆ। ਅਗਲੇ ਹੀ ਸਾਲ ਕੌਮ ਨੇ ਦੁਬਾਰਾ ਆਪਣੇ ਜਥੇਦਾਰ ਦੀ ਅਗਵਾਈ ਹੇਠ ਅਬਦਾਲੀ ਨੂੰ ਨੱਕੀਂ ਚਣੇ ਚਬਾਏ ਤੇ ਉਸ ਨੇ ਦੁਬਾਰਾ ਪੰਜਾਬ ਵੱਲ ਮੂੰਹ ਨਾ ਕੀਤਾ ਤੇ ਗੁੰਮਨਾਮੀ ਦੀ ਮੌਤੇ ਮਾਰਿਆ ਗਿਆ। ਸੰਨ 1764-65 ਵਿੱਚ ਸਿੱਖਾਂ ਨੇ ਪੂਰੇ ਪੰਜਾਬ 'ਤੇ ਖ਼ਾਲਸਈ ਝੰਡਾ ਝੁਲਾ ਦਿੱਤਾ। ਉਹ ਆਪਣੀ ਲਾਸਾਨੀ ਸਪਿਰਟ ਤੇ ਨਿਸ਼ਕਾਮ ਜਥੇਦਾਰਾਂ ਦੀ ਅਗਵਾਈ ਸਦਕਾ ਆਪਣੇ ਗੁਰੂ ਵੱਲੋਂ ਵਰਸਾਏ ਪੰਜਾਬ ਦੇ ਦੁਬਾਰਾ ਜੱਦੀ ਵਾਰਸ ਬਣ ਗਏ।

ਸੰਨ 1772 ਈ. ਵਿੱਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਆਪਣੇ ਆਗੂ ਨਵਾਬ ਕਪੂਰ ਸਿੰਘ ਜੀ ਨੂੰ ਲੋਕ-ਚੇਤਿਆਂ ਵਿੱਚ ਸਦੀਵੀ ਜ਼ਿੰਦਾ ਰੱਖਣ ਦੇ ਮਕਸਦ ਨਾਲ ਕਪੂਰਥਲਾ ਰਿਆਸਤ ਦੀ ਸਥਾਪਨਾ ਕੀਤੀ। ਅੱਜ ਵੀ ਇਹ ਸ਼ਹਿਰ ਨਵਾਬ ਕਪੂਰ ਸਿੰਘ ਦੇ ਨਾਂ 'ਤੇ ਘੁੱਗ ਵੱਸਦਾ ਹੈ ਤੇ ਉਸ ਨਿਸ਼ਕਾਮ ਸੂਰਬੀਰ ਦੀ ਯਾਦ ਦਿਲਾਉਂਦਾ ਹੈ ਜਿਸ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਜਿਹੇ ਸੂਰਬੀਰ ਦੀ ਸੋਹਣੀ ਸ਼ਨਾਖਤ ਕੀਤੀ।

ਅੰਤ ਆਪ 65 ਕੁ ਸਾਲ ਦੀ ਉਮਰ ਭੋਗ ਕੇ 1783 ਈ. ਨੂੰ ਕੌਮ ਨੂੰ ਸਦੀਵੀ ਫਤਹਿ ਬੁਲਾ ਗਏ। ਇਹ ਬੜੀ ਅਸਚਰਜਤਾ ਭਰੀ ਗੱਲ ਹੈ ਕਿ ਆਪ ਜੀ ਦੇ ਪਾਸ ਐਸੀ ਤਲਿੱਸਮੀ ਸ਼ਖ਼ਸੀਅਤ ਸੀ ਕਿ ਆਪ ਨਿਰੰਤਰ ਤਿੰਨ ਦਹਾਕੇ ਭਾਵ ਤੀਹ ਸਾਲ (1753 ਤੋਂ 1783 ਤੱਕ) ਕੌਮ ਦੇ ਰਾਜਸੀ ਮਸਲਿਆਂ ਦੇ ਨਾਲ ਨਾਲ ਧਾਰਮਿਕ ਅਗਵਾਈ ਕਰਦੇ ਰਹੇ। ਆਪ ਨੇ ਮੀਰੀ ਤੇ ਪੀਰੀ ਦੀ ਵਿਰਾਸਤ ਨੂੰ ਨਿਰੰਤਰ ਤੀਹ ਸਾਲ ਨਿਭਾਇਆ ਤੇ ਕਦੇ ਵੀ ਕਿਸੇ ਨੇ ਆਪ ਦੀ ਨੀਯਤ ਤੇ ਨੀਤੀ ਉੱਪਰ ਉਂਗਲ ਤੱਕ ਨਾ ਚੁੱਕੀ। ਆਪ ਦੇ ਚੜ੍ਹਾਈ ਕਰਨ ਤੋਂ ਬਾਦ ਮੀਰੀ ਤੇ ਪੀਰੀ ਦਾ ਸਿਧਾਂਤ ਦੋ ਵੱਖ-ਵੱਖ ਸ਼ਖ਼ਸੀਅਤਾਂ ਦੇ ਹੱਥ ਆਇਆ। ਆਪ ਦੀ ਰਾਜਸੀ ਵਿਰਾਸਤ ਅਕਾਲੀ ਨੈਣਾ ਸਿੰਘ ਨੇ ਸੰਭਾਲੀ ਤੇ ਧਾਰਮਿਕ ਵਿਰਾਸਤ ਦੇ ਜ਼ਾਮਨ ਜਥੇਦਾਰ ਅਕਾਲੀ ਫੂਲਾ ਸਿੰਘ ਜੀ ਬਣੇ।

ਆਪ ਦਾ ਅੰਤਿਮ ਸੰਸਕਾਰ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ ਬਾਬਾ ਅਟੱਲ ਰਾਇ ਸਾਹਿਬ ਦੇ ਸਥਾਨ ਦੇ ਨੇੜੇ ਕੀਤਾ ਗਿਆ ਜਿੱਥੇ ਅੱਜ ਵੀ ਆਪ ਜੀ ਦੀ ਛੋਟੀ ਜਿਹੀ ਸਮਾਧ ਆਪ ਦੇ ਵੱਡੇ ਕਾਰਨਾਮਿਆਂ ਦੀ ਯਾਦ ਦਿਲਾ ਰਹੀ ਹੈ। ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਸਾਡੀ ਕੌਮ ਨੇ ਆਪਣੇ ਜਾਂਬਾਜ਼ ਆਗੂ ਦੀ ਹਾਲੇ ਵੀ ਉਹ ਕਦਰ ਨਹੀਂ ਪਾਈ ਜਿਸ ਦਾ ਉਹ ਮਰਜੀਵੜਾ ਹੱਕਦਾਰ ਸੀ। ਇਸ ਮਹਾਨ ਜਰਨੈਲ ਦਾ ਜੀਵਨ ਆਉਣ ਵਾਲੀਆਂ ਪੀੜ੍ਹੀਆਂ ਲਈ ਚਾਨਣ-ਮੁਨਾਰਾ ਬਣਨਾ ਚਾਹੀਦੈ। ਆਓ! ਅਕਾਦਮਿਕ, ਸੰਸਥਾਗਤ ਤੇ ਆਪੋ-ਆਪਣੇ ਪੱਧਰ ਤੇ ਬਣਦੇ ਉਪਰਾਲੇ ਕਰਨ ਦੀ ਕੋਸ਼ਿਸ਼ ਕਰੀਏ ਤੇ ਇਸ ਜਾਂਬਾਜ਼ ਯੋਧੇ ਦੀ ਜਨਮ-ਸ਼ਤਾਬਦੀ ਨੂੰ ਵੱਡੇ ਪੱਧਰ ਤੇ ਮਨਾਉਣ ਦੀ ਕੋਸ਼ਿਸ਼ ਕਰੀਏ।

***



# ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਰਾਜ ਪ੍ਰਬੰਧ ਦਾ ਆਦਰਸ਼



-ਸ. ਤਲਵਿੰਦਰ ਸਿੰਘ ਬੁੱਟਰ

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸਿੱਖ ਪੰਥ ਦੇ ਇਕੋ-ਇਕ ਅਜਿਹੇ ਜਥੇਦਾਰ ਹੋਏ ਹਨ, ਜਿਨ੍ਹਾਂ ਨੂੰ ਲਾਹੌਰ ਅਤੇ ਦਿੱਲੀ ਦੇ ਤਖ਼ਤ 'ਤੇ ਬੈਠਣ ਦਾ ਮਾਣ ਹਾਸਲ ਹੋਇਆ। ਉਹ ਅਠ੍ਹਾਰਵੀਂ ਸਦੀ ਦੇ ਸਿੱਖ ਪੰਥ ਦੇ ਬਿਖੜੇ ਸਮਿਆਂ ਵਿਚ ਆਗੂ ਜਥੇਦਾਰਾਂ ਵਿਚੋਂ ਇਕ ਸਨ, ਜਿਨ੍ਹਾਂ ਨੇ ਬੇਹੱਦ ਸੰਕਟ ਭਰੇ ਹਾਲਾਤਾਂ 'ਚ ਪੰਥ ਨੂੰ ਨਾ-ਸਿਰਫ਼ ਅਗਵਾਈ ਦਿੱਤੀ, ਬਲਕਿ ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ 'ਸਰਬੱਤ ਦੇ ਭਲੇ 'ਤੇ ਆਧਾਰਤ' ਖ਼ਾਲਸਾ ਰਾਜ ਦੇ ਝੰਡੇ ਲਾਹੌਰ ਅਤੇ ਦਿੱਲੀ ਦੇ ਤਖ਼ਤ 'ਤੇ ਝੁਲਾਉਣ ਦੇ ਕੀਰਤੀਮਾਨ ਵੀ ਸਥਾਪਿਤ ਕੀਤੇ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਸਿੱਖ ਪੰਥ ਨੂੰ 30 ਸਾਲ ਦੇ ਲੱਗਭਗ, 1753 ਈਸਵੀ ਤੋਂ ਲੈ ਕੇ 1783 ਈਸਵੀ ਤੱਕ ਅਗਵਾਈ ਦਿੱਤੀ, ਜਦੋਂ ਪੰਜਾਬ 'ਤੇ ਕਬਜ਼ਾ ਜਮਾਉਣ ਲਈ ਅਹਿਮਦ ਸ਼ਾਹ ਅਬਦਾਲੀ, ਮੁਗ਼ਲਾਂ ਅਤੇ ਮਰਾਠਿਆਂ ਦਰਮਿਆਨ ਖ਼ੂਨੀ ਸੰਘਰਸ਼ ਵਿਚ ਪੰਜਾਬ ਦੇ ਲੋਕਾਂ ਦੀ ਹਾਲਤ 'ਸ੍ਹਾਨਾਂ ਦੇ ਭੇੜ 'ਚ ਮਲ੍ਹਿਆਂ ਦਾ ਨਾਸ' ਵਾਲੀ ਹੋ ਰਹੀ ਸਨ। ਮੁਗ਼ਲ ਹਾਕਮਾਂ ਦੇ ਜਬਰ ਜ਼ੁਲਮ ਨੂੰ ਠੱਲਣ ਅਤੇ ਦੁਰਾਨੀਆਂ ਦੇ ਹੱਲਿਆਂ ਨੂੰ ਰੋਕਣ ਲਈ ਸਿੱਖ ਪੰਥ ਦੀ ਇਕ ਮਜ਼ਬੂਤ ਜਥੇਬੰਦੀ ਦੀ ਲੋੜ ਮਹਿਸੂਸ ਕਰਦਿਆਂ ਨਵਾਬ ਕਪੂਰ ਸਿੰਘ ਵੱਲੋਂ 'ਖ਼ਾਲਸਾ ਪੰਥ' ਜਥੇਦਾਰ ਸਰਬਸੰਮਤੀ ਨਾਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਚੁਣਿਆ ਗਿਆ। ਉਨ੍ਹਾਂ ਦੇ ਅਧੀਨ ਹੀ 11 ਮਿਸਲਾਂ ਹੋਂਦ ਵਿਚ ਆਈਆਂ, ਜਿਨ੍ਹਾਂ ਵਿਚੋਂ ਇਕ ਮਿਸਲ ਆਹਲੂਵਾਲੀਆ ਦੇ ਮੁਖੀ ਵੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸਨ। (ਬਾਰ੍ਹਵੀਂ ਮਿਸਲ ਫੂਲਕੀਆਂ ਇਨ੍ਹਾਂ ਤੋਂ ਵੱਖਰੀ ਹੈ, ਜਿਸ ਦਾ ਬਾਨੀ ਮਹਾਰਾਜਾ ਆਲਾ ਸਿੰਘ ਪਟਿਆਲਾ ਸੀ।) ਖ਼ਾਲਸੇ ਅਤੇ ਮਿਸਲਾਂ ਦੀ ਅਗਵਾਈ ਕਰਦਿਆਂ ਆਪਣੀ ਸਿਆਣਪ ਅਤੇ ਤਾਕਤ ਸਦਕਾ ਲਾਹੌਰ ਅਤੇ ਦਿੱਲੀ ਦੇ ਤਖ਼ਤਾਂ 'ਤੇ ਕਬਜ਼ਾ ਕਰਕੇ ਪੱਤਝੜ ਮਗਰੋਂ ਬਹਾਰ ਵਰਗੀ ਪੰਥ ਦੀ ਬਾਦਸ਼ਾਹਤ ਕਾਇਮ ਕਰਨ ਸਦਕਾ ਹੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਅੱਜ 'ਸੁਲਤਾਨ-ਉਲ-ਕੌਮ' ਵਜੋਂ ਯਾਦ ਕੀਤਾ ਜਾਂਦਾ ਹੈ।

ਦੁਰਾਨੀ ਹਮਲਾਵਰਾਂ ਅਤੇ ਮੁਗ਼ਲ ਹੁਕਮਰਾਨਾਂ ਨੂੰ ਭਜਾਉਣ ਲਈ ਇਲਾਕਿਆਂ 'ਤੇ ਕਬਜ਼ਿਆਂ ਦੀਆਂ ਮੁਹਿੰਮਾਂ 'ਤੇ ਚੜ੍ਹਾਈ ਅਤੇ ਲੜਾਈ ਵੇਲੇ ਸਾਰੀਆਂ ਮਿਸਲਾਂ ਦੇ ਮੁਖੀ ਸਰਦਾਰ ਆਪਣਾ ਇਕ ਆਗੂ ਮਿੱਥ ਲੈਂਦੇ ਸਨ, ਜੋ ਬਹਾਦਰੀ, ਨਿਮਰਤਾ ਅਤੇ ਪੰਥ ਸੇਵਾ ਵਿਚ ਉੱਘਾ ਹੁੰਦਾ ਸੀ। ਇਹ ਮਾਣ ਅਤੇ ਪਦਵੀ ਨਵਾਬ ਕਪੂਰ ਸਿੰਘ ਜੀ ਤੋਂ ਬਾਅਦ ਆਮ ਤੌਰ 'ਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਬਖ਼ਸ਼ੀ ਜਾਂਦੀ ਸੀ। ਡਾ. ਗੰਡਾ ਸਿੰਘ ਲਿਖਦੇ ਹਨ, ਗੁਰੂ ਸਾਹਿਬ ਦੇ ਜੋਤੀ-ਜੋਤਿ ਸਮਾਉਣ ਤੋਂ ਬਾਅਦ ਖ਼ਾਲਸਾ ਜੀ ਦੇ ਪਹਿਲੇ ਜਰਨੈਲ ਬਾਬਾ ਬੰਦਾ ਸਿੰਘ ਜੀ ਨੂੰ ਸਰਹੰਦ

(ਮਾਲਵੇ) ਅਤੇ ਚੜ੍ਹਦੇ ਪੰਜਾਬ ਦੇ ਚੋਖੇ ਹਿੱਸੇ ਵਿਚੋਂ ਟਾਕਰੇ 'ਤੇ ਖ਼ਾਲਸੇ ਨੂੰ ਉਸ ਵੇਲੇ ਪੂਰੀ ਅਤੇ ਪੱਕੀ ਸਫਲਤਾ ਨਹੀਂ ਸੀ ਹੋਈ, ਜਿਸ ਲਈ ਉਨ੍ਹਾਂ ਨੂੰ ਪੰਜਾਹ ਵਰ੍ਹੇ ਹੋਰ ਘੋਲ ਕਰਨਾ ਪਿਆ। ਬੇਸ਼ੁਮਾਰ ਕੁਰਬਾਨੀਆਂ ਦੇਣੀਆਂ ਪਈਆਂ, ਤਰ੍ਹਾਂ-ਤਰ੍ਹਾਂ ਦੇ ਤਸੀਹੇ ਝੱਲਣੇ ਪਏ, ਸੱਤ ਕਤਲੇਆਮਾਂ ਅਤੇ ਦੋ ਘੱਲੂਘਾਰਿਆਂ ਵਿਚੋਂ ਲੰਘਣਾ ਪਿਆ ਤਾਂ ਕਿਧਰੇ ਜਥੇਦਾਰ ਜੱਸਾ ਸਿੰਘ ਜੀ ਦੀ ਮੋਹਰੇਦਾਰੀ ਵਿਚ ਮਿਸਲਾਂ ਦੇ ਸਰਦਾਰਾਂ ਦੀਆਂ ਘਾਲਾਂ ਦੇ ਸਿੱਟੇ ਵਜੋਂ ਪੰਜਾਬ ਨੂੰ ਮੁਗਲਾਂ ਦੇ ਜ਼ੁਲਮ ਅਤੇ ਦੁਰਾਨੀਆਂ ਦੇ ਕਹਿਰ ਤੋਂ ਆਜ਼ਾਦੀ ਮਿਲੀ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਰਾਜਸੀ ਪ੍ਰਬੰਧ ਦੀ ਗੱਲ ਕਰਨੀ ਹੋਵੇ ਤਾਂ ਖ਼ਾਲਸੇ ਦੇ ਅਤੇ ਸਿੱਖ ਮਿਸਲਾਂ ਦੇ ਮੋਹਰੀ ਹੋਣ ਦੀ ਹੈਸੀਅਤ 'ਚ ਉਹ ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਗੁਰਮਤਿ ਦੀ ਆਦਰਸ਼ਕ ਰਾਜ ਪ੍ਰਣਾਲੀ 'ਹਲੇਮੀ ਰਾਜ' ਨੂੰ ਸਥਾਪਿਤ ਕਰਨ ਲਈ ਹਮੇਸ਼ਾ ਯਤਨਸ਼ੀਲ ਰਹੇ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਪੰਜਾਬ ਨੂੰ ਸਭ ਤੋਂ ਵੱਡੀ ਦੇਣ; ਦੇਸ਼ੀ ਅਤੇ ਵਿਦੇਸ਼ੀ ਜ਼ਾਲਮ, ਧਾੜਵੀਆਂ ਅਤੇ ਜਾਬਰਾਂ ਦੇ ਹਮਲਿਆਂ ਤੋਂ ਨਿਜ਼ਾਤ ਦਿਵਾਉਣਾ ਸੀ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਗੁਰੂ ਦਾ ਸੱਚਾ ਅਤੇ ਸਮਰਪਿਤ ਸਿੱਖ ਸੀ। ਜਿਸ ਦੇ ਰਾਜ ਪ੍ਰਬੰਧ ਵਿਚ ਸਾਰੇ ਧਰਮਾਂ, ਜਾਤਾਂ ਅਤੇ ਵਰਗਾਂ ਦੇ ਲੋਕਾਂ ਲਈ ਅਜ਼ਾਦੀ ਅਤੇ ਬਰਾਬਰਤਾ ਦੇ ਅਧਿਕਾਰ ਸਨ।

7 ਅਕਤੂਬਰ ਸੰਨ 1753 ਨੂੰ ਖ਼ਾਲਸੇ ਦੇ ਮੋਢੀ ਤੇ ਬੁੱਢਾ ਦਲ ਦੇ ਜਥੇਦਾਰ ਅਤੇ ਭਾਈ ਮਨੀ ਸਿੰਘ ਜੀ ਤੋਂ ਬਾਅਦ ਪੰਥ ਦੇ ਆਗੂ ਨਵਾਬ ਕਪੂਰ ਸਿੰਘ ਜੀ ਅਕਾਲ ਚਲਾਣਾ ਕਰ ਗਏ। ਬੰਦੂਕ ਦੇ ਇਕ ਪੁਰਾਣੇ ਜ਼ਖ਼ਮ ਦੇ ਕਾਰਨ, ਅੰਮ੍ਰਿਤਸਰ ਵਿਚ ਅੰਤਮ ਸਵਾਸ ਲੈਣ ਤੋਂ ਪਹਿਲਾਂ 6 ਅਕਤੂਬਰ ਨੂੰ ਉਨ੍ਹਾਂ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਬੁਲਾਇਆ ਅਤੇ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਫ਼ੌਲਾਦੀ ਚੋਬ ਦੇ ਕੇ ਖ਼ਾਲਸੇ ਦੀ ਸੇਵਾ ਕਰਨ ਦਾ ਬਚਨ ਕੀਤਾ। ਇਸ ਤੋਂ ਬਾਅਦ 10 ਅਪ੍ਰੈਲ 1754 ਨੂੰ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸਜੇ ਸਰਬੱਤ ਖ਼ਾਲਸਾ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਰਸਮੀ ਤੌਰ 'ਤੇ ਨਵਾਬ ਕਪੂਰ ਸਿੰਘ ਜੀ ਦੀ ਥਾਂ ਖ਼ਾਲਸੇ ਦਾ ਰਾਜਸੀ ਅਤੇ ਧਾਰਮਿਕ ਜਥੇਦਾਰ ਥਾਪ ਦਿੱਤਾ ਗਿਆ। ਇਸ ਤਰ੍ਹਾਂ ਉਹ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਚੌਥੇ ਮੁਖੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੀ ਰਹੇ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਜਿੱਥੇ ਖ਼ਾਲਸਾ ਪੰਥ ਦੇ ਉੱਚ-ਪਦਵੀ ਦੇ ਰਾਜਸੀ ਆਗੂ ਸਨ, ਉਥੇ ਉਨ੍ਹਾਂ ਦਾ ਜ਼ਿਆਦਾ ਪ੍ਰਭਾਵ ਇਕ ਧਾਰਮਿਕ ਜਥੇਦਾਰ ਦੀ ਹੈਸੀਅਤ ਵਿਚ ਸੀ। ਨਿੱਤਨੇਮ ਅਤੇ ਸਿਮਰਨ ਹੀ ਉਨ੍ਹਾਂ ਦੇ ਆਤਮਿਕ ਅਤੇ ਸਰੀਰਕ ਬਲ ਦਾ ਸਰੋਤ ਸੀ। ਨਵਾਬ ਕਪੂਰ ਸਿੰਘ ਤੋਂ ਬਾਅਦ ਆਪ ਦੀ ਬੜੀ ਵੱਡੀ ਮਾਨਤਾ ਸੀ ਅਤੇ ਵੱਡੇ-ਵੱਡੇ ਸਰਦਾਰ ਪੰਜ ਪਿਆਰਿਆਂ ਵਿਚ ਜਥੇਦਾਰ ਜੱਸਾ ਸਿੰਘ ਜੀ ਦੀ ਸ਼ਮੂਲੀਅਤ ਵਿਚ ਅੰਮ੍ਰਿਤ ਛਕਣਾ ਆਪਣਾ ਸੁਭਾਗ ਸਮਝਦੇ ਸਨ। ਜੇ ਕੋਈ ਵੀ ਸਿੱਦਕ ਨਾਲ ਅੰਮ੍ਰਿਤ ਛਕਣ ਲਈ ਆਉਂਦਾ ਤਾਂ ਆਪ ਖ਼ੁਦ ਪੰਜ ਪਿਆਰਿਆਂ 'ਚ ਸ਼ਾਮਲ ਹੋ ਕੇ ਅੰਮ੍ਰਿਤ ਛਕਾਉਂਦੇ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਆਪਣੇ ਧਰਮ-ਕਰਮ ਅਤੇ ਨਿੱਤਨੇਮ ਵਿਚ ਪਪੱਕ ਸਨ। ਪੰਜਾਬ 'ਚ ਦੇਸ਼ੀ-ਵਿਦੇਸ਼ੀ ਹਮਲਾਵਰਾਂ ਦੀ ਆਮਦ ਨੂੰ ਡੱਕਾ ਲਾਉਣ ਵਾਲੀ ਖ਼ਾਲਸਾ ਫ਼ੌਜ ਵਿਚ ਸ਼ਾਮਲ ਕਰਨ ਤੋਂ ਪਹਿਲਾਂ ਉਹ ਸਾਰਿਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਚਰਨੀ ਲਾਉਂਦੇ ਸਨ। ਅੰਮ੍ਰਿਤ ਵੇਲੇ ਉਹ ਖ਼ੁਦ ਘੁੰਮ-ਫਿਰ ਕੇ ਵੇਖਦੇ ਸਨ ਕਿ ਸਾਰੇ ਸਿੰਘ ਗੁਰਬਾਣੀ ਪਾਠ ਕਰਦੇ ਹਨ ਜਾਂ ਨਹੀਂ। ਇਸ ਵੇਲੇ ਜੇ ਕਿਤੇ ਮੁਸਲਮਾਨ ਨੌਕਰਾਂ ਨੂੰ ਸੁੱਤੇ ਵੇਖਦੇ ਤਾਂ ਉਨ੍ਹਾਂ ਨੂੰ ਜਗਾ ਦਿੰਦੇ ਅਤੇ ਕਹਿੰਦੇ ਕਿ ਉੱਠੋ! ਨਮਾਜ਼ ਪੜ੍ਹੋ ਅਤੇ ਰੱਬ ਨੂੰ ਯਾਦ ਕਰੋ। ਮਿਸਲਾਂ ਦੇ ਮੁਖੀ ਸਰਦਾਰਾਂ ਨੂੰ ਵੀ ਹੁਕਮ ਸੀ ਕਿ



ਆਪੋ-ਆਪਣੇ ਡੇਰੇ 'ਚ 'ਆਸਾ ਦੀ ਵਾਰ' ਦਾ ਕੀਰਤਨ ਜ਼ਰੂਰ ਨੇਮ ਨਾਲ ਕਰਵਾਇਆ ਜਾਵੇ। ਗੁਰੂ-ਘਰ ਦੀ ਮਰਯਾਦਾ ਅਨੁਸਾਰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵੱਲੋਂ ਸਦਾ-ਬਰਤ ਲੰਗਰ ਚੱਲਦਾ ਰੱਖਿਆ ਗਿਆ, ਜਿੱਥੇ ਹਰ ਅਭਿਲਾਖੀ ਨੂੰ ਬਿਨਾਂ ਕਿਸੇ ਵਿਤਕਰੇ ਤੋਂ ਪ੍ਰਸ਼ਾਦਾ ਮਿਲਦਾ।

ਖ਼ਾਲਸੇ ਦੇ ਸਿੰਘ ਤਨਖ਼ਾਹਦਾਰ ਨੌਕਰ ਨਹੀਂ ਸਨ। ਉਹ ਗੁਰੂ ਅਤੇ ਧਰਮ ਦੇ ਨਾਂਅ 'ਤੇ ਪੰਥ ਅਤੇ ਦੇਸ਼ ਦੀ ਪ੍ਰੇਮ ਸੇਵਾ ਲਈ ਆਪਣੀ ਇੱਛਾ 'ਤੇ ਦ੍ਰਿੜ੍ਹਤਾ ਨਾਲ ਦਲ 'ਚ ਸ਼ਾਮਲ ਹੁੰਦੇ ਸਨ। ਉਥੇ ਕਿਸੇ ਉਚ-ਨੀਚ ਜਾਂ ਜਾਤ-ਪਾਤ ਦਾ ਕੋਈ ਵਿਤਕਰਾ ਨਹੀਂ ਸੀ। ਖ਼ਾਲਸਾ ਪੰਥ ਦੀ ਇਸ ਅਨੁਸ਼ਾਸਨਬੱਧ ਫ਼ੌਜ ਵਿਚ ਸ਼ਾਮਲ ਹੋਣ ਵੇਲੇ ਅੰਮ੍ਰਿਤ ਛਕਣਾ ਇਸ ਵਾਸਤੇ ਵੀ ਜ਼ਰੂਰੀ ਹੁੰਦਾ ਸੀ ਤਾਂ ਜੋ ਇਕੋ ਬਾਟੇ 'ਚੋਂ ਖੰਡੇ ਦੀ ਪਾਹੁਲ ਛਕ ਕੇ ਪਿਛਲੇ ਧਰਮ, ਕੁਲ, ਕਿਰਤ, ਜਾਤ-ਪਾਤ ਅਤੇ ਉਚ-ਨੀਚ ਦੇ ਸਾਰੇ ਫਰਕ ਖ਼ਤਮ ਕਰਕੇ ਸਤਿ-ਗੁਰਮਤਿ-ਆਦਰਸ਼ "ਸਤਿਗੁਰ ਕੈ ਜਨਮੇ ਗਵਨੁ ਮਿਟਾਇਆ" ਅਨੁਸਾਰ ਸਾਰੇ ਵਾਲੰਟੀਅਰ ਇਕਮਿਕ ਅਤੇ ਇਕ ਜਾਨ ਹੋ ਕੇ ਸੇਵਾ ਦੇ ਮੈਦਾਨ 'ਚ ਨਿੱਤਰ ਸਕਣ। ਇਸ ਤਰ੍ਹਾਂ ਸਮਾਜ ਪ੍ਰਬੰਧ ਨੂੰ ਵੀ ਜਾਤ-ਪਾਤ, ਧਰਮ ਅਤੇ ਫ਼ਿਰਕੇ 'ਤੇ ਆਧਾਰਤ ਵੰਡ-ਵਿਤਕਰਿਆਂ ਤੋਂ ਬਾਹਰ ਨਿਕਲਣ ਦੀ ਪ੍ਰੇਰਨਾ ਮਿਲੀ ਅਤੇ ਸਾਰੇ ਧਰਮਾਂ ਤੇ ਫ਼ਿਰਕਿਆਂ ਦੇ ਲੋਕ ਭਾਈਚਾਰਕ ਸਦਭਾਵਨਾ ਨਾਲ ਰਹਿਣ ਲੱਗੇ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਇਲਾਕਿਆਂ ਦੇ ਪ੍ਰਬੰਧ 'ਚ ਜਿਵੇਂ ਸਿੱਖ ਕਾਰਦਾਰ ਸਨ, ਉਸੇ ਤਰ੍ਹਾਂ ਹੀ ਹਿੰਦੂ ਅਤੇ ਮੁਸਲਮਾਨ ਵੀ ਸਨ। ਦੀਵਾਨ ਰਾਮਜਸ ਦੀ ਲਿਖਤ ਅਨੁਸਾਰ ਮੁਸਲਮਾਨਾਂ ਨੂੰ ਆਪਣੇ ਧਰਮ ਦੀਆਂ ਰਸਮਾਂ-ਰੀਤਾਂ ਕਰਨ ਦੀ ਪੂਰੀ ਖੁੱਲ੍ਹ ਸੀ। ਇਹੀ ਕਾਰਨ ਸੀ ਕਿ ਮੁਸਲਮਾਨ ਉਨ੍ਹਾਂ ਦੇ ਨਾਂ 'ਤੇ ਜਾਨ ਦੇਣਾ ਆਪਣੀ 'ਸ਼ਹਾਦਤ' ਸਮਝਦੇ ਸਨ। ਹਰ ਫ਼ਿਰਕੇ ਦੇ ਮੁਸਲਮਾਨ ਹਰ ਮਹਿਕਮੇ ਵਿਚ ਉਸੇ ਤਰ੍ਹਾਂ ਹੀ ਨੌਕਰ ਸਨ, ਜਿਵੇਂ ਕਿ ਹਿੰਦੂ ਜਾਂ ਸਿੱਖ। ਉਹ ਕਿਸੇ ਨੂੰ ਕਿਸੇ ਦੂਜੇ ਦੇ ਧਰਮ 'ਚ ਦਖ਼ਲ ਨਹੀਂ ਦੇਣ ਦਿੰਦੇ ਸਨ ਅਤੇ ਨਾ ਹੀ ਧਰਮ ਦੀ ਆੜ ਵਿਚ ਕਿਸੇ ਦਾ ਦਿਲ ਦੁਖਾਉਣ ਦੀ ਕਿਸੇ ਨੂੰ ਆਗਿਆ ਸੀ। ਜਿੱਥੇ ਕਿਤੇ ਹਿੰਦੂ ਭਾਈਚਾਰੇ ਦੀ ਵੱਸੋਂ ਜ਼ਿਆਦਾ ਸੀ, ਉਥੇ ਗਾਵਾਂ ਨੂੰ ਖੁੱਲ੍ਹੇਆਮ ਮਾਰਨ 'ਤੇ ਪਾਬੰਦੀ ਸੀ। ਇਸ ਤਰ੍ਹਾਂ ਸਾਰੇ ਪੰਜਾਬ ਵਿਚ ਜਿੱਥੇ-ਜਿੱਥੇ ਵੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਰਾਜ ਸੀ, ਉਥੇ ਧਰਮ ਦੇ ਨਾਂ 'ਤੇ ਕੋਈ ਵੰਡ-ਵਿਤਕਰਾ ਨਹੀਂ ਸੀ ਅਤੇ ਸਮਾਜ 'ਚ ਪੂਰੀ ਤਰ੍ਹਾਂ ਬਰਾਬਰਤਾ, ਸ਼ਾਂਤੀ ਅਤੇ ਸਦਭਾਵਨਾ ਸੀ।

ਪੰਜਾਬ 'ਚ ਖ਼ਾਲਸੇ ਦੇ ਹੱਲੇ ਕੇਵਲ ਦੇਸ਼ ਨੂੰ ਮੁਗ਼ਲ ਜਾਬਰਾਂ ਦੇ ਜ਼ੁਲਮੀ ਰਾਜ ਅਤੇ ਅਫ਼ਗਾਨਾਂ ਦੇ ਇਥੇ ਆਪਣੀ ਹਕੂਮਤ ਕਾਇਮ ਕਰਨ ਦੇ ਯਤਨਾਂ ਵਿਰੁੱਧ ਹੁੰਦੇ ਸਨ ਤਾਂ ਜੋ ਦੇਸ਼ ਅਜ਼ਾਦ ਹੋ ਕੇ ਸੁਖੀ ਵੱਸ ਸਕੇ। ਜਮਨਾ ਪਾਰ ਗੰਗ-ਦੁਆਬ ਵਿਚ ਹੱਲੇ ਅਹਿਮਦ ਸ਼ਾਹ ਦੁਰਾਨੀ ਦੇ ਹਿੰਦੁਸਤਾਨ 'ਚ ਬੈਠੇ ਏਜੰਟ ਨਜੀਬੁ-ਦੌਲਾ ਦੀ ਤਾਕਤ ਨੂੰ ਕਮਜ਼ੋਰ ਕਰਨ ਲਈ ਕੀਤੇ ਜਾਂਦੇ ਸਨ, ਤਾਂ ਜੋ ਉਸ ਦੀ ਮੁਖ਼ਬਰੀ, ਸ਼ਹਿ ਅਤੇ ਸਹਾਇਤਾ ਨਾਲ ਪੰਜਾਬ ਵਿਚ ਵਿਦੇਸ਼ੀ ਹਕੂਮਤ ਮਜ਼ਬੂਤ ਹੋ ਕੇ ਪੈਰ ਨਾ ਜਮਾ ਸਕੇ। ਰਾਜਸਥਾਨ ਵਿਚ ਵੀ ਖ਼ਾਲਸਾ ਫ਼ੌਜਾਂ ਸ਼ਰਨ ਆਏ ਜਾਟਾਂ ਦੀ ਸਹਾਇਤਾ ਲਈ ਜਾਂਦੀਆਂ ਸਨ। ਬਿਨਾਂ ਵਜ੍ਹਾ ਤੋਂ ਜਾਂ ਕੇਵਲ ਲੁੱਟ-ਮਾਰ ਦੀ ਨੀਅਤ ਨਾਲ ਖ਼ਾਲਸਾ ਫ਼ੌਜਾਂ ਹਮਲੇ ਨਹੀਂ ਕਰਦੀਆਂ ਸਨ।

ਮਿਸਲਾਂ ਵਿਚ ਵੰਡ ਕੇ ਸਿੱਖ ਫ਼ੌਜਾਂ ਮੁਗ਼ਲਾਂ ਕੋਲੋਂ ਇਲਾਕੇ ਖੋਂਹਦੀਆਂ ਅਤੇ ਪਿੰਡਾਂ ਨੂੰ ਪਰਾਈ ਜਾਬਰ ਸਰਕਾਰ ਤੋਂ ਸੁਰੱਖਿਆ ਦਿੰਦੀਆਂ। ਹਮਲਾ ਕਰਨ ਤੋਂ ਪਹਿਲਾਂ ਮਿਸਲਾਂ ਦੇ ਰੂਪ ਵਿਚ ਖ਼ਾਲਸਾ ਫ਼ੌਜਾਂ 'ਰਾਖੀ' ਪ੍ਰਵਾਨ ਕਰਨ ਲਈ ਕਹਿੰਦੀਆਂ ਸਨ, ਜਿਸ ਲਈ ਉਸ ਇਲਾਕੇ ਜਾਂ ਪਿੰਡ ਨੂੰ ਸਿਰਫ਼ ਨਾਂ-ਮਾਤਰ 2 ਤੋਂ 5 ਫ਼ੀਸਦੀ ਤੱਕ ਮਾਮਲਾ ਦੇਣਾ ਪੈਂਦਾ ਸੀ। ਜਦੋਂ ਕੋਈ ਇਲਾਕਾ ਸਿੰਘ ਸਰਦਾਰਾਂ ਦੀ

'ਰਾਖੀ' ਵਿਚ ਆ ਜਾਂਦਾ ਤਾਂ ਨਾ-ਸਿਰਫ਼ ਲੋਕਾਂ ਨੂੰ ਵਿਦੇਸ਼ੀ ਧਾੜਵੀਆਂ ਦੇ ਹਮਲਿਆਂ ਤੋਂ ਹੀ ਸੁਰੱਖਿਆ ਮਿਲਦੀ, ਬਲਕਿ ਕਿਸੇ ਵੀ ਦੂਜੀ ਮਿਸਲ ਦਾ ਮੁਖੀ ਸਰਦਾਰ ਵੀ ਉਥੇ ਕਿਸੇ ਤਰ੍ਹਾਂ ਦਾ ਦਖ਼ਲ ਨਹੀਂ ਦਿੰਦਾ ਸੀ। ਇਤਿਹਾਸਕਾਰ ਕਰਨਲ ਪੋਲੀਅਰ ਲਿਖਦਾ ਹੈ ਕਿ ਗੰਗ ਦੁਆਬੇ ਦੇ ਬਹੁਤ ਸਾਰੇ ਜ਼ਿਮੀਂਦਾਰ ਖ਼ਾਲਸਾ ਜੀ ਦੀ 'ਰਾਖੀ' ਵਿਚ ਆ ਕੇ ਹੱਲੇ ਤੋਂ ਸੌਖੇ ਹੀ ਬਚ ਜਾਂਦੇ ਸਨ। ਗ਼ੁਲਾਮ ਮੁਹੱਈ-ਉ-ਦੀਨ (ਬੂਟੇ ਸ਼ਾਹ) 'ਤਾਰੀਖ਼-ਏ-ਪੰਜਾਬ' ਵਿਚ ਲਿਖਦਾ ਹੈ ਕਿ ਭਾਵੇਂ ਦਸ ਸਵਾਰਾਂ ਦਾ ਛੋਟੇ ਤੋਂ ਛੋਟਾ ਸਰਦਾਰ ਵੀ ਕਿਸੇ ਥਾਂ ਨੂੰ ਆਪਣੀ 'ਰਾਖੀ' ਵਿਚ ਲੈ ਲੈਂਦਾ ਤਾਂ ਕੋਈ ਵੱਡੇ ਤੋਂ ਵੱਡੇ ਪੰਜ ਸੌ ਜਾਂ ਵੱਧ ਸਵਾਰਾਂ ਵਾਲਾ ਸਰਦਾਰ ਵੀ ਉਥੇ ਕੋਈ ਦਖ਼ਲ ਨਹੀਂ ਸੀ ਦਿੰਦਾ। ਇਸ ਤਰ੍ਹਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਹੇਠ ਮਿਸਲਾਂ ਵਿਚ ਇਲਾਕਿਆਂ ਦੀ ਵੰਡ ਅਤੇ 'ਰਾਖੀ' ਪ੍ਰਬੰਧ ਲੋਕਾਂ ਨੂੰ ਭੈਅ-ਰਹਿਤ, ਸਾਵਾਂ, ਅਮਨ ਪੂਰਵਕ, ਸੁਰੱਖਿਅਤ ਅਤੇ ਜਥੇਬੰਦਕ ਰਾਜ ਪ੍ਰਬੰਧ ਦੇਣ ਦੀ ਸੁਚੱਜੀ ਵਿਵਸਥਾ ਸੀ।

ਮਿਸਲਾਂ ਦੇ ਰੂਪ 'ਚ ਜਿੱਥੇ-ਜਿੱਥੇ ਖ਼ਾਲਸਾ ਫ਼ੌਜਾਂ ਕਬਜ਼ੇ ਕਰਦੀਆਂ ਸਨ, ਉਥੇ ਜ਼ਿਮੀਂਦਾਰਾਂ ਨਾਲ ਉਨ੍ਹਾਂ ਦਾ ਬੜਾ ਚੰਗਾ ਸਲੂਕ ਹੁੰਦਾ। ਰਈਅਤ ਬੜੀ ਖ਼ੁਸ਼ ਅਤੇ ਖ਼ੁਸ਼ਹਾਲ ਹੁੰਦੀ ਸੀ। ਬੂਟੇ ਸ਼ਾਹ ਅਨੁਸਾਰ, ਮਾਮਲਾ ਹਾਲਾਤ ਦੇ ਮੁਤਾਬਕ ਇਕ ਤਿਹਾਈ ਤੋਂ ਦਸਵੇਂ ਹਿੱਸੇ ਤੱਕ ਲਿਆ ਜਾਂਦਾ ਸੀ, ਜਿਸ ਵਿਚੋਂ ਬਹੁਤ ਕੁਝ ਸਿੱਖ ਅਤੇ ਹਿੰਦੂ ਧਰਮ ਅਸਥਾਨਾਂ ਅਤੇ ਮੁਸਲਮਾਨਾਂ ਦੀਆਂ ਦਰਗਾਹਾਂ, ਮਕਬਰਿਆਂ, ਮਸੀਤਾਂ ਆਦਿ ਨੂੰ ਜਾਗੀਰਾਂ ਜਾਂ ਖੈਰਾਤ ਵਜੋਂ ਦੇ ਦਿੰਦੇ ਸਨ। ਇਸ ਤੋਂ ਬਿਨਾਂ ਸਿੰਘ ਸਰਦਾਰ ਆਪਣੇ ਵਲੋਂ ਪਿੰਡ ਅਤੇ ਜ਼ਮੀਨ; ਸਾਧਾਂ ਦੇ ਡੇਰਿਆਂ, ਹਿੰਦੂ ਧਰਮਸ਼ਾਲਾਵਾਂ, ਮੁਸਲਮਾਨ ਮਦਰੱਸਿਆਂ ਅਤੇ ਖ਼ਾਨਕਾਹਾਂ ਦੇ ਨਾਂ 'ਤੇ ਪੱਕੀ ਤਰ੍ਹਾਂ ਲਗਾ ਦਿੰਦੇ ਸਨ।

ਉਨ੍ਹਾਂ ਦੇ ਇਲਾਕਿਆਂ ਵਿਚ ਹਲ ਵਾਹਕਾਂ ਅਤੇ ਕੰਮੀਆਂ ਲਈ ਪੂਰੀ ਤਰ੍ਹਾਂ ਖੁੱਲ੍ਹ ਅਤੇ ਅਜ਼ਾਦੀ ਸੀ। ਮੁਸੀਬਤ ਵੇਲੇ ਜੇ ਕੋਈ ਵਪਾਰੀ ਸ਼ਾਹੂਕਾਰ ਅਤੇ ਹਟਵਾਣੀਏ ਉਨ੍ਹਾਂ ਦੀ 'ਰਾਖੀ' ਵਿਚ ਆ ਜਾਂਦੇ ਸਨ ਜਾਂ ਪੱਕੀ ਤਰ੍ਹਾਂ ਉਨ੍ਹਾਂ ਦੇ ਇਲਾਕੇ ਵਿਚ ਆ ਵੱਸਦੇ ਸਨ ਤਾਂ ਉਨ੍ਹਾਂ ਦੀ ਹਰ ਪ੍ਰਕਾਰ ਰੱਖਿਆ ਕੀਤੀ ਜਾਂਦੀ ਸੀ। ਬਾਹਰ ਦੇ ਲੜਾਈ-ਝਗੜਿਆਂ ਦਾ ਉਨ੍ਹਾਂ 'ਤੇ ਕੋਈ ਅਸਰ ਨਹੀਂ ਪੈਣ ਦਿੱਤਾ ਜਾਂਦਾ ਸੀ। ਇਤਿਹਾਸਕਾਰ ਫ੍ਰੈਂਕਲਿਨ ਅਤੇ ਜਾਰਜ ਟੌਮਸ ਲਿਖਦੇ ਹਨ ਕਿ, ਹਰ ਸਰਦਾਰ ਨੂੰ ਆਪਣੇ ਇਲਾਕੇ ਵਿਚ ਪੂਰੇ-ਪੂਰੇ ਅਖ਼ਤਿਆਰ ਸਨ ਅਤੇ ਉਹ ਆਪਣੀ ਅਬਾਦੀ ਨੂੰ ਵਧਾਉਣ ਅਤੇ ਆਰਥਿਕ ਉੱਨਤੀ ਲਈ ਹਿੰਦੁਸਤਾਨ ਦੇ ਹੋਰ ਇਲਾਕਿਆਂ ਤੋਂ ਆਉਣ ਵਾਲਿਆਂ ਨੂੰ ਖੁੱਲ੍ਹੇ ਦਿਲ ਨਾਲ 'ਜੀ ਆਇਆਂ' ਆਖਦਾ ਅਤੇ ਸਹੂਲਤਾਂ ਦਿੰਦਾ ਸੀ। ਇਸ ਲਈ ਸਿੱਖ ਇਲਾਕਿਆਂ ਵਿਚ ਰਾਜ ਭਾਵੇਂ ਇਕ ਮਿਸਲ ਦੇ ਸਰਦਾਰ ਦੀ ਮਰਜ਼ੀ ਅਨੁਸਾਰ ਹੁੰਦਾ ਸੀ ਪਰ ਆਲੇ-ਦੁਆਲੇ ਦੇ ਹੋਰ ਬਹੁਤ ਸਾਰੇ ਰਾਜਾਂ ਨਾਲੋਂ ਸਖ਼ਤੀ ਹੋਣ ਦੀ ਬਹੁਤ ਘੱਟ ਗੁੰਜਾਇਸ਼ ਸੀ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਇਹ ਯਕੀਨੀ ਬਣਾਉਂਦਾ ਸੀ ਕਿ ਖ਼ਾਲਸੇ ਦੀ ਅਗਵਾਈ ਹੇਠ 'ਮਿਸਲਾਂ ਦੇ ਰਾਜ' ਵਿਚ ਪਰਜਾ ਨਾਲ ਧਰਮ ਦੇ ਆਧਾਰ 'ਤੇ ਕੋਈ ਪੱਖਪਾਤ ਅਤੇ ਊਚ-ਨੀਚ ਨਾ ਕੀਤੀ ਜਾਵੇ। ਉਨ੍ਹਾਂ ਨੇ ਇਹ ਵੀ ਹੁਕਮ ਜਾਰੀ ਕੀਤਾ ਕਿ ਹਾਰੇ ਹੋਏ ਦੁਸ਼ਮਣ ਨੂੰ ਵੀ ਮਾਰਿਆ ਨਾ ਜਾਵੇ। ਔਰਤਾਂ ਪ੍ਰਤੀ ਉਨ੍ਹਾਂ ਦਾ ਵਿਹਾਰ ਬਹੁਤ ਹੀ ਉੱਚ ਇਖ਼ਲਾਕੀ ਅਤੇ ਸੂਰਬੀਰਾਂ ਵਾਲਾ ਸੀ। ਇਤਿਹਾਸਕਾਰ ਹਰੀ ਰਾਮ ਗੁਪਤਾ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਮਿਸਲ ਰਾਜ ਦੇ ਵਤੀਰੇ ਦੀ ਤਰਜ਼ਮਾਨੀ ਕਰਦਾ ਕਹਿੰਦਾ ਹੈ-'ਮੁਸਲਮਾਨਾਂ ਜਾਂ ਮਰਾਠਿਆਂ ਦੀਆਂ ਲਿਖੀਆਂ ਸਾਰੀਆਂ ਹੀ ਸਮਕਾਲੀ ਲਿਖਤਾਂ ਵਿਚ ਇਕ ਵੀ ਅਜਿਹੀ ਮਿਸਾਲ ਨਹੀਂ ਆਉਂਦੀ ਜਿੱਥੇ ਕਿਸੇ ਸਿੱਖ ਨੇ ਕਿਸੇ ਔਰਤ 'ਤੇ ਉਂਗਲ ਉਠਾਈ ਹੋਵੇ।'

ਅਹਿਮਦ ਸ਼ਾਹ ਅਬਦਾਲੀ ਮਾਰਚ-ਅਪ੍ਰੈਲ

1761 'ਚ ਜਦੋਂ ਹਿੰਦੁਸਤਾਨ 'ਤੇ ਆਪਣੇ ਪੰਜਵੇਂ ਹਮਲੇ ਵੇਲੇ ਮਰਹੱਟਿਆਂ ਨੂੰ ਜਿੱਤਣ ਤੋਂ ਬਾਅਦ ਅਫ਼ਗਾਨਿਸਤਾਨ ਨੂੰ ਜਾਂਦੇ ਵਕਤ ਕਈ ਹਜ਼ਾਰ ਕੈਦੀਆਂ ਵਿਚ 2200 ਹਿੰਦੂ ਔਰਤਾਂ ਨੂੰ ਵੀ ਬੰਦੀ ਬਣਾ ਕੇ ਲਿਜਾ ਰਿਹਾ ਸੀ ਤਾਂ ਉਦੋਂ ਹਿੰਦੁਸਤਾਨ ਦੇ ਕਿਸੇ ਮਰਾਠੇ, ਰਾਜਪੂਤ ਜਾਂ ਜਾਟ ਸੂਰਬੀਰ ਨੇ ਇਨ੍ਹਾਂ ਦੀ ਇੱਜ਼ਤ ਅਤੇ ਜਾਨ ਬਚਾਉਣ ਲਈ ਜਾਨ ਹੂਲਣ ਦਾ ਹੀਆ ਨਾ ਕੀਤਾ। ਜਦੋਂ ਇਨ੍ਹਾਂ ਅਬਲਾਵਾਂ ਦੇ ਕੁਝ ਵਾਰਸ ਕਿਸੇ ਤਰ੍ਹਾਂ ਅੰਮ੍ਰਿਤਸਰ ਪਹੁੰਚੇ ਤਾਂ ਉਨ੍ਹਾਂ ਦੀ ਵਿਥਿਆ ਸੁਣ ਕੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਖ਼ੂਨ ਉਬਾਲੇ ਖਾਣ ਲੱਗਾ। ਜਥੇਦਾਰ ਜੱਸਾ ਸਿੰਘ ਜੀ ਨੇ ਕਿਰਪਾਨ ਧੂਹ ਲਈ ਅਤੇ ਚੋਣਵੇਂ ਸਿੰਘ ਸਰਦਾਰਾਂ ਨੂੰ ਨਾਲ ਲੈ ਕੇ ਗੋਇੰਦਵਾਲ ਜਾ ਪੁੱਜੇ। ਦਰਿਆ ਬਿਆਸ ਦਾ ਪੱਤਣ ਟੱਪਣ ਵੇਲੇ ਦੁਰਾਨੀਆਂ 'ਤੇ ਅਚਨਚੇਤ ਹਮਲਾ ਕਰ ਦਿੱਤਾ। ਸਿੰਘਾਂ ਨੇ ਦੁਰਾਨੀਆਂ ਦੇ ਹੋਸ਼ ਸੰਭਾਲਣ ਤੋਂ ਪਹਿਲਾਂ ਹੀ ਕੈਦੀ ਹਿੰਦੁਸਤਾਨੀ ਔਰਤਾਂ ਨੂੰ ਛੁਡਵਾ ਲਿਆ ਅਤੇ ਬਾਇੱਜ਼ਤ ਉਨ੍ਹਾਂ ਦੇ ਵਾਰਸਾਂ ਹਵਾਲੇ ਘਰੋ-ਘਰੀ ਪਹੁੰਚਾਇਆ। 'ਤਾਰੀਖ਼-ਏ-ਪੰਜਾਬ' ਵਿਚ ਕਨ੍ਹਈਆ ਲਾਲ ਲਿਖਦਾ ਹੈ ਕਿ, ਇਸ ਹਮਦਰਦੀ ਅਤੇ ਬਹਾਦਰੀ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਸਾਰੇ ਦੇਸ਼ ਵਿਚ ਉਜਾਗਰ ਕਰ ਦਿੱਤਾ ਅਤੇ ਉਸ ਦੀ ਦਲੇਰੀ ਅਤੇ ਨਿਸ਼ਕਾਮ ਸੇਵਾ ਦੀ ਧਾਂਕ ਹਰ ਪਾਸੇ ਪੈ ਗਈ ਅਤੇ ਉਹ 'ਬੰਦੀ ਛੋੜ' ਕਰਕੇ ਮਸ਼ਹੂਰ ਹੋ ਗਿਆ।

ਸਤੰਬਰ 1761 ਵਿਚ ਸ਼ੁਕਰਚੱਕੀਆ, ਕਨੱਈਆ ਅਤੇ ਭੰਗੀ ਮਿਸਲਾਂ ਦੀਆਂ ਫ਼ੌਜਾਂ ਨੂੰ ਨਾਲ ਲੈ ਕੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਲਾਹੌਰ ਦੇ ਅਫ਼ਗਾਨ ਸੂਬੇਦਾਰ ਖ਼ਵਾਜਾ ਉਬੈਦ ਖ਼ਾਨ ਨੂੰ ਗੁਜਰਾਂਵਾਲਾ ਨੇੜੇ ਲੱਕ-ਤੋੜਵੀਂ ਹਾਰ ਦਿੱਤੀ ਅਤੇ ਲਾਹੌਰ ਤੱਕ ਉਸ ਦਾ ਪਿੱਛਾ ਕਰਕੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਪੰਜਾਬ ਦੀ ਰਾਜਧਾਨੀ ਲਾਹੌਰ 'ਤੇ ਕਬਜ਼ਾ ਕਰਨ ਪਿੱਛੋਂ ਸਾਰੇ ਪੰਜਾਬ 'ਤੇ ਖ਼ਾਲਸੇ ਦਾ ਰਾਜ ਕਾਇਮ ਹੋ ਗਿਆ। ਇਸ ਦੌਰਾਨ ਜਿੱਥੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ 'ਸੁਲਤਾਨ-ਉਲ-ਕੌਮ' ਪੰਥ ਦੇ ਬਾਦਸ਼ਾਹ ਦੀ ਪਦਵੀ ਨਾਲ ਨਿਵਾਜਿਆ ਗਿਆ ਉਥੇ ਜਥੇਦਾਰ ਜੱਸਾ ਸਿੰਘ ਜੀ ਨੇ ਸ਼ੁਕਰਾਨੇ ਵਜੋਂ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੇ ਨਾਂਅ 'ਤੇ ਖ਼ਾਲਸਾ ਜੀ ਦਾ ਸਿੱਕਾ ਜਾਰੀ ਕੀਤਾ। ਡਾ. ਗੰਡਾ ਸਿੰਘ ਅਨੁਸਾਰ, ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਆਪਣੇ ਸਿੱਕੇ 'ਤੇ ਫ਼ਾਰਸੀ ਦਾ ਉਹੀ ਬੰਦ ਉਕਰਵਾਇਆ, ਜੋ ਮਈ 1710 ਵਿਚ ਸਰਹੰਦ ਫ਼ਤਹਿ ਮਗਰੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਉਕਰਾਇਆ ਸੀ:

**ਦੇਗ ਤੇਗ ਫ਼ਤਿਹ ਓ ਨੁਸਰਤ ਬੇਦੰਰਗ।**
**ਯਫ਼ਤ ਅਜ ਨਾਨਕ ਗੁਰੂ ਗੋਬਿੰਦ ਸਿੰਘ।**

ਅਰਥਾਤ: ਦੇਗ, ਤੇਗ ਅਤੇ ਅਟੱਲ ਫ਼ਤਹਿ, ਬਖ਼ਸ਼ਿਸ਼ਾਂ ਨੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੀਆਂ।

ਹੁਣ ਖ਼ਾਲਸਾ ਜੀ ਨੇ ਗੁਰੂ ਦੀ ਬਖ਼ਸ਼ੀ ਤੇਗ ਨਾਲ ਦੇਸ਼ ਨੂੰ ਜਰਵਾਣਿਆਂ ਦੇ ਪੰਜੇ ਵਿਚੋਂ ਛੁਡਵਾ ਕੇ ਆਜ਼ਾਦ ਕਰ ਲਿਆ ਸੀ। ਅਮਨ-ਅਮਾਨ ਕਾਇਮ ਕਰਕੇ ਜਨਤਾ ਨੂੰ ਸੁਖੀ ਵੱਸਣ ਅਤੇ ਰੱਜ ਕੇ ਰੋਟੀ ਖਾ ਸਕਣ ਦਾ ਸਮਾਂ ਲਿਆ ਦਿੱਤਾ। ਖੇਤੀਬਾੜੀ ਅਤੇ ਕਾਰ-ਵਿਹਾਰ ਵਿਚ ਵਾਧਾ ਕਰਕੇ ਦੇਗਾਂ ਭਰਪੂਰ ਹੋਣ ਦੇ ਸਾਧਨ ਪੈਦਾ ਕਰ ਦਿੱਤੇ ਸਨ। ਰਾਜ ਪ੍ਰਾਪਤ ਹੋ ਜਾਣ 'ਤੇ ਵੀ ਖ਼ਾਲਸਾ ਜੀ ਨੂੰ ਹਉਮੈ ਨਹੀਂ ਆਈ। ਮਨ ਨੀਵਾਂ ਅਤੇ ਮਤ ਉੱਚੀ ਰਹੀ।

11 ਮਾਰਚ 1783 ਨੂੰ ਖ਼ਾਲਸਾ ਜੀ ਨੇ ਦਿੱਲੀ ਫ਼ਤਹਿ ਕਰਕੇ ਲਾਲ ਕਿਲ੍ਹੇ 'ਤੇ ਖ਼ਾਲਸਈ ਨਿਸ਼ਾਨ ਸਾਹਿਬ ਲਹਿਰਾ ਦਿੱਤਾ। ਦਿੱਲੀ ਦਾ ਤਖ਼ਤ ਖ਼ਾਲਸਾ ਪੰਥ ਦੇ ਅਧੀਨ ਕਰਨ ਤੋਂ ਬਾਅਦ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਸਰਦਾਰ ਬਘੇਲ ਸਿੰਘ ਨੂੰ ਦਿੱਲੀ ਵਿਚਲੇ ਗੁਰੂ ਸਾਹਿਬਾਨ ਦੀ ਚਰਨ-ਛੋਹ ਪ੍ਰਾਪਤ, ਸੱਤ ਵੱਡੇ ਗੁਰਦੁਆਰਿਆਂ ਦੀ ਉਸਾਰੀ ਕਰਾਉਣ ਦੀ ਜ਼ਿੰਮੇਵਾਰੀ ਸੌਂਪੀ। ਤਿੰਨ ਲੱਖ ਰੁਪਏ ਜੋ ਦਿੱਲੀ ਦੇ

ਸ਼ਹਿਨਸ਼ਾਹ ਵਲੋਂ ਨਜ਼ਰਾਨੇ ਵਜੋਂ ਮਿਲੇ ਸਨ, ਫ਼ੌਜ ਵਿਚ ਵੰਡਣ ਪਿੱਛੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਆਪ ਪੰਜਾਬ ਵਾਪਸ ਆ ਗਏ ਅਤੇ ਇਸੇ ਦੌਰਾਨ ਆਏ ਸਭ ਤੋਂ ਭਿਆਨਕ ਕਾਲ ਕਾਰਨ ਦੁਖੀ ਹੋਏ ਆਪਣੇ ਲੋਕਾਂ ਦੀ ਸੇਵਾ ਵਿਚ ਲੱਗ ਗਏ ਕਿਉਂਕਿ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਮੁੱਖ ਮੰਤਵ ਪਰਜਾ ਨੂੰ ਗੁਰਮਤਿ ਅਨੁਸਾਰੀ 'ਹਲੇਮੀ ਰਾਜ' ਪ੍ਰਬੰਧ ਦੇਣ ਤੋਂ ਅਗਲਾ ਉਦੇਸ਼ ਗੁਰੂ ਸਾਹਿਬਾਨ ਦੇ ਇਤਿਹਾਸਕ ਅਸਥਾਨਾਂ 'ਤੇ ਗੁਰਦੁਆਰਿਆਂ ਦੀ ਉਸਾਰੀ ਕਰਨਾ ਸੀ। ਪੰਜਾਬ ਵਿਚ ਵੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਖ਼ਾਲਸਾ ਜੀ ਦਾ ਰਾਜ ਕਾਇਮ ਕਰਨ ਤੋਂ ਬਾਅਦ ਸ੍ਰੀ ਅਨੰਦਪੁਰ ਸਾਹਿਬ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਅਤੇ ਹੋਰਨਾਂ ਇਤਿਹਾਸਕ ਗੁਰ-ਅਸਥਾਨਾਂ ਦੀ ਸੇਵਾ ਕਰਵਾਈ ਅਤੇ ਮੁਗ਼ਲਾਂ ਦੇ ਦਮਨ ਤੋਂ ਬਾਅਦ ਪੰਥ ਨੂੰ ਮੁੜ ਜਾਹੋ-ਜਲਾਲ ਵਿਚ ਲੈ ਆਂਦਾ। ਸ੍ਰੀ ਅਨੰਦਪੁਰ ਸਾਹਿਬ ਵਿਚ ਕਿਲ੍ਹਾ ਅਨੰਦਗੜ੍ਹ ਦੀ ਬਾਉਲੀ ਪੁਨਰ-ਸੁਰਜੀਤ ਕਰਵਾਈ। ਅੰਮ੍ਰਿਤਸਰ ਸਾਹਿਬ ਜਥੇਦਾਰ ਜੱਸਾ ਸਿੰਘ ਜੀ ਦੇ ਦਿਲ ਦੇ ਬਹੁਤ ਨੇੜੇ ਸੀ, ਜਿਸ ਕਰਕੇ ਇਸ ਗੁਰੂ ਨਗਰੀ ਦਾ ਉਨ੍ਹਾਂ ਨੇ ਬਹੁਤ ਵਿਕਾਸ ਕੀਤਾ। ਅਬਦਾਲੀ ਵੱਲੋਂ ਇਸ ਸ਼ਹਿਰ 'ਤੇ ਕਈ ਹਮਲੇ ਕੀਤੇ ਗਏ। ਸ੍ਰੀ ਹਰਿਮੰਦਰ ਸਾਹਿਬ ਜੀ ਦੀ ਇਮਾਰਤ ਤਿੰਨ ਵਾਰ ਪੂਰੀ ਤਰ੍ਹਾਂ ਢਾਹ ਕੇ ਜ਼ਮੀਨ ਵਿਚ ਮਿਲਾ ਦਿੱਤੀ ਗਈ। ਸਰੋਵਰ ਮਿੱਟੀ ਨਾਲ ਪੂਰ ਦਿੱਤਾ ਸੀ। ਸੰਨ 1762 ਦੇ ਵੱਡੇ ਘੱਲੂਘਾਰੇ ਤੋਂ ਬਾਅਦ ਅਹਿਮਦ ਸ਼ਾਹ ਦੁਰਾਨੀ ਸ੍ਰੀ ਦਰਬਾਰ ਸਾਹਿਬ ਅਤੇ ਉਸ ਦੀ ਜ਼ਿਮੀਦਾਰੀ ਜਾਗੀਰ ਆਦਿ ਤਿੰਨ ਲੱਖ ਰੁਪਏ ਵਿਚ ਨੁਸ਼ਹਿਰਾ ਪੰਨੂੰਆਂ ਦੇ ਚੌਧਰੀ ਸਾਹਿਬ ਰਾਇ ਕੋਲ ਗਿਰਵੀ ਰੱਖ ਗਿਆ ਸੀ। ਜਥੇਦਾਰ ਜੱਸਾ ਸਿੰਘ ਜੀ ਨੇ ਚੌਧਰੀ ਨਾਲ ਝਗੜਾ ਕਰਨ ਦੀ ਥਾਂ ਤਿੰਨ ਲੱਖ ਰੁਪਏ ਆਪਣੇ ਕੋਲੋਂ ਦੇ ਕੇ ਸ੍ਰੀ ਦਰਬਾਰ ਸਾਹਿਬ ਨੂੰ ਗਿਰਵੀ ਤੋਂ ਛੁਡਵਾਇਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਮੌਜੂਦਾ ਸੁੰਦਰ ਇਮਾਰਤ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਸੇਵਾ ਕਰਕੇ ਤਿਆਰ ਕਰਵਾਈ ਸੀ। ਪਵਿੱਤਰ ਸਰੋਵਰ ਖੁਦਵਾਇਆ। ਬੁੰਗਿਆਂ ਦੀ ਉਸਾਰੀ ਕਰਵਾਈ। ਸ਼ਹਿਰ ਵਿਚ ਪਾਣੀ ਦੀ ਕਿੱਲਤ ਨੂੰ ਦੂਰ ਕਰਨ ਲਈ ਪ੍ਰਬੰਧ ਕੀਤੇ। ਕਾਰੀਗਰਾਂ ਅਤੇ ਵਪਾਰੀਆਂ ਨੂੰ ਉਤਸ਼ਾਹਿਤ ਕੀਤਾ ਤਾਂ ਕਿ ਉਹ ਆਪਣੇ ਕਾਰੋਬਾਰ ਅੰਮ੍ਰਿਤਸਰ ਵਿਚ ਸਥਾਪਿਤ ਕਰਨ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਉਤਸ਼ਾਹ ਦੇਣ ਸਦਕਾ ਹੋਰ ਨਗਰ ਅਤੇ ਕਸਬੇ ਵੀ ਖ਼ੁਸ਼ਹਾਲ ਹੋਣ ਲੱਗ ਪਏ।

ਸਪੱਸ਼ਟ ਹੁੰਦਾ ਹੈ ਕਿ ਖ਼ਾਲਸਾ ਪੰਥ ਦੇ ਝੰਡੇ ਹੇਠਾਂ ਮਿਸਲ ਰਾਜ ਦੀ ਅਗਵਾਈ ਕਰਦਿਆਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਸਾਹਮਣੇ ਸੱਤਾ ਦਾ ਆਦਰਸ਼ ਦੁਨੀਆਂ 'ਤੇ ਆਪਣੀ ਪ੍ਰੱਭੁਤਾ ਜਾਂ ਨਿੱਜ-ਤਾਕਤ ਦਾ ਡੰਕਾ ਵਜਾਉਣਾ ਨਹੀਂ ਸੀ, ਬਲਕਿ ਵਾਹਿਗੁਰੂ ਦੇ ਓਟ-ਆਸਰੇ ਨਾਲ ਪਰਜਾ ਨੂੰ ਜ਼ੁਲਮੀ ਰਾਜ ਦੀ ਗ਼ੁਲਾਮੀ ਤੋਂ ਮੁਕਤ ਕਰਵਾ ਕੇ ਗੁਰਮਤਿ ਅਨੁਸਾਰੀ ਆਦਰਸ਼ਕ ਰਾਜ ਪ੍ਰਬੰਧ ਦੀ ਛਤਰ-ਛਾਇਆ ਹੇਠਾਂ ਲਿਆਉਣਾ ਸੀ, ਜਿਸ ਦਾ ਸੰਕਲਪ ਸ੍ਰੀ ਗੁਰੂ ਅਰਜਨ ਦੇਵ ਜੀ 'ਸਿਰੀਰਾਗੁ' ਅੰਦਰ ਇਉਂ ਰੂਪਮਾਨ ਕਰਦੇ ਹਨ:

**'ਹੁਣਿ ਹੁਕਮੁ ਹੋਆ ਮਿਹਰਵਾਣ ਦਾ॥**
**ਪੈ ਕੋਇ ਨ ਕਿਸੈ ਰਵਾਣਦਾ॥**
**ਸਭ ਸੁਖਾਲੀ ਵੁਠੀਆ**
**ਇਹੁ ਹੋਆ ਹਲੇਮੀ ਰਾਜੁ ਜੀਉ॥13॥**

*(ਅੰਗ: 74)*

ਆਖ਼ਰਕਾਰ ਅਫ਼ਗਾਨਾਂ ਦੇ ਟਾਕਰੇ 'ਤੇ ਸਿੰਘਾਂ ਦੀ ਤਾਕਤ ਇੰਨੀ ਜ਼ਬਰਦਸਤ ਹੋ ਗਈ ਸੀ ਕਿ ਅਹਿਮਦ ਸ਼ਾਹ ਦੁਰਾਨੀ ਵੀ ਹਾਰ ਮੰਨ ਗਿਆ। ਉਸ ਦੀ ਸੰਨ 1772 ਵਿਚ ਮੌਤ ਹੋ ਜਾਣ ਤੋਂ ਬਾਅਦ ਉਸ ਦੇ ਪੁੱਤਰ ਤੈਮੂਰ ਨੂੰ ਹਾਰ ਖਾ ਕੇ ਸਾਰਾ ਪੰਜਾਬ ਸਿੰਘਾਂ ਲਈ ਛੱਡਣਾ ਪਿਆ। ਸਮਕਾਲੀ ਅੰਗਰੇਜ਼ ਇਤਿਹਾਸਕਾਰ ਜਾਰਜ ਫ਼ੌਰਸਟਰ ਦਾ ਖ਼ਿਆਲ ਸੀ ਕਿ, 'ਜੇ ਕਿਧਰੇ ਸਿੱਖ ਸਰਦਾਰ ਇਕ



ਸੁਭਾਵਕ ਵੈਰੀ ਨੂੰ ਸੋਧਣ ਦੀ ਥਾਂ ਘਰ ਵਿਚ ਵੱਧਦੇ ਅਸਰਾਂ ਦਾ ਬਹੁਤਾ ਫ਼ਿਕਰ ਨਾ ਕਰਨ, ਤਾਂ ਸੌਖੇ ਹੀ ਇਸ ਨਤੀਜੇ 'ਤੇ ਪੁੱਜਿਆ ਜਾ ਸਕਦਾ ਹੈ ਕਿ ਉਹ ਛੇਤੀ ਹੀ ਹਿੰਦੁਸਤਾਨ ਵਿਚੋਂ, ਜਿੱਥੇ ਕਿਧਰੇ ਵੀ ਕੋਈ ਅਫ਼ਗਾਨ ਰਾਜ ਦਾ ਨਿਸ਼ਾਨ ਬਾਕੀ ਹੈ, ਉਸ ਨੂੰ ਵੀ ਖ਼ਤਮ ਕਰ ਦੇਣਗੇ।'

ਇਸ ਤਰ੍ਹਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਨਿੱਗਰ ਅਗਵਾਈ ਵਾਲਾ ਖ਼ਾਲਸਾ ਪੰਥ ਦਾ ਮਿਸਲ ਰਾਜ ਪ੍ਰਬੰਧ, ਉਨ੍ਹਾਂ ਨੂੰ ਇਤਿਹਾਸ ਵਿਚ ਦੇਸ਼ ਅਤੇ ਧਰਮ ਦੇ ਰਾਖ਼ੇ ਦਾ ਸਥਾਨ ਦਿਵਾ ਗਿਆ। ਮੁਗ਼ਲਾਂ ਅਤੇ ਦੁਰਾਨੀਆਂ ਤੋਂ ਪੰਜਾਬ ਨੂੰ ਅਜ਼ਾਦ ਕਰਵਾ ਕੇ ਸਿੱਖ ਮਿਸਲਾਂ ਦੇ ਰਾਜ ਦੀ ਸਫਲਤਾ ਦਾ ਵੱਡਾ ਕਾਰਨ ਖ਼ਾਲਸੇ ਦੇ ਆਦਰਸ਼ ਦੀ ਸਵੱਛਤਾ, ਸਰਬ-ਸਾਂਝੀਵਾਲਤਾ ਵਾਲੇ ਗੁਰੂ ਸਾਹਿਬਾਨ ਦੇ ਆਦਰਸ਼ ਲਈ ਵਚਨਬੱਧਤਾ, ਜਨਤਾ ਦੇ ਦੁਖ-ਦਰਦ ਨੂੰ ਸਮਝਣਾ ਅਤੇ ਦੂਰ ਕਰਨ ਦੀ ਇੱਛਾ ਅਤੇ ਹਰ ਪ੍ਰਕਾਰ ਦੀਆਂ ਔਕੜਾਂ ਨੂੰ ਵਾਹਿਗੁਰੂ ਦੇ ਭਾਣੇ ਵਿਚ ਖਿੜ੍ਹੇ ਮੱਥੇ ਪ੍ਰਵਾਨ ਕਰਨ ਦੀ ਸੰਕਲਪ-ਸ਼ਕਤੀ ਸੀ। ਇਸ ਜਜ਼ਬੇ ਨੂੰ ਜਥੇਬੰਦ ਅਤੇ ਅਨੁਸ਼ਾਸਨਬੱਧ ਕਰਨ ਦਾ ਸਿਹਰਾ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਲਿਆਕਤ ਨੂੰ ਹੀ ਜਾਂਦਾ ਹੈ। ਸਿੱਖ ਪੰਥ ਨੂੰ ਦਰਪੇਸ਼ ਅਜੋਕੀਆਂ ਅੰਦਰੂਨੀ ਅਤੇ ਬਾਹਰੀ ਚੁਣੌਤੀਆਂ, ਸਮੱਸਿਆਵਾਂ ਦੇ ਹੱਲ, ਪੰਥਕ ਏਕਤਾ ਅਤੇ ਚੜ੍ਹਦੀ ਕਲਾ ਲਈ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਜੀਵਨ ਪ੍ਰੇਰਨਾ-ਸਰੋਤ ਹੈ।

***



# ਨੌਜਵਾਨ ਵਰਗ ਲਈ ਪ੍ਰੇਰਨਾਦਾਇਕ ਹੈ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਜੀਵਨ

-ਸ. ਬਿਕਰਮਜੀਤ ਸਿੰਘ ਜੀਤ

ਸੂਰਬੀਰਤਾ ਦੇ ਅੰਸ਼ ਸਿੱਖ ਕੌਮ ਦੀ ਰਗ-ਰਗ ਵਿਚ ਭਰੇ ਹੋਏ ਹਨ। ਇਸ ਕੌਮ ਦੇ ਬਾਸ਼ਿੰਦੇ ਆਪਣੇ ਗੁਰੂ ਸਾਹਿਬਾਨ ਦੇ ਦੱਸੇ ਮਾਰਗ ਉੱਤੇ ਚੱਲ ਕੇ ਜਿੱਥੇ ਖ਼ੁਦ ਆਪਣੇ ਜੀਵਨ ਨੂੰ ਆਦਰਸ਼ਮਈ ਬਣਾਉਂਦੇ ਹਨ, ਉੱਥੇ ਗੁਰਬਾਣੀ ਦਾ ਓਟਿ-ਆਸਰਾ ਲੈ ਕੇ ਸੰਸਾਰ ਵਿਚ ਵਿਚਰਦਿਆਂ ਹੋਇਆਂ ਆਦਰਸ਼ਮਈ ਸਮਾਜ ਸਿਰਜਣ ਲਈ ਵੀ ਯਤਨਸ਼ੀਲ ਰਹਿੰਦੇ ਹਨ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ, ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ, ਦਸਵੇਂ ਪਾਤਸ਼ਾਹ ਦੇ ਚਾਰ ਸਾਹਿਬਜ਼ਾਦੇ, ਮਾਤਾ ਗੁਜਰੀ ਜੀ ਅਤੇ ਅਨੇਕਾਂ ਸਿੰਘ-ਸੂਰਮੇ ਇਸ ਆਦਰਸ਼ ਦੇ ਪ੍ਰੇਰਨਾ-ਸ੍ਰੋਤ ਹਨ, ਜਿਨ੍ਹਾਂ ਨੇ ਹੱਕ-ਸੱਚ ਲਈ ਤੇ ਧਰਮ ਖ਼ਾਤਰ ਆਪਣੀਆਂ ਸ਼ਹੀਦੀਆਂ ਤਕ ਦਿੱਤੀਆਂ। ਇਨ੍ਹਾਂ ਮਹਾਨ ਸ਼ਖ਼ਸ਼ੀਅਤਾਂ ਨੇ ਜਿੱਥੇ ਸਿੱਖ ਕੌਮ ਦੀ ਸਿਧਾਂਤਕ ਅਗਵਾਈ ਕੀਤੀ, ਉੱਥੇ ਵਿਹਾਰਕ ਤੌਰ 'ਤੇ ਉਸ ਨੂੰ ਅਮਲ ਵਿਚ ਲਿਆ ਕੇ ਸੰਸਾਰ ਦੇ ਸਾਹਮਣੇ ਮਿਸਾਲ ਵੀ ਕਾਇਮ ਕੀਤੀ।

ਗੁਰੂ-ਕਾਲ ਤੋਂ ਬਾਅਦ ਸਿੱਖਾਂ ਨੂੰ ਬੇਅੰਤ ਹਕੂਮਤੀ ਜਬਰ-ਓ-ਜ਼ੁਲਮ ਦਾ ਸ਼ਿਕਾਰ ਹੋਣਾ ਪਿਆ, ਪਰ ਸਿੱਖ ਕੌਮ ਨੇ ਆਪਣੇ ਗੁਰੂ ਤੋਂ ਮੁਖ ਨਹੀਂ ਮੋੜਿਆ, ਬਲਕਿ ਹੋਰ ਦੂਣ-ਸਵਾਈ ਹੋ ਕੇ ਹਾਲਾਤ ਅਤੇ ਅੱਤਿਆਚਾਰਾਂ ਦਾ ਮੁਕਾਬਲਾ ਕੀਤਾ। ਅਨੇਕਾਂ ਸਿੱਖ-ਸੂਰਮਿਆਂ ਨੇ ਸਮੇਂ-ਸਮੇਂ ਕੌਮ ਦੀ ਅਗਵਾਈ ਕੀਤੀ। ਇਨ੍ਹਾਂ ਵਿਚ ਸਿੱਖ ਮਿਸਲ ਕਾਲ ਸਮੇਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਨਾਮ ਇਤਿਹਾਸ ਦੇ ਪੰਨਿਆਂ ਵਿਚ ਸੁਨਹਿਰੀ ਅੱਖਰਾਂ ਨਾਲ ਲਿਖਿਆ ਹੋਇਆ ਹੈ ਅਤੇ ਵਿਸ਼ੇਸ਼ ਜ਼ਿਕਰਯੋਗ ਹੈ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਸਮੁੱਚਾ ਜੀਵਨ ਆਦਰਸ਼ਮਈ ਜੀਵਨ ਰਿਹਾ ਹੈ। ਬੇਸ਼ਕ ਹਾਲਾਤ ਭਾਵੇਂ ਕੁਝ ਵੀ ਸਨ, ਪਰ ਜਥੇਦਾਰ ਜੱਸਾ ਸਿੰਘ ਜੀ ਸਦਾ ਹੀ ਗੁਰੂ ਦੀ ਸ਼ਰਨ ਦਾ ਓਟਿ-ਆਸਰਾ ਲੈ ਕੇ ਭਗਤੀ ਤੇ ਸ਼ਕਤੀ ਦੇ ਸੁਮੇਲ ਵਿੱਚੋਂ ਸਾਡੇ ਸਾਹਮਣੇ ਆਉਂਦੇ ਹਨ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ 65-ਸਾਲਾ ਜੀਵਨ ਇਤਿਹਾਸ, ਸ਼ਖ਼ਸੀ-ਗੁਣਾਂ ਅਤੇ ਕਿਰਦਾਰ 'ਤੇ ਜੇਕਰ ਕੇਵਲ ਇਕ ਝਾਤ ਮਾਰੀ ਜਾਵੇ ਤਾਂ ਇੱਕ ਗੱਲ ਪੱਕੇ ਤੌਰ 'ਤੇ ਕਹੀ ਜਾ ਸਕਦੀ ਹੈ ਕਿ ਬਚਪਨ ਤੋਂ ਲੈ ਕੇ ਅੰਤਮ ਸਮੇਂ ਤਕ ਹਰ ਹਾਲਤ ਵਿਚ ਸਿੱਖੀ ਉਨ੍ਹਾਂ ਦੇ ਅੰਗ-ਸੰਗ ਨਿੱਭਦੀ ਰਹੀ। ਉਹ ਮੈਦਾਨ-ਏ-ਜੰਗ ਵਿਚ ਜਿੱਥੇ ਇਕ ਬਹਾਦਰ, ਦਲੇਰ, ਨਿੱਡਰ ਸੂਰਮੇ ਸਨ, ਉੱਥੇ ਸ਼ਖ਼ਸੀ ਤੌਰ 'ਤੇ ਰੋਮ-ਰੋਮ ਤੋਂ ਗੁਰਮਤਿ ਨੂੰ ਪ੍ਰਣਾਏ ਹੋਏ ਪੂਰਨ ਰੂਪ ਵਿਚ 'ਗੁਰਮੁਖ' ਸਨ, ਕਿਉਂਕਿ ਇਕ ਗੁਰਮੁਖ ਵਿਅਕਤੀ ਹੀ ਗੁਰਬਾਣੀ ਦਾ ਓਟਿ ਆਸਰਾ ਲੈਂਦਿਆਂ ਹੋਇਆਂ ਆਪਣੇ ਅੰਦਰੋਂ ਵਿਕਾਰਾਂ ਨੂੰ ਖ਼ਤਮ ਕਰ ਕੇ, ਉਨ੍ਹਾਂ 'ਤੇ ਜਿੱਤ ਪ੍ਰਾਪਤ ਕਰਦਾ ਹੈ ਤੇ ਬਾਹਰਲੇ ਸਮਾਜਿਕ ਹਾਲਾਤ ਵਿਚ ਮਜ਼ਲੂਮ ਅਤੇ ਦੇਸ਼ ਕੌਮ ਦੀ ਰਾਖੀ ਕਰ ਸਕਣ ਦੇ ਸਮਰੱਥ ਹੁੰਦਾ ਹੈ। ਜਿਸ ਦੀਆਂ ਅਨੇਕਾਂ ਮਿਸਾਲਾਂ



ਸਰਦਾਰ ਸਾਹਿਬ ਦੇ ਜੀਵਨ ਵਿੱਚੋਂ ਪ੍ਰਤੱਖ ਰੂਪ ਵਿਚ ਮਿਲਦੀਆਂ ਹਨ।

ਅਜੋਕੇ ਪਾਕਿਸਤਾਨ ਦੇ ਸੂਬੇ ਲਾਹੌਰ ਦੇ ਆਹਲੂ ਪਿੰਡ ਵਿਖੇ 3 ਮਈ, 1718 ਈ. ਨੂੰ ਸਰਦਾਰ ਬਦਰ ਸਿੰਘ ਦੇ ਘਰ ਪੈਦਾ ਹੋਏ ਜਥੇਦਾਰ ਜੱਸਾ ਸਿੰਘ ਜੀ ਦੇ ਪਿਤਾ ਕੇਵਲ 4 ਸਾਲ ਦੀ ਉਮਰ ਵਿਚ ਹੀ ਉਨ੍ਹਾਂ ਨੂੰ ਛੱਡ ਕੇ ਇਸ ਸੰਸਾਰ ਤੋਂ ਚਲੇ ਗਏ। ਬਾਲਕ ਜੱਸਾ ਸਿੰਘ ਜੀ ਦੀ ਮਾਤਾ ਰਹਿਤ-ਬਹਿਤ ਦੀ ਪੂਰਨ ਧਾਰਨੀ ਸੀ ਜੋ ਕਿ ਸਰਦਾਰ ਬਾਘ ਸਿੰਘ (ਪਿੰਡ ਹਲੋਂ ਸਾਧੋ) ਦੀ ਭੈਣ ਸੀ, ਉਹ ਧਾਰਮਿਕ ਗ੍ਰੰਥਾਂ ਦੀ ਚੰਗੀ ਵਾਕਫ ਸੀ, ਜੋ ਕਿ ਪੂਰਨ ਤੌਰ 'ਤੇ ਤਿਆਰ-ਬਰ-ਤਿਆਰ ਗੁਰਸਿੱਖ ਦੇ ਰੂਪ ਵਿਚ ਵਿਚਰ ਰਹੀ ਸੀ। ਜਥੇਦਾਰ ਜੱਸਾ ਸਿੰਘ ਜੀ ਦੀ ਮਾਤਾ ਜਿੱਥੇ ਸਵੇਰੇ-ਸ਼ਾਮ ਗੁਰਬਾਣੀ ਦਾ ਪਾਠ ਕਰਦੀ, ਉੱਥੇ ਕੀਰਤਨੀ ਚੌਂਕੀ ਲਗਾਉਣਾ ਵੀ ਉਨ੍ਹਾਂ ਦਾ ਰੋਜ਼ਾਨਾ ਦਾ ਨੇਮ ਸੀ। ਉਨ੍ਹਾਂ ਨੇ ਆਪਣੇ ਪਤੀ ਸਰਦਾਰ ਬਦਰ ਸਿੰਘ ਦੇ ਚਲਾਣੇ ਤੋਂ ਬਾਅਦ ਬਾਲਕ ਜੱਸਾ ਸਿੰਘ ਜੀ ਦੀ ਪਰਵਰਿਸ਼ ਪੂਰਨ ਰੂਪ 'ਚ ਗੁਰਮਤਿ ਆਸ਼ੇ ਅਨੁਸਾਰ ਕੀਤੀ।

ਇਤਿਹਾਸ ਗਵਾਹ ਹੈ ਕਿ ਸਿੱਖ ਕੌਮ-ਉੱਤੇ ਮੁਸ਼ਕਿਲ ਹਾਲਾਤ ਸਮੇਂ ਬਾਲਕ ਜੱਸਾ ਸਿੰਘ ਜੀ ਦੀ ਮਾਤਾ ਉਨ੍ਹਾਂ ਨੂੰ ਉਸ ਹਰੇਕ ਸਥਾਨ 'ਤੇ ਲੈ ਕੇ ਜਾਂਦੇ ਜਿੱਥੇ ਗੁਰਬਾਣੀ ਦਾ ਕੀਰਤਨ ਹੁੰਦਾ ਸੀ ਅਤੇ ਖ਼ੁਦ ਵੀ 'ਆਸਾ ਦੀ ਵਾਰ' ਦੀ ਚੌਂਕੀ ਲਗਾਉਂਦੇ।

ਹੁਣ ਜਥੇਦਾਰ ਜੱਸਾ ਸਿੰਘ ਜੀ ਦੇ ਬਚਪਨ ਦੇ ਇੰਨੇ ਕੁ ਜੀਵਨ ਉੱਪਰ ਹੀ ਵਰਤਮਾਨ ਦੇ ਸੰਦਰਭ ਵਿਚ ਜੇਕਰ ਅਸੀਂ ਗੱਲ ਕਰੀਏ ਕਿ ਜਥੇਦਾਰ ਜੱਸਾ ਸਿੰਘ ਜੀ ਦੀ ਸ਼ਖ਼ਸੀਅਤ ਨੂੰ ਘੜਨ ਵਾਲੀ ਸਭ ਤੋਂ ਪਹਿਲਾਂ ਉਨ੍ਹਾਂ ਦੀ ਮਾਂ ਸੀ, ਤਾਂ ਕੋਈ ਅੱਤ-ਕਥਨੀ ਜਾਂ ਹੈਰਾਨੀ ਵਾਲੀ ਗੱਲ ਨਹੀਂ ਹੋਵੇਗੀ। ਮਾਂ ਨੇ ਆਪਣੇ ਬੱਚੇ (ਜਥੇਦਾਰ ਜੱਸਾ ਸਿੰਘ ਜੀ) ਨੂੰ ਪਿਤਾ (ਸ. ਬਦਰ ਸਿੰਘ) ਦੇ ਚਲਾਣੇ ਤੋਂ ਬਾਅਦ ਜਿਸ ਤਰ੍ਹਾਂ ਦੇ ਗੁਰਮਤਿ ਅਨੁਸਾਰੀ ਸੰਸਕਾਰ ਦਿੱਤੇ, ਉਹ ਅੱਜ ਸਾਡੀਆਂ ਆਧੁਨਿਕ ਯੁੱਗ ਵਿਚ ਵਿਚਰ ਰਹੀਆਂ ਮਾਂਵਾਂ ਲਈ ਇਕ ਪ੍ਰੇਰਨਾ-ਸ੍ਰੋਤ ਅਤੇ ਹਲੂਣਾ ਹੈ। ਅੱਜ ਦੇ ਹਾਲਾਤ ਅਤੇ ਜਿਨ੍ਹਾਂ ਸਮਿਆਂ ਵਿਚ ਬਾਲਕ ਜੱਸਾ ਸਿੰਘ ਜੀ ਤੇ ਉਨ੍ਹਾਂ ਦੀ ਮਾਤਾ ਵਿਚਰੇ, ਉਨ੍ਹਾਂ ਹਾਲਾਤਾਂ ਵਿਚ ਬਹੁਤ ਫਰਕ ਹੈ। ਅੱਜ ਆਧੁਨਿਕਤਾ ਦੇ ਯੁੱਗ ਵਿਚ ਅਸੀਂ ਬਿਨਾ ਕੋਈ ਦੁਖ-ਤਕਲੀਫ ਝੱਲੇ ਹੀ ਗੁਰਮਤਿ ਨੂੰ ਤਿਲਾਂਜ਼ਲੀ ਦੇ ਕੇ ਗੁਰੂ ਦੀ ਦਿੱਤੀ ਸਿੱਖਿਆ ਨੂੰ ਮਨੋਂ ਵਿਸਾਰ ਰਹੇ ਹਾਂ, ਜਦ ਕਿ ਬਾਲਕ ਜੱਸਾ ਸਿੰਘ ਜੀ ਤੇ ਉਨ੍ਹਾਂ ਦੀ ਮਾਤਾ ਨੇ ਜਦ ਸਮਾਂ ਤੇ ਹਾਲਾਤ ਸਿੱਖਾਂ ਨੂੰ ਅਤਿਅੰਤ ਕਸ਼ਟ ਦੇਣ ਵਾਲੇ ਸਨ, ਉਸ ਸਮੇਂ ਵੀ ਸਿੱਖੀ ਨੂੰ ਕੇਸਾਂ-ਸੁਆਸਾਂ ਸੰਗ ਨਿਭਾਇਆ ਅਤੇ ਮਿਸਾਲ ਕਾਇਮ ਕੀਤੀ।

ਵਰਤਮਾਨ-ਕਾਲ ਦੌਰਾਨ ਵੱਡੀ ਗਿਣਤੀ ਵਿਚ ਸਾਡੀਆਂ ਮਾਤਾਵਾਂ-ਭੈਣਾਂ-ਬੀਬੀਆਂ ਜਿੱਥੇ ਖ਼ੁਦ ਅਖੌਤੀ ਆਧੁਨਿਕਤਾ ਤੇ ਚਮਕ-ਦਮਕ ਯੁੱਗ ਵਿਚ ਪ੍ਰਵੇਸ਼ ਕਰ ਰਹੀਆਂ ਹਨ, ਉੱਥੇ ਆਪਣੇ ਬੱਚਿਆਂ ਨੂੰ ਗੁਰਸਿੱਖੀ ਜੀਵਨ ਤੋਂ ਤੋੜਦੀਆਂ ਹੋਈਆਂ ਪ੍ਰਤੀਤ ਹੋ ਰਹੀਆਂ ਹਨ, ਕਿਉਂਕਿ ਜੇਕਰ ਇਕ ਮਾਤਾ ਹੀ ਆਪਣੇ ਬੱਚੇ ਨੂੰ ਜਥੇਦਾਰ ਜੱਸਾ ਸਿੰਘ ਜੀ ਦੀ ਮਾਤਾ ਵਾਂਗ ਗੁਰ-ਇਤਿਹਾਸ, ਸਿੱਖ ਇਤਿਹਾਸ ਤੇ ਗੁਰਬਾਣੀ ਦੀ ਕਥਾ-ਵਾਰਤਾ ਨਹੀਂ ਸੁਣਾਵੇਗੀ, ਤਾਂ ਇਹ ਕੰਮ ਕਿਸੇ ਹੋਰ ਨੇ ਨਹੀਂ ਕਰਨਾ। ਦੂਜੇ ਪਾਸੇ ਪਿਤਾ ਦਾ ਵੀ ਇਹ ਫ਼ਰਜ਼ ਨਾਲੋਂ-ਨਾਲ ਬਣਦਾ ਹੈ ਕਿ ਉਹ ਵੀ ਆਪਣੇ ਰੋਜ਼ਮੱਰਾ ਦੇ ਰੁਝੇਵਿਆਂ ਵਿੱਚੋਂ ਸਮਾਂ ਕੱਢ ਕੇ ਬੱਚਿਆਂ ਨਾਲ ਗੁਰੂ ਸਾਹਿਬਾਨ, ਗੁਰ ਕੇ ਸਿੱਖਾਂ, ਗੁਰਬਾਣੀ ਆਦਿ 'ਤੇ ਬੱਚਿਆਂ ਨਾਲ ਵਿਚਾਰ-ਵਟਾਂਦਰਾ ਕਰੇ। ਬੇਸ਼ੱਕ ਇੱਥੇ ਆਧੁਨਿਕ ਉਪਕਰਨਾਂ ਦਾ ਸਹਾਰਾ ਲੈ ਲੈਣਾ ਕੋਈ ਮਾੜੀ ਗੱਲ ਨਹੀਂ, ਪਰੰਤੂ ਜੇਕਰ ਮਾਤਾ-ਪਿਤਾ ਆਪਣੇ ਬੱਚਿਆਂ ਦੀ ਪਰਵਰਿਸ਼ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵਰਗੀ ਨਾ ਕਰਨਗੇ, ਤਾਂ ਕੁਝ ਕੁ ਹੀ ਦਹਾਕਿਆਂ ਬਾਅਦ ਸਾਡਾ ਧਰਮ ਤੇ ਸਾਡਾ ਇਤਿਹਾਸ ਸਾਥੋਂ ਕਈ ਸਵਾਲ ਪੁੱਛੇਗਾ, ਜਿਸ ਦਾ

ਸਾਡੇ ਕੋਲ ਕੋਈ ਜਵਾਬ ਨਹੀਂ ਹੋਵੇਗਾ, ਪਰੰਤੂ ਜ਼ਿੰਮੇਵਾਰ ਅਸੀਂ ਖ਼ੁਦ ਹੋਵਾਂਗੇ। ਨਾਵਲਕਾਰ ਤ੍ਰਿਲੋਕ ਸਿੰਘ ਤੂਫਾਨ ਲਿਖਦੇ ਹਨ, "ਬੱਚੇ ਵਾਸਤੇ ਮਾਂ-ਬਾਪ ਦੀ ਸੰਗਤ ਬੱਚਿਆਂ ਵਾਸਤੇ ਇਕ ਸਕੂਲ ਹੈ। ਇਸ ਸਕੂਲ ਵਿੱਚੋਂ ਬੱਚੇ ਨੂੰ ਰਹਿਣੀ-ਬਹਿਣੀ, ਸਦਾਚਾਰ, ਪਿਆਰ ਤੇ ਦਲੇਰੀ ਆਦਿਕ ਚੰਗੇ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ।... ਸੱਚ ਹੈ ਜੇ ਮਾਂ-ਬਾਪ ਮਾੜੇ, ਝੂਠੇ ਅਤੇ ਅਸ਼ੁੱਭ ਗੁਣਾਂ ਵਾਲੇ ਹੋਣ ਤਾਂ ਬੱਚਾ ਵੀ ਜੀਵਨ-ਹੀਣ, ਕਪਟੀ, ਨਿਰਬਲ ਤੇ ਦੁਰਾਚਾਰੀ ਹੋਵੇਗਾ। ਮਾਂ-ਬਾਪ ਦੀਆਂ ਜੀਵਨ ਹਰਕਤਾਂ ਤੋਂ ਬੱਚਾ ਬਹੁਤੀ ਸਿੱਖਿਆ ਲੈਂਦਾ ਹੈ।"

ਆਧੁਨਿਕਤਾ ਅਤੇ ਪੱਛਮੀ ਸੱਭਿਆਚਾਰ ਅਪਣਾਉਣ ਦੀ ਦੌੜ ਕਾਰਨ ਜਿਸ ਤਰ੍ਹਾਂ ਸਾਥੋਂ ਕਈ ਤਰ੍ਹਾਂ ਦੇ ਸ਼ਖ਼ਸੀ ਗੁਣਾਂ ਦੇ ਆਧਾਰ ਵਿਸਰ ਰਹੇ ਹਨ, ਉਸ ਤੋਂ ਅਸੀਂ ਇਹ ਗੱਲ ਕਿਵੇਂ ਕਹਿ ਸਕਾਂਗੇ ਕਿ ਅਸੀਂ ਸ੍ਰੀ ਗੁਰੂ ਨਾਨਕ ਸਾਹਿਬ ਦੇ ਬਣਾਏ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਜਾਏ ਅਤੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵਰਗੇ ਸਰਦਾਰਾਂ ਵੱਲੋਂ ਗੁਰੂ ਦੀ ਕਿਰਪਾ ਨਾਲ ਬਚਾਏ ਪੰਥ ਦੇ ਵਾਰਸ ਹਾਂ! ਇਹ ਗੱਲ ਸਾਨੂੰ ਬਹੁਤ ਹੀ ਠਰ੍ਹੰਮੇ, ਧੀਰਜ ਤੇ ਨਿਮਰਤਾ ਨਾਲ ਸੋਚਣੀ ਪਵੇਗੀ, ਸਾਨੂੰ ਆਤਮ-ਮੰਥਨ ਕਰਨਾ ਪਵੇਗਾ। ਇਹ ਕੋਈ ਰੌਲੇ-ਰੱਪੇ ਜਾਂ ਵਾਦ-ਵਿਵਾਦ ਦਾ ਵਿਸ਼ਾ ਨਹੀਂ, ਬਲਕਿ ਸਾਡੇ ਬੱਚੇ ਅਸਲ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵਰਗੀਆਂ ਸ਼ਖ਼ਸੀਅਤਾਂ ਦੇ ਵਾਰਸ ਕਿਵੇਂ ਬਣਨ? ਸੋਚਣ ਤੇ ਸ੍ਵੈ-ਪੜਚੋਲ ਦਾ ਵਿਸ਼ਾ ਹੈ।

ਜਥੇਦਾਰ ਜੱਸਾ ਸਿੰਘ ਜੀ ਜਿਸ ਸਮੇਂ ਬਾਲ-ਅਵਸਥਾ ਵਿਚ ਸਨ ਤਾਂ ਉਸ ਸਮੇਂ ਮਾਤਾ ਸੁੰਦਰ ਕੌਰ ਜੀ ਇਸ ਜਗਤ 'ਤੇ ਮੌਜੂਦ ਸਨ। ਮਾਤਾ ਸੁੰਦਰ ਕੌਰ ਜੀ ਦੀ ਰਹਿਨੁਮਾਈ ਹੇਠ ਬਾਲਕ ਜੱਸਾ ਸਿੰਘ ਜੀ ਲੱਗਭਗ 7 ਸਾਲ ਦਿੱਲੀ ਰਹੇ ਅਤੇ ਮਾਤਾ ਜੀ ਕੋਲੋਂ ਗੁਰੂ ਦੀ ਸਿੱਖਿਆ ਹਾਸਲ ਕੀਤੀ। ਅਸੀਂ ਇਹ ਦੇਖਣਾ ਹੈ, ਕਿ ਸਾਡਾ ਬੱਚਾ ਇੱਕ ਦਿਨ ਵਿਚ ਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ) ਜੀ ਕੋਲ ਬੈਠ ਕੇ ਕਿੰਨਾ ਸਮਾਂ ਬਾਣੀ ਪੜ੍ਹਦਾ ਜਾਂ ਸੁਣਦਾ ਹੈ। ਉਹ ਆਪਣੇ ਬਚਪਨ ਵਿਚ ਕਿੰਨਾ ਸਮਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵਾਂਗ ਕੀਰਤਨ ਕਰਨ ਦੇ ਸਮਰੱਥ ਹੈ, ਪਰ ਇੱਥੇ ਸ਼ਰਤ ਇਹ ਵੀ ਹੈ ਕਿ ਜੇਕਰ ਅੱਜ ਦੀ ਮਾਤਾ ਆਪਣੇ ਬੱਚੇ ਨੂੰ ਕੀਰਤਨ ਕਰਨ ਅਤੇ ਗੁਰਬਾਣੀ ਪੜ੍ਹਨ ਤੇ ਸੁਣਨ ਵੱਲ ਪ੍ਰੇਰੇਗੀ, (ਜਿਵੇਂ ਜਥੇਦਾਰ ਜੱਸਾ ਸਿੰਘ ਜੀ ਦੀ ਮਾਤਾ ਨੇ ਬਚਪਨ ਵਿਚ ਉਨ੍ਹਾਂ ਨੂੰ ਗੁਰਬਾਣੀ ਨਾਲ ਜੋੜਿਆ) ਤਾਂ ਹੀ ਸਾਡੇ ਬੱਚੇ ਗੁਰਸਿੱਖੀ ਦੀ ਭਾਵਨਾ, ਉੱਚੇ-ਸੁੱਚੇ ਕਿਰਦਾਰ ਅਤੇ ਸੱਚੇ, ਨਿਰਛਲ ਤੇ ਨਿਰਕਪਟ ਪੰਥ-ਪ੍ਰਸਤ ਤੇ ਚੰਗੇ ਆਗੂ ਬਣ ਸਕਣਗੇ। ਜਥੇਦਾਰ ਜੱਸਾ ਸਿੰਘ ਜੀ ਦੀ ਦਿੱਲੀ ਤੋਂ ਪੰਜਾਬ ਵਾਪਸੀ ਸਮੇਂ ਮਾਤਾ ਸੁੰਦਰ ਕੌਰ ਜੀ ਨੇ ਬੇਅੰਤ ਅਸੀਸਾਂ ਦਿੱਤੀਆਂ ਤੇ ਫੁਰਮਾਇਆ ਕਿ "ਬੇਟਾ ਸਾਹਿਬ ਇਕਬਾਲ ਹੋਗਾ" ਅਤੇ ਆਪਣੇ ਕੋਲੋਂ ਇਕ ਚਾਂਦੀ ਦਾ ਆਸਾ, ਕੀਮਤੀ ਪੁਸ਼ਾਕਾ ਆਦਿ ਦੇ ਕੇ ਪੰਥ-ਸੇਵਾ ਲਈ ਪ੍ਰੇਰਦੇ ਹੋਏ ਬੇਅੰਤ ਬਖ਼ਸ਼ਿਸ਼ਾਂ ਕੀਤੀਆਂ, ਏਦਾਂ ਹੀ ਜੇਕਰ ਅੱਜ ਸਾਡੀਆਂ ਮਾਤਾਵਾਂ, ਭੈਣਾਂ, ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਗੁਰੂ ਦੇ ਲੜ ਲਗਾ ਕੇ ਗੁਰੂ ਦੀ ਸਿੱਖਿਆ ਧਾਰਨ ਕਰਨ ਵੱਲ ਪ੍ਰੇਰਨਗੇ ਤਾਂ ਨਿਸ਼ਚਿਤ ਹੀ ਗੁਰੂ ਸਾਹਿਬ ਸਾਡੇ ਅਤੇ ਸਾਡੇ ਬੱਚਿਆਂ ਉੱਪਰ ਵੀ ਬੇਅੰਤ ਬਖ਼ਸ਼ਿਸ਼ਾਂ ਕਰਨਗੇ ਤੇ ਅਸੀਂ ਗੁਰੂ-ਮਿਹਰ ਤੇ ਗੁਰ-ਅਸੀਸਾਂ ਦੇ ਪਾਤਰ ਬਣਾਂਗੇ।

ਅੱਜ ਸਾਡੇ ਬੱਚਿਆਂ (ਖਾਸਕਰ ਨੌਜਵਾਨ ਪੀੜ੍ਹੀ ਨੂੰ ਲੋੜ ਹੈ ਮਾਮਾ ਸ. ਬਾਘ ਸਿੰਘ ਵਾਂਗ ਜਿਨ੍ਹਾਂ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਘੋੜ-ਸਵਾਰੀ ਤੇ ਸ਼ਸਤਰ ਵਿੱਦਿਆ ਸਿਖਾਈ), ਸ. ਕਪੂਰ ਸਿੰਘ ਵਰਗੇ ਉੱਚ-ਕਿਰਦਾਰ (ਉੱਚੀਆਂ-ਸੁੱਚੀਆਂ ਸਖ਼ਸ਼ੀਅਤਾਂ) ਤੋਂ ਸਿੱਖਿਆ ਲੈਣ ਦੀ। ਬੇਸ਼ੱਕ ਸਾਡੇ ਬੱਚੇ ਸਕੂਲਾਂ-ਕਾਲਜਾਂ ਵਿਚ ਆਪਣੇ ਅਧਿਆਪਕ ਸਾਹਿਬਾਨ, ਪ੍ਰੋਫ਼ੈਸਰ ਸਾਹਿਬਾਨ ਤੋਂ ਰੋਜ਼ਾਨਾ ਹੀ ਵੱਖ-ਵੱਖ ਵਿਸ਼ਿਆਂ ਦੀ ਸਿੱਖਿਆ ਲੈਂਦੇ ਹਨ, ਪਰੰਤੂ ਧਰਮ ਦੀ ਜਾਣਕਾਰੀ/ਸਿੱਖਿਆ ਕੇਵਲ ਚੰਗਾ ਪਾਠੀ, ਗ੍ਰੰਥੀ,

ਗੁਰਮਤਿ ਦਾ ਗਿਆਤਾ, ਕਥਾ-ਵਾਚਕ, ਧਾਰਮਿਕ ਅਧਿਆਪਕ ਆਦਿ ਹੀ ਠੀਕ ਢੰਗ ਨਾਲ ਦੇ ਸਕਦਾ ਹੈ, ਕਿਉਂਕਿ ਜੇਕਰ ਜਥੇਦਾਰ ਜੱਸਾ ਸਿੰਘ ਜੀ ਸਰਦਾਰ ਕਪੂਰ ਸਿੰਘ ਵਰਗੀ ਸ਼ਖ਼ਸੀਅਤ ਦੀ ਰਹਿਨੁਮਾਈ ਪ੍ਰਾਪਤ ਨਾ ਕਰਦੇ, ਅੰਮ੍ਰਿਤ ਦੀ ਦਾਤ ਹਾਸਲ ਨਾ ਕਰਦੇ, ਉਨ੍ਹਾਂ ਪਾਸੋਂ ਨਿਮਰਤਾ, ਸਹਿਣਸ਼ੀਲਤਾ ਵਰਗੇ ਗੁਣਾਂ ਨੂੰ ਹੋਰ ਪ੍ਰਚੰਡ ਨਾ ਕਰਦੇ, ਤਾਂ ਜਥੇਦਾਰ ਜੱਸਾ ਸਿੰਘ ਜੀ ਦੀ ਕੌਮ ਅਤੇ ਪੰਥ-ਪ੍ਰਸਤੀ ਹੋਰ ਜ਼ਿਆਦਾ ਪ੍ਰਬਲ ਨਾ ਹੁੰਦੀ ਖਾਸ ਕਰਕੇ ਨਿਮਰਤਾ ਤੇ ਸਹਿਣਸ਼ੀਲਤਾ ਦੇ ਪੱਖ ਵਿਚ ਇਹ ਗੱਲ ਵਿਸ਼ੇਸ਼ ਜ਼ਿਕਰਯੋਗ ਹੈ ਕਿ ਜਦੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਬੋਲੀ ਵਿੱਚੋਂ ਦਿੱਲੀ ਦੀ ਬੋਲੀ-ਸ਼ੈਲੀ ਹਾਸਲ ਹੋਣ ਕਰਕੇ ਦੂਸਰੀਆਂ ਭਾਸ਼ਾਵਾਂ ਅਤੇ ਸਥਾਨਕ ਬੋਲੀ ਦੇ ਪ੍ਰਭਾਵ ਕਰਕੇ ਉਹ ਗੱਲਾਂ-ਗੱਲਾਂ ਵਿਚ 'ਹਮਕੋ, ਤੁਮਕੋ' (ਭਾਵ ਮੈਨੂੰ-ਤੁਹਾਨੂੰ) ਅਕਸਰ ਹੀ ਕਹਿ ਦਿਆ ਕਰਦੇ ਸਨ, ਜਿਸ ਕਾਰਨ ਜਥੇ ਦੇ ਦੂਸਰੇ ਸਿੰਘਾਂ ਨੇ ਜਥੇਦਾਰ ਜੱਸਾ ਸਿੰਘ ਜੀ ਦੀ ਅੱਲ ਹੀ 'ਹਮਕੋ, ਤੁਮਕੋ' ਪਾ ਦਿੱਤੀ ਸੀ ਤਾਂ ਜਥੇਦਾਰ ਜੱਸਾ ਸਿੰਘ ਜੀ ਨੇ ਇਸ ਦੀ ਸ਼ਿਕਾਇਤ ਨਵਾਬ ਕਪੂਰ ਸਿੰਘ ਜੀ ਪਾਸ ਕੀਤੀ, ਪਰ ਅੱਗੋਂ ਕਪੂਰ ਸਿੰਘ ਜੀ ਨੇ ਆਖਿਆ ਕਿ, "ਇਸ ਤੋਂ ਨਾਂਹ ਘਬਰਾਈਂ, ਇਹ ਗੁਰ-ਖਾਲਸਾ ਹੈ, ਜੋ ਮੇਰੇ ਵਰਗੇ ਲਿੱਦ ਚੁੱਕਣ ਵਾਲੇ ਨੂੰ ਨਵਾਬ ਬਣਾ ਸਕਦੇ ਹਨ ਤਾਂ ਤੇਰੇ ਵਰਗੇ ਦਾਣਾ-ਫੱਕਾ ਵੰਡਣ ਵਾਲੇ ਨੂੰ ਪਾਤਸ਼ਾਹ!"

ਇੱਥੇ ਇਹ ਵੀ ਗੱਲ ਦੱਸਣੀ ਬਣਦੀ ਹੈ ਕਿ ਜਦ ਨਵਾਬ ਕਪੂਰ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਉਨ੍ਹਾਂ ਦੇ ਮਾਮੇ ਸਰਦਾਰ ਬਾਘ ਸਿੰਘ ਪਾਸੋਂ ਲੈ ਕੇ ਆਪਣੇ ਕੋਲ ਰੱਖਣਾ ਚਾਹਿਆ ਤਾਂ ਪੜ੍ਹਿਆ-ਲਿਖਿਆ ਸੂਝਵਾਨ ਜਾਣ ਕੇ ਸਰਦਾਰ ਕਪੂਰ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਦੀ ਡਿਊਟੀ ਸਿੰਘਾਂ ਨੂੰ ਰਸਦ ਅਤੇ ਘੋੜਿਆਂ ਨੂੰ ਦਾਣਾ-ਫੱਕਾ ਆਦਿ ਦੇਣ 'ਤੇ ਨੀਯਤ ਕੀਤੀ ਸੀ। ਸੋ ਅਜਿਹੇ ਨਿਮਰਤਾ ਦੇ ਭਾਵ ਚੰਗੇ ਗੁਣਾਂ ਵਾਲੇ ਸ਼ਖ਼ਸ ਕੋਲੋਂ ਹੀ ਹਾਸਲ ਕੀਤੇ ਜਾ ਸਕਦੇ ਹਨ। ਸੇਵਾ ਭਾਵੇਂ ਘੋੜਿਆਂ ਨੂੰ ਦਾਣਾ-ਫੱਕਾ ਪਾਉਣ ਵਾਲੀ ਹੀ ਕਿਉਂ ਨਾ ਹੋਵੇ, ਸਾਡੇ ਬੱਚਿਆਂ ਨੂੰ ਅਜਿਹੀ ਨਿਮਰਤਾ ਵਾਲੇ ਗੁਣਾਂ ਸਹਿਣਸ਼ੀਲਤਾ ਅਤੇ ਸੇਵਾ-ਭਾਵਨਾ ਦੀ ਸਿੱਖਿਆ ਗੁਰਬਾਣੀ ਤੇ ਗੁਰਮਤਿ ਦੇ ਜਾਣਕਾਰਾਂ ਤੋਂ ਲੈਣੀ ਜ਼ਰੂਰੀ ਬਣਦੀ ਹੈ, ਤਾਂ ਹੀ ਉਹ ਸੇਵਾ-ਭਾਵ ਨਾਲ ਜੁੜ ਕੇ ਚੰਗੇ ਅਗਵਾਈ-ਕਰਤਾ ਬਣ ਸਕਦੇ ਹਨ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਕਈ ਮੁਹਿੰਮਾਂ ਵਿਚ ਭਾਗ ਲੈ ਕੇ ਪੰਥ ਦੀ ਵਾਗਡੋਰ ਸੰਭਾਲੀ ਅਤੇ ਪੰਥ ਨੂੰ ਸਮੇਂ-ਸਮੇਂ 'ਤੇ ਕਈ ਔਕੜਾਂ ਤੋਂ ਬਚਾਇਆ। ਜਦ ਨਾਦਰ ਸ਼ਾਹ ਨੇ ਹਮਲਾ ਕੀਤਾ ਤਾਂ ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ਜਥੇਦਾਰ ਜੱਸਾ ਸਿੰਘ ਜੀ ਨੇ ਨਾਦਰ ਸ਼ਾਹ ਨੂੰ ਸਿੱਖਾਂ ਦੀ ਸ਼ਕਤੀ ਦਾ ਅਹਿਸਾਸ ਕਰਾਇਆ। ਛੋਟੇ ਘੱਲੂਘਾਰੇ ਅਤੇ ਵੱਡੇ ਘੱਲੂਘਾਰੇ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਕਮਾਨ ਸੰਭਾਲੀ। ਖ਼ਾਲਸਾ ਪੰਥ ਦੀ ਸਰਪ੍ਰਸਤੀ ਕਰਦੇ ਹੋਏ ਉਨ੍ਹਾਂ ਕਈ ਔਕੜਾਂ ਭਰੇ ਸਮਿਆਂ ਵਿੱਚੋਂ ਪੰਥ ਨੂੰ ਅਗਵਾਈ ਦਿੱਤੀ। ਅਬਦਾਲੀ ਦੇ ਹਰ ਹਮਲੇ ਦਾ ਮੂੰਹ-ਤੋੜ ਜਵਾਬ ਦਿੱਤਾ, ਪਰ ਸਭ ਤੋਂ ਵੱਡੀ ਗੱਲ ਇਹ ਵੀ ਸੀ ਕਿ ਉਨ੍ਹਾਂ ਸਿੱਖ ਕੌਮ 'ਤੇ ਹੋਏ ਹਮਲਿਆਂ, ਜੰਗਾਂ/ਯੁੱਧਾਂ ਸਮੇਂ ਆਪਣੇ ਨਿੱਤਨੇਮ ਤੇ ਗੁਰਬਾਣੀ ਕੀਰਤਨ ਨੂੰ ਕਦੇ ਵੀ ਨਹੀਂ ਖੁੰਝਾਇਆ। ਔਕੜਾਂ ਭਰੇ ਸਮਿਆਂ ਵਿਚ 'ਆਸਾ ਦੀ ਵਾਰ' ਦਾ ਕੀਰਤਨ ਰੋਜ਼ਾਨਾ ਕੀਤਾ। ਪਰੰਤੂ ਅੱਜ ਸਾਡੀ ਨਵੀਨ ਸਿੱਖ ਪੀੜ੍ਹੀ, ਨੌਜਵਾਨ ਬੱਚੇ-ਬੱਚੀਆਂ ਬਿਨਾ ਕਿਸੇ ਅਜਿਹੇ ਹਾਲਾਤ ਜਿਨ੍ਹਾਂ ਵਿਚ ਸਾਨੂੰ ਵਿਹਾਰਕ ਰੂਪ ਵਿਚ ਜੰਗਾਂ-ਯੁੱਧਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੋਵੇ, ਆਪਣੇ ਅੰਮ੍ਰਿਤ ਵੇਲੇ ਨੂੰ ਖੁੰਝਾਅ ਰਹੇ ਹਨ, ਨਿੱਤਨੇਮ ਨੂੰ ਵਿਸਾਰ ਰਹੇ ਹਨ, ਕੀਰਤਨ ਕਰਨਾ ਤਾਂ ਦੂਰ, ਜੇਕਰ ਕਿਸੇ ਟੀ. ਵੀ. ਚੈਨਲ 'ਤੇ ਕੀਰਤਨ ਚੱਲਦਾ ਵੀ ਹੋਵੇ ਤਾਂ ਉਸ ਨੂੰ ਅਣਗੌਲਿਆਂ ਕਰ ਕੇ ਕੁਝ ਹੋਰ ਦੇਖਣਾ ਪਸੰਦ ਕਰਦੇ ਹਨ। ਅੱਜ ਲੋੜ ਹੈ ਕਿ ਮਾਤਾ ਪਿਤਾ ਉਨ੍ਹਾਂ ਦੀ ਸੁਚੱਜੀ ਅਗਵਾਈ ਕਰ ਕੇ ਖ਼ੁਦ ਅੰਮ੍ਰਿਤ ਵੇਲੇ ਉੱਠ ਕੇ ਨਿਤਨੇਮ ਕਰਨ, ਗੁਰਬਾਣੀ ਗਾਇਨ ਕਰਨ ਅਤੇ ਆਪਣੇ ਬੱਚਿਆਂ ਨੂੰ ਵੀ ਅੰਮ੍ਰਿਤ ਵੇਲੇ

ਦੇ ਮਹੱਤਵ ਤੋਂ ਜਾਣੂ ਕਰਵਾ ਕੇ ਉਨ੍ਹਾਂ ਨੂੰ ਨਾਮ-ਬਾਣੀ ਨਾਲ ਜੋੜਨ। ਤਾਂ ਹੀ ਸਾਡੇ ਬੱਚੇ ਜਥੇਦਾਰ ਜੱਸਾ ਸਿੰਘ ਜੀ ਵਾਂਗ ਹਰ ਮੁਹਾਜ 'ਤੇ ਖੜ੍ਹੇ ਹੋ ਕੇ ਪੰਥ ਤੇ ਦੇਸ਼-ਕੌਮ ਦੀ ਅਗਵਾਈ ਕਰ ਸਕਣਗੇ।

ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਧਰਮ ਦੇ ਨਾਲ-ਨਾਲ ਧਰਮ ਦੇ ਸਦਾਚਾਰਕ ਅਤੇ ਨੈਤਿਕ ਆਦਰਸ਼ਾਂ 'ਤੇ ਚੱਲ ਕੇ ਸਮਾਜ-ਸੇਵਾ ਦਾ ਕਾਰਜ ਵੀ ਕੀਤਾ। ਉਨ੍ਹਾਂ ਨੇ ਸਮਾਜ ਵਿਚ ਇਸਤਰੀਆਂ ਦਾ ਵਿਸ਼ੇਸ਼ ਸਤਿਕਾਰ ਕੀਤਾ। ਉਦਾਹਰਨ ਵਜੋਂ ਜਦ 1761 ਈ. ਵਿਚ ਅਹਿਮਦਸ਼ਾਹ ਅਬਦਾਲੀ ਨੇ ਹਿੰਦੁਸਤਾਨ 'ਤੇ ਹਮਲਾ ਕਰ ਕੇ ਇੱਥੋਂ ਬੇਅੰਤ ਧਨ-ਦੌਲਤ ਅਤੇ ਇੱਥੋਂ ਦੀਆਂ ਬਹੂ-ਬੇਟੀਆਂ ਨੂੰ ਗ਼ੁਲਾਮ ਬਣਾ ਕੇ ਆਪਣੇ ਨਾਲ ਕਾਬਲ ਲਿਜਾ ਰਿਹਾ ਸੀ, ਤਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਉਨ੍ਹਾਂ ਸਾਰੀਆਂ ਇਸਤਰੀਆਂ ਨੂੰ ਛੁਡਾ ਕੇ (ਬਾ-ਇੱਜ਼ਤ) ਉਨ੍ਹਾਂ ਨੂੰ ਵਾਪਸ ਉਨ੍ਹਾਂ ਦੇ ਘਰਾਂ ਵਿਚ ਪਹੁੰਚਾਇਆ। ਇੱਥੋਂ ਤਕ ਕਿ ਅਬਦਾਲੀ ਦਾ ਜਰਨੈਲ ਜਹਾਨ ਖ਼ਾਨ ਜਦ ਸਿੰਘਾਂ ਹੱਥੋਂ ਮਾਰ ਖਾ ਕੇ ਆਪਣੀ ਬੇਗਮ ਨੂੰ ਵੀ ਛੱਡ ਕੇ ਭੱਜ ਗਿਆ ਤਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਤੇ ਹੋਰ ਸਿੰਘਾਂ ਨੇ ਬੇਗਮ ਨੂੰ ਬਾ-ਇੱਜ਼ਤ ਆਦਰ-ਸਤਿਕਾਰ ਨਾਲ ਜੰਮੂ ਪਹੁੰਚਾਇਆ। ਅੱਜ ਦੇ ਯੁੱਗ ਵਿਚ ਪੱਛਮੀ ਪ੍ਰਭਾਵ ਨੇ ਇਸਤਰੀ ਦੇ ਸਤਿਕਾਰ ਨੂੰ ਕਈ ਪੱਖਾਂ ਤੋਂ ਘਟਾਇਆ ਹੈ, ਜਿਸ ਕਾਰਨ ਅਜੋਕੇ ਨੌਜਵਾਨ ਵਰਗ ਦੀ ਇਸਤਰੀ ਪ੍ਰਤੀ ਸੋਚ ਅਤੇ ਮਾਨਸਿਕ ਸਥਿਤੀ ਨੂੰ ਗ਼ਲਤ ਬਿਰਤੀਆਂ ਵੱਲ ਪ੍ਰੇਰਿਤ ਕੀਤਾ ਹੈ। ਗੁਰਮਤਿ ਦੀ ਦ੍ਰਿਸ਼ਟੀ ਤੋਂ "ਪਰ ਬੇਟੀ ਕੋ ਬੇਟੀ ਜਾਨੈ, ਪਰ ਇਸਤਰੀ ਕੋ ਮਾਤ ਬਖਾਨੈ" ਵਾਲੀ ਸੋਚ ਸਾਡੇ ਅੰਦਰ ਤਾਂ ਹੀ ਪ੍ਰਬਲ ਹੋ ਸਕੇਗੀ ਜੇਕਰ ਅਸੀਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵਰਗੀ ਸ਼ਖ਼ਸੀਅਤ ਨੂੰ ਆਪਣਾ ਆਦਰਸ਼ ਬਣਾਵਾਂਗੇ। ਇਸ ਨਾਲ ਸਮਾਜ ਵਿਚ ਡਿੱਗ ਰਹੀਂ ਇਸਤਰੀ ਦੀ ਦਸ਼ਾ ਨੂੰ ਉੱਚਾ ਚੁੱਕਣ ਵਿਚ ਵੀ ਬਲ ਮਿਲੇਗਾ।

ਜਥੇਦਾਰ ਜੱਸਾ ਸਿੰਘ ਜੀ ਵਰਗੀ ਸ਼ਖ਼ਸੀਅਤ ਨੇ ਪੰਥ ਪ੍ਰਤੀ ਜੋ ਬਹੁ-ਪ੍ਰਕਾਰੀ ਦੇਣਾਂ ਦਿੱਤੀਆਂ ਉਨ੍ਹਾਂ ਦੀ ਗੱਲ ਕਿਸੇ ਇਕ ਮਜਮੂਨ ਵਿਚ ਕਰਨੀ ਸੰਭਵ ਨਹੀਂ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਸੋਚ, ਸਿਰੜ, ਬਹਾਦਰੀ, ਦਲੇਰੀ, ਪੰਥ-ਪ੍ਰਸਤੀ, ਸੇਵਾ-ਭਾਵਨਾ, ਨਿਮਰਤਾ, ਗੁਰਸਿੱਖੀ, ਯੁੱਧ ਕਲਾ, ਰਣਨੀਤੀ, ਕੂਟਨੀਤੀ ਆਦਿ ਅਨੇਕਾਂ ਹੀ ਅਜਿਹੀਆਂ ਗੱਲਾਂ ਤੇ ਗੁਣ ਹਨ ਜੋ ਕਿ ਸਾਡੇ ਨੌਜਵਾਨ ਵਰਗ ਲਈ ਪ੍ਰੇਰਨਾਦਾਇਕ ਹਨ, ਪਰ ਸ਼ਰਤ ਇਹ ਹੈ ਕਿ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਜੀਵਨ ਨੂੰ ਪੜ੍ਹਿਆ-ਵਾਚਿਆ ਤੇ ਮਹਿਸੂਸ ਕੀਤਾ ਜਾਵੇ। ਅਜਿਹੇ ਕੌਮੀ ਆਗੂ ਦੇ ਅਸੀਂ ਵਾਰਸ ਤਾਂ ਹੀ ਬਣ ਸਕਦੇ ਹਾਂ ਜੇਕਰ ਅਸੀਂ ਖ਼ੁਦ ਅਜਿਹੇ ਨਾਇਕ ਨੂੰ ਸਮਝਣ ਦਾ ਯਤਨ ਕਰੀਏ ਅਤੇ ਆਪਣੇ ਬੱਚਿਆਂ ਨੂੰ ਸਮਝਾਈਏ। ਗੱਲੀਂ-ਬਾਤੀਂ ਭਾਵੇਂ ਅਸੀਂ ਜਿੰਨੇ ਮਰਜੀ ਗੁਣਗਾਨ ਕਰ ਲਈਏ, ਪਰ ਅਸਲ ਗੱਲ ਉਦੋਂ ਹੀ ਬਣੇਗੀ ਜਦ ਅਸੀਂ ਆਪਣਾ ਜੀਵਨ ਅਜਿਹੇ ਨਾਇਕ ਨੂੰ ਦਿਲੀ ਭਾਵਨਾ ਨਾਲ ਸਮਰਪਿਤ ਕਰਾਂਗੇ।

ਭਾਵੇਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ 20 ਅਕਤੂਬਰ, 1783 ਈ. ਨੂੰ ਸ੍ਰੀ ਅੰਮ੍ਰਿਤਸਰ ਵਿਖੇ ਅਕਾਲ ਚਲਾਣਾ ਕਰ ਗਏ, ਪਰ ਪੰਥਕ-ਕਾਰਜਾਂ ਕਰਕੇ ਉਨ੍ਹਾਂ ਨੂੰ ਅਸੀਂ ਆਪਣੀਆਂ ਸਿਮ੍ਰਤੀਆਂ ਵਿਚ ਸਦਾ ਲਈ ਵਸਾਇਆ ਹੋਇਆ ਹੈ, ਜਿਸ ਕਾਰਨ ਅਸੀਂ ਇਸ ਮਹਾਨ ਸ਼ਖ਼ਸੀਅਤ ਦਾ 300-ਸਾਲਾ ਜਨਮ ਦਿਵਸ ਮਨਾ ਰਹੇ ਹਾਂ। ਸਾਡੇ ਵੱਲੋਂ ਉਨ੍ਹਾਂ ਦੀ ਤੀਜੀ ਜਨਮ-ਸ਼ਤਾਬਦੀ ਮਨਾਉਣੀ ਤਾਂ ਹੀ ਸਫ਼ਲ ਹੋਵੇਗੀ ਜੇਕਰ ਅਸੀਂ ਤੇ ਸਾਡੇ ਬੱਚੇ ਗੁਣਾਤਮਕ ਪੱਖੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਵਰਗੇ ਬਣ ਕੇ ਅਜੋਕੇ ਸਮਾਜ ਵਿਚ ਵਿਚਰਨ ਦੇ ਯੋਗ ਹੋਣਗੇ। ਫਿਰ ਅਸਲ ਅਰਥਾਂ ਵਿਚ ਅਸੀਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੇ ਵਾਰਸ ਬਣ ਸਕਾਂਗੇ।

***




# ਅਬਦਾਲੀ ਨੂੰ ਵੰਗਾਰਣ ਵਾਲਾ ਯੋਧਾ : ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਸ. ਸੁਖਦੇਵ ਸਿੰਘ ਖੁਰਮਣੀਆ



'ਘੱਲੂਘਾਰਾ' ਸ਼ਬਦ ਦੇ ਅਰਥ ਹਨ ਤਬਾਹੀ, ਗਾਰਤੀ, ਸਰਵਨਾਸ਼ ਆਦਿ ਪਰ ਸਿੱਖ ਚਿੰਤਨ ਵਿਚ ਇਸ ਸ਼ਬਦ ਦਾ ਜ਼ਿਕਰ ਆਉਂਦਿਆਂ ਹੀ ਉਨ੍ਹਾਂ ਅੱਤ ਭੀਹਾਵਲੇ ਪਲਾਂ ਦੀ ਯਾਦ ਤਾਜ਼ਾ ਹੋ ਜਾਂਦੀ ਹੈ ਜਦੋਂ ਸਮੇਂ ਦੀਆਂ ਨਿਰਦਈ ਤਾਕਤਾਂ ਵੱਲੋਂ 'ਪ੍ਰਮਾਤਮ ਕੀ ਮੌਜ 'ਚੋਂ ਪ੍ਰਗਟੀ ਫ਼ੌਜ' ਖ਼ਾਲਸਾ ਪੰਥ ਨੂੰ ਸੰਸਾਰ ਦੇ ਨਕਸ਼ੇ ਤੋਂ ਸਦਾ ਲਈ ਮੇਟ ਦੇਣ ਦੀਆਂ ਅਸਫਲ ਕੋਸ਼ਿਸ਼ਾਂ ਕੀਤੀਆਂ ਗਈਆਂ। ਵੱਡਾ ਘੱਲੂਘਾਰਾ ਅਠਾਰ੍ਹਵੀਂ ਸਦੀ ਦੇ ਸਿੱਖ ਇਤਿਹਾਸ ਦੀਆਂ ਪ੍ਰਮੁੱਖ ਘਟਨਾਵਾਂ ਵਿੱਚੋਂ ਇੱਕ ਹੈ। ਭਾਵੇਂ 1746 ਵਿਚ ਛੋਟੇ ਘੱਲੂਘਾਰੇ ਤੋਂ ਬਾਅਦ ਵੀ ਪੰਜਾਬ ਵਿੱਚੋਂ ਸਿੱਖਾਂ ਦੇ ਖ਼ਤਮ ਹੋ ਜਾਣ ਦੀਆਂ ਅਫਵਾਹਾਂ ਫੈਲ ਗਈਆਂ ਸਨ ਪਰ 5 ਫਰਵਰੀ 1762 ਨੂੰ ਵਾਪਰੇ ਵੱਡੇ ਘੱਲੂਘਾਰੇ ਨੂੰ ਸਿੱਖ ਇਤਿਹਾਸ ਅੰਦਰ ਇੱਕ ਹੀ ਦਿਨ ਵਿਚ ਹੋਏ ਸਭ ਤੋਂ ਵੱਡੇ ਜਾਨੀ ਨੁਕਸਾਨ ਦੇ ਤੌਰ 'ਤੇ ਯਾਦ ਕੀਤਾ ਜਾਂਦਾ ਹੈ। ਇਸ ਦਿਨ ਅਹਿਮਦ ਸ਼ਾਹ ਅਬਦਾਲੀ, ਸੂਬਾ ਸਰਹੰਦ, ਨਵਾਬ ਮਲੇਰਕੋਟਲਾ ਅਤੇ ਦੀਵਾਨ ਰਾਏਕੋਟ ਦੀਆਂ ਸਾਂਝੀਆਂ ਫ਼ੌਜਾਂ ਵੱਲੋਂ ਲਗਭਗ 30 ਹਜ਼ਾਰ ਸਿੰਘ, ਸਿੰਘਣੀਆਂ ਅਤੇ ਬੱਚਿਆਂ ਨੂੰ ਸ਼ਹੀਦ ਕਰ ਦਿੱਤਾ ਗਿਆ ਸੀ।

ਜੇਕਰ ਇਸ ਘਟਨਾ ਦੇ ਪਿਛੋਕੜ 'ਤੇ ਝਾਤ ਮਾਰੀ ਜਾਵੇ ਤਾਂ ਅਬਦਾਲੀ ਦੇ ਹਰ ਹਮਲੇ ਸਮੇਂ ਸਿੰਘਾਂ ਨੇ ਆਪਣੀ ਗੁਰੀਲਾ ਯੁੱਧ-ਨੀਤੀ ਰਾਹੀਂ ਨਾ ਸਿਰਫ ਉਸ ਦੀ ਫ਼ੌਜ ਦਾ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੀ ਕੀਤਾ ਸੀ ਸਗੋਂ ਅਫਗਾਨ ਸੈਨਿਕਾਂ ਵੱਲੋਂ ਭਾਰਤ ਦੇ ਵੱਖ-ਵੱਖ ਹਿੱਸਿਆਂ ਤੋਂ ਕੈਦ ਕਰਕੇ ਕਾਬਲ ਦੇ ਬਜ਼ਾਰਾਂ ਵਿੱਚ ਵੇਚਣ ਲਈ ਲਿਜਾਈਆਂ ਜਾ ਰਹੀਆਂ ਹਜ਼ਾਰਾਂ ਅਬਲਾ ਭਾਰਤੀ ਇਸਤਰੀਆਂ ਨੂੰ ਵੀ ਉਸ ਦੇ ਕਬਜ਼ੇ 'ਚੋਂ ਛੁਡਾ ਕੇ ਬਾਇੱਜ਼ਤ ਘਰੋ-ਘਰੀ ਪਹੁੰਚਾਇਆ ਸੀ। ਜਦੋਂ ਭਾਰਤ ਦੇ ਵੱਖ-ਵੱਖ ਹਿੱਸਿਆਂ ਦੇ ਜ਼ਿਆਦਾਤਰ ਬਾਦਸ਼ਾਹ/ਰਾਜੇ ਅਬਦਾਲੀ ਦੀ ਗੁਲਾਮੀ ਦਾ ਸੰਗਲ ਗਲ ਵਿਚ ਪਵਾਉਣ ਲਈ ਹੱਥ ਜੋੜੀ ਤੇ ਸਿਰ ਝੁਕਾਈ ਖੜ੍ਹੇ ਸਨ, ਉਸ ਸਮੇਂ ਖ਼ਾਲਸਾ ਹੀ ਸੀ ਜੋ ਕਾਬਲ ਤੇ ਦਿੱਲੀ ਦਰਮਿਆਨ ਹਰ ਸਮੇਂ ਅਫ਼ਗਾਨ ਫ਼ੌਜਾਂ ਦਾ ਖੁਰਾ ਨੱਪਦਾ ਫਿਰਦਾ ਸੀ। ਸਿੰਘਾਂ ਦੀ ਚੜ੍ਹਦੀ ਕਲਾ ਵਾਲੀ ਮਾਨਸਿਕਤਾ ਦਾ ਆਲਮ ਅਜਿਹਾ ਸੀ ਕਿ ਆਪਣੇ ਸਮੇਂ ਦੀਆਂ ਸਿਰਮੌਰ ਤਾਕਤਾਂ 'ਚੋਂ ਇੱਕ ਅਬਦਾਲੀ ਜਿਸ ਦੀ ਆਮਦ ਬਾਰੇ ਸੁਣਦਿਆਂ ਹੀ ਲਾਹੌਰ, ਸਰਹੰਦ ਆਦਿ ਸੂਬਿਆਂ ਦੇ ਹਾਕਮ ਸ਼ਹਿਰ ਛੱਡ ਕੇ ਦੌੜ ਜਾਇਆ ਕਰਦੇ ਸਨ, ਜਿਸ ਨੂੰ ਦਿੱਲੀ ਦੇ ਬਾਦਸ਼ਾਹ ਬੇ-ਵਸੀ ਦੀ ਹਾਲਤ ਵਿਚ ਆਪਣੀਆਂ ਭੈਣਾਂ ਤੇ ਬੇਟੀਆਂ ਦੇ ਡੋਲੇ ਪੇਸ਼ ਕਰਦੇ ਸਨ ਜੋ ਭਾਰਤ ਦੇ ਕਈ ਵੱਡੇ ਮੰਦਰਾਂ 'ਚੋਂ ਬੇ-ਰੋਕ-ਟੋਕ ਕੀਮਤੀ ਖਜ਼ਾਨਾ ਚੁੱਕ ਕੇ ਲੈ ਜਾਇਆ ਕਰਦਾ ਸੀ ਜੋ ਤਿੰਨ ਲੱਖ ਦੇ ਲਗਭਗ ਗਿਣਤੀ ਵਾਲੀ ਵਿਸ਼ਾਲ ਮਰਾਠਾ ਫ਼ੌਜ ਨੂੰ ਆਹਮੋ-ਸਾਹਮਣੇ ਯੁੱਧ ਵਿਚ ਚਿੱਤ ਕਰ ਚੁੱਕਾ ਸੀ। ਸਿੰਘ ਉਸ ਨੂੰ ਕਾਬਲੀ ਬਿੱਲਾ ਕਿਹਾ ਕਰਦੇ ਸਨ। ਦੂਜੇ ਪਾਸੇ ਉਸ ਸਮੇਂ

ਦੇ ਭਾਰਤ ਦੀ ਰਾਜਸੀ ਗੈਰਤ ਦੇ ਦੀਵਾਲੀਏਪਣ 'ਤੇ ਝਾਤ ਮਾਰੀਏ ਤਾਂ ਅਬਦਾਲੀ ਦੀ ਚੜ੍ਹਤ ਤੋਂ ਭਾਰਤੀ ਹਾਕਮ ਇਸ ਕਦਰ ਭੈਭੀਤ ਸਨ ਕਿ ਆਪਣੇ ਤੀਜੇ ਹਮਲੇ ਸਮੇਂ ਲਾਹੌਰ ਬੈਠੇ ਅਬਦਾਲੀ ਨੇ ਦਿੱਲੀ ਦਰਬਾਰ ਕੋਲੋਂ ਘੱਗਰ ਤੱਕ ਦੇ ਇਲਾਕਿਆਂ ਦਾ ਕਬਜ਼ਾ ਬਿਨਾਂ ਲੜਾਈ ਦੇ ਸਿਰਫ ਚਿੱਠੀ- ਪੱਤਰ ਰਾਹੀਂ ਡਰਾ ਧਮਕਾ ਕੇ ਹੀ ਹਾਸਲ ਕਰ ਲਿਆ ਸੀ। ਅਬਦਾਲੀ ਦੇ ਪੰਜਵੇਂ ਹਮਲੇ ਵੇਲੇ ਦਿੱਲੀ ਤੋਂ ਵਾਪਸੀ ਸਮੇਂ ਜਦ ਉਸ ਪਾਸ ਲੁੱਟ ਦਾ ਮਾਲ ਤੇ ਕੈਦੀ ਇਸਤਰੀਆਂ ਨੂੰ ਕਾਬਲ ਲਿਜਾਣ ਲਈ ਲੋੜੀਂਦੇ ਸਾਧਨ ਨਹੀਂ ਸਨ ਤਾਂ ਦਿੱਲੀ ਦੇ ਬਾਦਸ਼ਾਹ ਨੇ ਨਾ ਸਿਰਫ ਆਪਣੀ ਪਰਜਾ ਦੇ ਜਾਨਵਰ ਖੋਹ ਕੇ ਉਸ ਨੂੰ ਦਿੱਤੇ ਸਗੋਂ ਆਪਣੇ ਦਰਬਾਰੀਆਂ ਦੇ ਅਤੇ ਆਪਣੇ ਨਿੱਜੀ ਦਸਤੇ ਦੇ ਘੋੜੇ ਵੀ ਉਸ ਦੀ ਸੇਵਾ ਵਿਚ ਪੇਸ਼ ਕਰ ਦਿੱਤੇ ਸਨ। ਲੱਗਭਗ ਤੀਹ ਹਜ਼ਾਰ ਊਠ, ਹਾਥੀ, ਘੋੜਿਆਂ ਉੱਪਰ ਲੁੱਟ ਦਾ ਮਾਲ ਲੱਦ ਕੇ ਅਬਦਾਲੀ ਜਦ ਦਿੱਲੀ ਤੋਂ ਤੁਰਿਆ ਤਾਂ ਉਸ ਨੂੰ ਵਿਦਾ ਕਰਨ ਆਏ ਦਿੱਲੀ ਦੇ ਸਿਪਾਹੀ ਅਤੇ ਉਸ ਦੇ ਆਪਣੇ ਸਿਪਾਹੀ ਪੈਦਲ ਚੱਲ ਰਹੇ ਸਨ, ਕਿਉਂਕਿ ਸਾਰੇ ਘੋੜੇ ਲੁੱਟ ਦਾ ਮਾਲ ਲੱਦਣ ਲਈ ਵਰਤ ਲਏ ਗਏ ਸਨ। ਇਸ ਕਾਫਲੇ ਨੂੰ ਵੀ ਦਿੱਲੀ ਤੋਂ ਕਾਬਲ ਤੱਕ ਜਾਂਦਿਆਂ ਜੇ ਕਿਸੇ ਮੁਸ਼ਕਿਲ ਨਾਲ ਦੋ-ਚਾਰ ਹੋਣਾ ਪਿਆ ਤਾਂ ਉਹ ਸਿਰਫ ਗੁਰੂ ਦਾ ਖ਼ਾਲਸਾ ਹੀ ਸੀ।

ਸਿੰਘਾਂ ਦੀ ਗੁਰੀਲਾ ਯੁੱਧ-ਨੀਤੀ ਤੋਂ ਪਰੇਸ਼ਾਨ ਅਬਦਾਲੀ ਕਈ ਵਾਰ ਆਪਣੀ ਖਿਝ ਨੂੰ ਜੱਗ-ਜ਼ਾਹਰ ਕਰਦਿਆਂ ਕਹਿ ਚੁੱਕਾ ਸੀ ਕਿ ਕਾਸ਼! ਮੈਨੂੰ ਇਨ੍ਹਾਂ ਨਾਲ ਆਹਮੋ-ਸਾਹਮਣੇ ਯੁੱਧ ਕਰਨ ਦਾ ਇੱਕ ਮੌਕਾ ਮਿਲ ਜਾਵੇ ਤਾਂ ਮੈਂ ਇਸ ਮੁਸੀਬਤ ਨੂੰ ਹਮੇਸ਼ਾਂ ਲਈ ਖ਼ਤਮ ਕਰ ਦਿਆਂ। ਸਿੰਘਾਂ ਦਾ ਮਕਸਦ ਸਿਰਫ ਅਬਦਾਲੀ ਦੇ ਖ਼ਜ਼ਾਨੇ ਨੂੰ ਲੁੱਟਣਾ ਹੀ ਨਹੀਂ ਸੀ। ਆਪਣੇ ਅਖੀਰਲੇ ਹਮਲਿਆਂ ਤੱਕ ਅਬਦਾਲੀ ਭਾਰਤ ਨੂੰ ਲੁੱਟਣ ਹਿੱਤ ਪੰਜਾਬ ਵਿੱਚੋਂ ਬੇ-ਰੋਕ-ਟੋਕ ਲਾਂਘੇ ਲਈ ਸਿੱਖ ਸਰਦਾਰਾਂ ਨਾਲ ਬੈਠ ਕੇ ਗੱਲਬਾਤ ਕਰਨ ਨੂੰ ਤਰਸਦਾ ਰਿਹਾ ਪਰ ਖ਼ਾਲਸੇ ਦੀ ਉੱਚ ਆਦਰਸ਼ਾਂ ਵਾਲੀ ਪਰਉਪਕਾਰੀ ਸੋਚ ਅਫ਼ਗਾਨੀ ਫ਼ੌਜ ਨੂੰ ਕਿਸੇ ਹੋਰ ਦੀ ਲੁੱਟਮਾਰ ਦੀ ਵੀ ਇਜਾਜ਼ਤ ਨਹੀਂ ਸੀ ਦਿੰਦੀ।

ਉਪਰੋਕਤ ਭੂਮਿਕਾ ਦਾ ਮਕਸਦ ਇਹ ਦੱਸਣਾ ਹੈ ਕਿ ਵੱਡੇ ਘੱਲੂਘਾਰੇ ਦੀ ਦਿਲ-ਕੰਬਾਊ ਘਟਨਾ ਨੂੰ ਸਿੱਖ ਨਸਲਕੁਸ਼ੀ ਦੀ ਕੋਸ਼ਿਸ਼ ਦੇ ਨਾਲ-ਨਾਲ 'ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥' ਦਾ ਹੋਕਾ ਬੁਲੰਦ ਕਰਨ ਵਾਲੇ ਗੁਰੂ ਦੇ ਸਿੱਖਾਂ ਵੱਲੋਂ ਸਮਕਾਲੀ ਭਾਰਤੀ ਰਾਜਨੀਤਕ ਸਫਾਂ ਵਿਚ ਛਾਈ ਮੁਰਦੇਹਾਣੀ ਨੂੰ ਖ਼ਤਮ ਕਰਨ, ਬੇਗ਼ੈਰਤ ਤੇ ਸਾਹਸੱਤਹੀਣ ਰਾਜਸੀ ਦਸ਼ਾ ਨੂੰ ਢਾਰਸ ਦੇਣ ਲਈ ਦਿੱਤੀ ਆਹੂਤੀ ਦੀ ਅਦਭੁੱਤ ਗਾਥਾ ਦੇ ਤੌਰ 'ਤੇ ਵੀ ਦੇਖਿਆ ਜਾਣਾ ਬਣਦਾ ਹੈ।

1761 ਦੇ ਸ਼ੁਰੂ ਵਿਚ ਪਾਣੀਪਤ ਦੇ ਸਥਾਨ 'ਤੇ ਮਰਾਠਾ ਤਾਕਤ ਨੂੰ ਕੁਚਲਣ ਤੋਂ ਬਾਅਦ ਸਮੁੱਚੇ ਭਾਰਤ ਵਿਚ ਅਬਦਾਲੀ ਦਾ ਸਾਹਮਣਾ ਕਰਨ ਲਈ ਜੇ ਕੋਈ ਬਚਿਆ ਸੀ ਤਾਂ ਉਹ ਸੀ ਖ਼ਾਲਸਾ। ਅਬਦਾਲੀ ਪੰਜਾਬ ਅੰਦਰ ਆਪਣੇ ਫ਼ੌਜਦਾਰਾਂ ਦੀਆਂ ਨਿਯੁਕਤੀਆਂ ਕਰਕੇ ਕਾਬਲ ਪਹੁੰਚਿਆ ਹੀ ਸੀ ਕਿ ਆਏ ਦਿਨ ਉਸ ਨੂੰ ਪੰਜਾਬ ਵਿਚ ਸਿੰਘਾਂ ਦੀ ਚੜ੍ਹਤ ਦੀਆਂ ਖ਼ਬਰਾਂ ਮਿਲਣੀਆਂ ਸ਼ੁਰੂ ਹੋ ਗਈਆਂ। 'ਤਹਿਮਾਸਨਾਮਾ' ਦਾ ਕਰਤਾ ਤਹਿਮਾਸ ਖਾਨ ਮਿਸਕੀਨ ਲਿਖਦਾ ਹੈ ਕਿ ਸਿੰਘਾਂ ਨੇ ਅਫ਼ਗਾਨ ਅਧਿਕਾਰੀਆਂ ਨੂੰ ਪੰਜਾਬ ਵਿੱਚੋਂ ਇਉਂ ਕੱਢ ਮਾਰਿਆ ਸੀ ਜਿਵੇਂ ਦੁੱਧ ਵਿੱਚੋਂ ਡਿੱਗੀ ਮੱਖੀ ਨੂੰ ਬਾਹਰ ਸੁੱਟੀਦਾ ਹੈ। ਅਬਦਾਲੀ ਨੇ ਆਪਣੇ ਇੱਕ ਕਾਬਲ ਜਰਨੈਲ ਨੂਰਦੀਨ ਖਾਨ ਨੂੰ ਵੱਡੀ ਸੈਨਿਕ ਸ਼ਕਤੀ ਦੇ ਕੇ ਸਿੰਘਾਂ ਦਾ ਮੁਕਾਬਲਾ ਕਰਨ ਲਈ ਪੰਜਾਬ ਵੱਲ ਤੋਰਿਆ। ਨੂਰਦੀਨ ਦੀ ਫ਼ੌਜ ਵੱਲੋਂ ਚਨਾਬ ਦਰਿਆ ਪਾਰ ਕਰਦਿਆਂ ਹੀ ਸਰਦਾਰ ਚੜ੍ਹਤ ਸਿੰਘ ਦੀ ਅਗਵਾਈ ਵਿਚ ਸਿੰਘਾਂ ਨੇ ਉਸ 'ਤੇ ਹਮਲਾ ਕਰ ਦਿੱਤਾ, ਨੂਰਦੀਨ ਫ਼ੌਜ ਸਮੇਤ ਭੱਜ ਕੇ ਸਿਆਲਕੋਟ ਦੇ ਕਿਲ੍ਹੇ ਵਿਚ ਜਾ ਵੜਿਆ ਅਤੇ ਓਥੋਂ ਇਕ ਮੰਗਤੇ ਦਾ ਭੇਸ ਧਾਰ ਕੇ ਵਾਪਸ ਕਾਬਲ ਭੱਜਣ ਵਿਚ ਕਾਮਯਾਬ ਹੋ ਗਿਆ।



ਇਧਰ ਸੰਨ 1761 ਦੀ ਦੀਵਾਲੀ 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਏ ਸਰਬੱਤ ਖ਼ਾਲਸਾ ਸਮਾਗਮ ਵਿਚ ਗੁਰਮਤਾ ਪਾਸ ਕੀਤਾ ਗਿਆ ਕਿ ਅਬਦਾਲੀ ਦੇ ਅਧਿਕਾਰੀਆਂ ਦੇ ਨਾਲ-ਨਾਲ ਉਨ੍ਹਾਂ ਸਥਾਨਕ ਲੋਕਾਂ ਨੂੰ ਵੀ ਸੋਧਿਆ ਜਾਵੇ ਜੋ ਅਸਿੱਧੇ ਰੂਪ ਵਿਚ ਉਸ ਦੀ ਮਦਦ ਕਰਦੇ ਹਨ। ਇਨ੍ਹਾਂ ਵਿਚ ਸਭ ਤੋਂ ਉਪਰ ਨਾਮ ਜੰਡਿਆਲੇ ਦੇ ਨਿਰੰਜਨੀਏ ਮਹੰਤ ਆਕਿਲ ਦਾਸ ਦਾ ਸੀ। ਜਦ ਇਸ ਦੀ ਭਿਣਕ ਆਕਿਲ ਦਾਸ ਨੂੰ ਪਈ ਤਾਂ ਉਸ ਨੇ ਤੇਜ਼ ਰਫਤਾਰ ਹਰਕਾਰਾ ਭੇਜ ਕੇ ਅਬਦਾਲੀ ਨੂੰ ਮਦਦ ਲਈ ਗੁਹਾਰ ਲਗਾਈ। ਓਧਰ ਆਪਣੇ ਜਰਨੈਲ ਨੂਰਦੀਨ ਦੀ ਦੁਰਦਸ਼ਾ ਤੋਂ ਭੜਕਿਆ ਅਬਦਾਲੀ ਪਹਿਲਾਂ ਹੀ ਭਾਰੀ ਫ਼ੌਜ ਸਮੇਤ ਪੰਜਾਬ ਵੱਲ ਚੱਲ ਚੁੱਕਾ ਸੀ। ਆਕਿਲ ਦਾਸ ਦਾ ਹਰਕਾਰਾ ਉਸ ਨੂੰ ਰੋਹਤਾਸ ਦੇ ਸਥਾਨ 'ਤੇ ਮਿਲਿਆ ਜਿਸ ਤੋਂ ਬਾਅਦ ਉਹ ਹੋਰ ਵੀ ਤੇਜ਼ੀ ਨਾਲ ਪੰਜਾਬ ਵੱਲ ਵਧਣ ਲੱਗਾ। ਅਬਦਾਲੀ ਦੇ ਹਮਲੇ ਦੀ ਜਾਣਕਾਰੀ ਮਿਲਦਿਆਂ ਹੀ ਸਿੰਘ ਆਪਣੇ ਪਰਿਵਾਰਾਂ ਸਮੇਤ ਮਾਝੇ ਤੇ ਦੁਆਬੇ ਦੇ ਇਲਾਕੇ ਖਾਲੀ ਕਰਕੇ ਸਤਲੁੱਜ ਤੋਂ ਪਾਰ ਚਲੇ ਗਏ। ਇਸ ਵਾਰ ਸਿੰਘ ਆਪਣੇ ਪਰਿਵਾਰਾਂ ਨੂੰ ਵੀ ਇਸ ਲਈ ਨਾਲ ਲੈ ਗਏ ਸਨ ਕਿਉਂਕਿ ਉਹ ਜਾਣਦੇ ਸਨ ਕਿ ਅਬਦਾਲੀ ਦੇ ਇਸ ਹਮਲੇ ਦਾ ਮਕਸਦ ਸਿਰਫ ਸਿੱਖ ਸ਼ਕਤੀ ਨੂੰ ਖ਼ਤਮ ਕਰਨਾ ਹੀ ਸੀ। ਵੱਡੀ ਗਿਣਤੀ ਵਿਚ ਸਿੱਖ ਪਰਿਵਾਰ ਗੁਰਮ ਪਿੰਡ ਦੀ ਜੂਹ ਵਿਚ ਇਕੱਤਰ ਹੋ ਚੁੱਕੇ ਸਨ।

ਅਬਦਾਲੀ ਨੇ ਬੇਹੱਦ ਚਲਾਕੀ ਭਰੀ ਚਾਲ ਚਲੀ। ਉਸ ਨੇ ਅੰਮ੍ਰਿਤਸਰ ਉੱਪਰ ਹਮਲਾ ਕੀਤਾ ਤੇ ਓਥੇ ਕਾਫੀ ਨੁਕਸਾਨ ਕਰਕੇ ਵਾਪਸ ਲਾਹੌਰ ਚਲਾ ਗਿਆ। ਅਬਦਾਲੀ ਦੀ ਲਾਹੌਰ ਵਾਪਸੀ ਸਿੰਘਾਂ ਨੂੰ ਭੁਲੇਖਾ ਪਾਉਣ ਦੀ ਇੱਕ ਚਾਲ ਸੀ ਜਿਸ ਵਿਚ ਉਹ ਕਾਫੀ ਹੱਦ ਤੱਕ ਕਾਮਯਾਬ ਵੀ ਹੋ ਗਿਆ ਸੀ। ਇਸੇ ਦੌਰਾਨ ਉਸ ਨੇ ਸਰਹੰਦ, ਮਲੇਰਕੋਟਲਾ ਆਦਿ ਫ਼ੌਜਦਾਰਾਂ ਨੂੰ ਆਪਣੀ ਅਗਲੀ ਚਾਲ ਦੀ ਜਾਣਕਾਰੀ ਭੇਜ ਦਿੱਤੀ ਸੀ। ਫਿਰ ਅਚਾਨਕ ਅਬਦਾਲੀ ਆਪਣੀ ਫ਼ੌਜ ਸਮੇਤ ਲਾਹੌਰ ਤੋਂ ਚੱਲ ਪਿਆ। ਉਹ ਸਿੰਘਾਂ ਨਾਲ ਸਿੱਧੀ ਲੜਾਈ ਕਰਨ ਲਈ ਇਸ ਕਦਰ ਉਤਾਵਲਾ ਸੀ ਕਿ ਆਮ ਤੌਰ 'ਤੇ ਇਕ ਦਿਨ ਵਿਚ 20-30 ਕਿਲੋਮੀਟਰ ਸਫ਼ਰ ਕਰਨ ਵਾਲੀ ਅਫ਼ਗਾਨ ਫ਼ੌਜ 200 ਕਿਲੋਮੀਟਰ ਤੋਂ ਵੀ ਵੱਧ ਸਫ਼ਰ ਸਿਰਫ ਦੋ ਦਿਨਾਂ ਵਿਚ ਤਹਿ ਕਰਕੇ ਸਿੰਘਾਂ ਤੱਕ ਪਹੁੰਚ ਗਈ। ਹਾਲਾਂਕਿ ਇਸ ਦੌਰਾਨ ਉਨ੍ਹਾਂ ਨੂੰ ਦੋ ਦਰਿਆ ਵੀ ਪਾਰ ਕਰਨੇ ਪਏ ਸਨ।

ਜਦ ਤੱਕ ਸਿੱਖ ਜਰਨੈਲਾਂ ਨੂੰ ਅਬਦਾਲੀ ਦੀ ਆਮਦ ਬਾਰੇ ਖ਼ਬਰ ਮਿਲੀ ਤਦ ਤੱਕ ਅਬਦਾਲੀ ਉਨ੍ਹਾਂ ਦੇ ਕਾਫੀ ਕਰੀਬ ਆ ਚੁੱਕਾ ਸੀ। ਸਿੱਖ ਜਥੇ ਅੰਦਰ ਵੱਡੀ ਗਿਣਤੀ ਵਿਚ ਇਸਤਰੀਆਂ, ਬੱਚੇ ਅਤੇ ਬਜ਼ੁਰਗ ਸਨ। ਘੋੜੇ ਵੀ ਸਿਰਫ ਸ਼ਸਤਰਧਾਰੀ ਸਿੰਘਾਂ ਜੋਗੇ ਹੀ ਸਨ। ਜ਼ਿਆਦਾਤਰ ਮੌਕਿਆਂ 'ਤੇ ਲੜਾਈ ਦੀ ਢਾਈ ਫੱਟ ਵਾਲੀ ਨੀਤੀ ਅਪਨਾਉਣ ਵਾਲੇ ਸਿੰਘਾਂ ਪਾਸ ਅਬਦਾਲੀ ਦੀ ਵੱਡੀ ਗਿਣਤੀ ਵਾਲੀ ਜਾਬਤਾਦਾਰ ਫ਼ੌਜ ਨਾਲ ਸਾਹਮਣੇ ਖੜ੍ਹੇ ਹੋ ਕੇ ਲੜਨ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ। ਬਾਬਾ ਆਲਾ ਸਿੰਘ ਵੱਲੋਂ ਖ਼ਾਲਸੇ ਦੀ ਮਦਦ ਲਈ ਭੇਜੇ ਤਿੰਨ ਸਿੱਖ ਅਧਿਕਾਰੀਆਂ ਦੀ ਅਗਵਾਈ ਵਿਚ ਪਰਿਵਾਰਾਂ ਦੀ ਵਹੀਰ ਨੂੰ ਬਰਨਾਲੇ ਵੱਲ ਤੋਰ ਕੇ ਸਿੰਘ ਆਪ ਅਬਦਾਲੀ ਦਾ ਰਸਤਾ ਰੋਕਣ ਲਈ ਥੋੜ੍ਹਾ ਸਤਲੁੱਜ ਦਰਿਆ ਵਾਲੇ ਪਾਸੇ ਆ ਗਏ। ਇਤਿਹਾਸਕਾਰਾਂ ਅਨੁਸਾਰ 05 ਫਰਵਰੀ 1762 ਦੀ ਸਵੇਰ ਨੂੰ ਸਿੰਘਾਂ ਦੀ ਪੂਰੀ ਤਿਆਰੀ ਤੋਂ ਪਹਿਲਾਂ ਹੀ ਅਫ਼ਗਾਨ ਫ਼ੌਜਾਂ ਦੀ ਆਮਦ ਬਾਰੇ ਭਾਈ ਰਤਨ ਸਿੰਘ ਭੰਗੂ ਲਿਖਦੇ ਹਨ :

**ਠਠਕ ਸਿੰਘ ਤਹਿ ਗਏ ਖਲੋਏ।**
**ਤੌ ਲੌਂ ਆਯੋ ਚਾਨਣ ਹੋਇ।**
**ਆਇ ਗਿਲਜਨ ਨੇ ਘੋੜੇ ਰਲਾਇ।**
**ਸਿੰਘਨ ਨਹਿ ਥੇ ਤੋੜੇ ਲਾਇ।**

ਜਦੋਂ ਦਲ ਖ਼ਾਲਸਾ ਅਤੇ ਅਬਦਾਲੀ ਦੀ ਫ਼ੌਜ ਦਰਮਿਆਨ ਗਹਿਗੱਚ ਲੜਾਈ ਚੱਲ ਰਹੀ ਸੀ, ਓਧਰ ਸਿੱਖ ਪਰਿਵਾਰਾਂ ਦੀ ਵਹੀਰ ਗੁਰਮ ਪਿੰਡ ਤੋਂ ਚੱਲ ਕੇ 10-12 ਕਿਲੋਮੀਟਰ ਦਾ ਸਫਰ ਤਹਿ ਕਰਕੇ ਕੁੱਪ, ਰੋਹੀੜਾ ਪਿੰਡਾਂ ਪਾਸ ਪਹੁੰਚੀ ਸੀ ਕਿ ਅਬਦਾਲੀ ਦੀ

ਪਹਿਲਾਂ ਤੋਂ ਘੜੀ ਵਿਉਂਤ ਅਨੁਸਾਰ ਸਰਹਿੰਦ ਤੇ ਮਲੇਰਕੋਟਲਾ ਦੀਆਂ ਫ਼ੌਜਾਂ ਨੇ ਵਹੀਰ ਉੱਪਰ ਹਮਲਾ ਕਰ ਦਿੱਤਾ। ਵਹੀਰ ਨਾਲ ਚੱਲਣ ਵਾਲੇ ਸ਼ਸਤਰਧਾਰੀ ਸਿੰਘ ਬਹੁਤ ਥੋੜ੍ਹੀ ਗਿਣਤੀ ਵਿਚ ਸਨ। ਜਦੋਂ ਤੱਕ ਅਬਦਾਲੀ ਦੀ ਫ਼ੌਜ ਨਾਲ ਲੜ ਰਹੇ ਸਿੰਘਾਂ ਪਾਸ ਵਹੀਰ ਉੱਪਰ ਹਮਲੇ ਦੀ ਖ਼ਬਰ ਪਹੁੰਚੀ ਅਤੇ ਓਥੋਂ ਚੱਲ ਕੇ ਸ. ਸ਼ਾਮ ਸਿੰਘ ਕਰੋੜਸਿੰਘੀਏ ਦਾ ਜਥਾ ਮਦਦ ਲਈ ਪਹੁੰਚਿਆ, ਸੂਬਾ ਸਰਹੰਦ ਜੈਨ ਖਾਨ ਦੀ ਅਗਵਾਈ ਵਾਲੀ ਫ਼ੌਜ ਸਿੱਖ ਪਰਿਵਾਰਾਂ ਦਾ ਵੱਡੀ ਪੱਧਰ 'ਤੇ ਕਤਲੇਆਮ ਕਰ ਚੁੱਕੀ ਸੀ। ਸ. ਸ਼ਾਮ ਸਿੰਘ ਦੀ ਕਮਾਨ ਹੇਠ ਸਿੰਘਾਂ ਨੇ ਜੈਨ ਖਾਨ ਨੂੰ ਮੈਦਾਨ ਛੱਡ ਕੇ ਭੱਜਣ ਲਈ ਮਜਬੂਰ ਕਰ ਦਿੱਤਾ। ਓਧਰ ਅਬਦਾਲੀ ਦੀ ਫ਼ੌਜ ਨਾਲ ਲੜ ਰਹੇ ਸਿੰਘਾਂ ਸਾਹਮਣੇ ਅਜੀਬ ਸਥਿਤੀ ਪੈਦਾ ਹੋ ਗਈ ਸੀ, ਭਾਵੇਂ ਉਨ੍ਹਾਂ ਨੇ ਅਬਦਾਲੀ ਨੂੰ ਅੱਗੇ ਵਧਣ ਤੋਂ ਪੂਰੀ ਤਰ੍ਹਾਂ ਰੋਕਿਆ ਹੋਇਆ ਸੀ ਪਰ ਵਹੀਰ ਉੱਪਰ ਹੋਏ ਹਮਲੇ ਨੇ ਸਿੱਖ ਆਗੂਆਂ ਨੂੰ ਨਵੀਂ ਰਣਨੀਤੀ ਘੜਨ ਲਈ ਮਜਬੂਰ ਕਰ ਦਿੱਤਾ। ਨਵੀਂ ਨੀਤੀ ਤਹਿਤ ਸਿੰਘ, ਅਬਦਾਲੀ ਦੀ ਫ਼ੌਜ ਅੱਗੋਂ ਇਕਦਮ ਪਿੱਛੇ ਹਟ ਕੇ, ਵਹੀਰ ਨਾਲ ਜਾ ਰਲੇ। ਸ਼ਸਤਰਧਾਰੀ ਸਿੰਘਾਂ ਨੇ ਵਹੀਰ ਦੇ ਦੁਆਲੇ ਮਨੁੱਖੀ ਕਿਲ੍ਹੇ ਦੀ ਸ਼ਕਲ ਅਖਤਿਆਰ ਕਰ ਲਈ ਸੀ। ਭਾਈ ਰਤਨ ਸਿੰਘ ਭੰਗੂ ਇਸ ਦ੍ਰਿਸ਼ ਨੂੰ ਬਿਆਨ ਕਰਦੇ ਹੋਏ ਲਿਖਦੇ ਹਨ :

**ਜਿਮ ਕਰ ਕੁਕੜੀ ਬਚਿਅਨ ਛੁਪਾਵੈ।**<br>
**ਫਿਲਾਏ ਪੰਖ ਦੁਇ ਤਰਫ ਰਖਾਵੈ।**<br>
**ਇਮ ਖਾਲਸੇ ਨੇ ਬਹੀਰ ਛੁਪਾਯੋ।**<br>
**ਜੋ ਬਚ ਰਹਯੋ ਸੋ ਆਗੈ ਲਗਾਯੋ।**

ਭਾਵ ਕਿ ਸਿੰਘ ਇਸ ਤਰ੍ਹਾਂ ਵਹੀਰ ਦੀ ਰੱਖਿਆ ਕਰ ਰਹੇ ਸਨ, ਜਿਵੇਂ ਕੁਕੜੀ ਆਪਣੇ ਬੱਚਿਆਂ ਨੂੰ ਮੁਸੀਬਤ ਸਮੇਂ ਖੰਭਾਂ ਹੇਠ ਲੁਕੋ ਲੈਂਦੀ ਹੈ।

ਜੈਨ ਖਾਨ ਨੇ ਆਪਣੀ ਫ਼ੌਜ ਨੂੰ ਇਕੱਠੀ ਕਰਕੇ ਇੱਕ ਵਾਰ ਫਿਰ ਵਹੀਰ ਉੱਪਰ ਜ਼ੋਰਦਾਰ ਹੱਲਾ ਕੀਤਾ ਪਰ ਇਸ ਵਾਰ ਸਿੰਘਾਂ ਨੇ ਉਸ ਦੀ ਕਾਫੀ ਫ਼ੌਜ ਮਾਰ ਦਿੱਤੀ ਅਤੇ ਉਸ ਦੇ ਸਿਪਾਹੀਆਂ ਤੋਂ ਕਾਫੀ ਘੋੜੇ ਖੋਹ ਕੇ ਉਨ੍ਹਾਂ ਸਿੰਘਾਂ ਵਿੱਚ ਵੰਡ ਦਿੱਤੇ ਜਿਨ੍ਹਾਂ ਦੇ ਘੋੜੇ ਯੁੱਧ ਦੌਰਾਨ ਮਾਰੇ ਗਏ ਸਨ। ਸਿੰਘ ਦੁਸ਼ਮਣ ਦਾ ਮੁਕਾਬਲਾ ਕਰਨ ਦੇ ਨਾਲ-ਨਾਲ ਵਹੀਰ ਨੂੰ ਲੈ ਕੇ ਬਰਨਾਲੇ ਵੱਲ ਵੀ ਵਧ ਰਹੇ ਸਨ। ਇਸ ਸਮੇਂ ਤੱਕ ਅਬਦਾਲੀ ਖੁਦ ਵੀ ਸਾਰੀ ਫ਼ੌਜ ਸਮੇਤ ਵਹੀਰ ਦੇ ਪਿੱਛੇ ਆ ਧਮਕਿਆ। ਅਬਦਾਲੀ ਨੇ ਸਰ ਬੁਲੰਦ ਖਾਨ ਤੇ ਜਹਾਨ ਖਾਨ ਦੀ ਅਗਵਾਈ ਵਿਚ ਦੋ ਫ਼ੌਜੀ ਟੁਕੜੀਆਂ ਸਿੰਘਾਂ ਉੱਪਰ ਹਮਲਾ ਕਰਨ ਲਈ ਅੱਗੇ ਭੇਜੀਆਂ, ਇਨ੍ਹਾਂ ਨੇ ਵਹੀਰ ਦਾ ਕਾਫੀ ਨੁਕਸਾਨ ਕੀਤਾ ਪਰ ਜਦ ਸਿੰਘਾਂ ਨੇ ਇਨ੍ਹਾਂ ਨੂੰ ਵੀ ਪਿੱਛੇ ਖਦੇੜ ਦਿੱਤਾ ਤਾਂ ਅਬਦਾਲੀ ਨੇ ਆਪਣੀ ਰਿਜ਼ਰਵ ਫ਼ੌਜ ਦੀਆਂ ਚਾਰ ਟੁਕੜੀਆਂ ਸਮੇਤ ਖੁਦ ਹਮਲਾ ਕਰ ਦਿੱਤਾ। ਇਹ ਹਮਲਾ ਇਤਨਾ ਜਬਰਦਸਤ ਸੀ ਕਿ ਅਬਦਾਲੀ ਸ਼ਸਤਰਧਾਰੀ ਸਿੰਘਾਂ ਨੂੰ ਵਹੀਰ ਤੋਂ ਵੱਖ ਕਰਨ ਦੇ ਮਕਸਦ ਵਿਚ ਕਾਮਯਾਬ ਹੋ ਗਿਆ। ਹੁਣ ਸਿੰਘ ਅਫ਼ਗਾਨ ਫ਼ੌਜਾਂ ਨਾਲ ਲੜ ਰਹੇ ਸੀ ਤੇ ਵਹੀਰ ਅੱਗੇ ਨਿਕਲ ਗਈ ਸੀ। 'ਖਜ਼ਾਨਾ-ਇ-ਅਮੀਰਾਂ' ਦਾ ਕਰਤਾ ਅਲੀ ਅਜ਼ਾਦ ਬਿਲਗਰਾਮੀ ਲਿਖਦਾ ਹੈ ਕਿ ਇਸ ਸਮੇਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੇ ਅਬਦਾਲੀ ਨੂੰ ਸਾਹਮਣੇ ਆ ਕੇ ਲੜਨ ਲਈ ਵੰਗਾਰਿਆ ਪਰ ਹਮੇਸ਼ਾਂ ਸਿੱਖਾਂ ਨਾਲ ਸਿੱਧੀ ਲੜਾਈ ਦੀ ਚਾਹਤ ਰੱਖਣ ਵਾਲੇ ਅਬਦਾਲੀ ਦੀ ਸਿੱਖ ਜਰਨੈਲ ਨਾਲ ਦੋ-ਦੋ ਹੱਥ ਕਰਨ ਦੀ ਹਿੰਮਤ ਨਾ ਪਈ। ਓਧਰ ਵਹੀਰ ਇਕ ਵਾਰ ਫਿਰ ਦੁਸ਼ਮਣ ਫ਼ੌਜ ਦੇ ਘੇਰੇ ਵਿਚ ਆ ਚੁੱਕੀ ਸੀ, ਜਿਸ ਨੇ ਨਿਹੱਥੇ ਪਰਿਵਾਰਾਂ ਦਾ ਕਤਲੇਆਮ ਸ਼ੁਰੂ ਕਰ ਦਿੱਤਾ ਸੀ। ਸਿੰਘ ਇਕ ਜ਼ੋਰਦਾਰ ਹੱਲੇ ਨਾਲ ਅਬਦਾਲੀ ਦੀ ਫ਼ੌਜ ਦਾ ਘੇਰਾ ਚੀਰਦੇ ਹੋਏ ਫਿਰ ਵਹੀਰ ਦੀ ਰੱਖਿਆ ਲਈ ਜਾ ਪਹੁੰਚੇ।

ਭਾਈ ਰਤਨ ਸਿੰਘ ਭੰਗੂ ਲਿਖਦੇ ਹਨ ਕਿ ਕ੍ਰੋਧ ਵਿਚ ਆਏ ਅਬਦਾਲੀ ਨੇ ਜੈਨ ਖਾਨ ਨੂੰ ਆਪਣੇ ਪਾਸ ਬੁਲਾ ਕੇ ਝਾੜ ਪਾਉਂਦਿਆਂ ਕਿਹਾ ਕਿ ਤੇਰੇ ਪਾਸ ਵੀਹ ਹਜ਼ਾਰ ਘੋੜ-ਸਵਾਰ ਹੁੰਦਿਆਂ ਵੀ ਤੂੰ ਸਿੱਖਾਂ ਨੂੰ ਅੱਗਿਓਂ ਘੇਰਨ ਵਿਚ ਨਾਕਾਮ ਰਿਹਾ ਏਂ, ਜੇ ਤੂੰ ਚਾਰ ਘੜੀਆਂ ਇਨ੍ਹਾਂ ਨੂੰ ਅੱਗੇ ਹੋ ਕੇ ਰੋਕ ਲਵੇਂ ਤਾਂ ਮੈਂ ਇਨ੍ਹਾਂ ਦਾ ਸਾਰਾ ਕੰਮ ਤਮਾਮ ਕਰ ਦਿਆਂ। ਸਵੇਰ ਤੋਂ ਦੋ ਵਾਰ ਮੈਦਾਨ

ਛੱਡ ਕੇ ਭੱਜ ਚੁੱਕੇ ਜੈਨ ਖਾਨ ਨੇ ਆਪਣੀ ਲਾਚਾਰੀ ਜ਼ਾਹਰ ਕਰਦਿਆਂ ਕਿਹਾ ਕਿ ਇਨ੍ਹਾਂ ਨੂੰ ਅੱਗੋਂ ਰੋਕਣਾ ਬਹੁਤ ਔਖਾ ਏ, ਇਹ ਵੇਖਣ ਨੂੰ ਥੋੜ੍ਹੇ ਦਿਸਦੇ ਨੇ ਪਰ ਲੜਨ ਸਮੇਂ ਪਤਾ ਨਹੀਂ ਜ਼ਿਆਦਾ ਕਿਉਂ ਲਗਦੇ ਨੇ। ਜੈਨ ਖਾਨ ਨੇ ਅਬਦਾਲੀ ਨੂੰ ਸਲਾਹ ਦਿੱਤੀ ਕਿ ਉਹ ਆਪ ਅੱਗੇ ਹੋ ਕੇ ਵਹੀਰ ਨੂੰ ਘੇਰੇ। ਅਖੀਰ ਅਬਦਾਲੀ ਨੇ ਖੁਦ ਵਹੀਰ ਨੂੰ ਘੇਰਨ ਦੀ ਕੋਸ਼ਿਸ਼ ਕੀਤੀ ਪਰ ਪਿੱਛਿਓਂ ਖ਼ਤਰਾ ਘਟਣ ਨਾਲ ਸਿੰਘ ਹੋਰ ਵੀ ਤੇਜ਼ੀ ਨਾਲ ਵਹੀਰ ਨੂੰ ਲੈ ਕੇ ਅੱਗੇ ਵਧਣ ਲੱਗੇ। ਦੁਸ਼ਮਣ ਫ਼ੌਜੀ ਵਹੀਰ ਨੂੰ ਰੋਕਣ ਵਿਚ ਭਾਵੇਂ ਕਾਮਯਾਬ ਨਹੀਂ ਹੋ ਰਹੇ ਸਨ ਪਰ ਵਹੀਰ ਕਾਫੀ ਲੰਮੇ ਰਸਤੇ 'ਤੇ ਫੈਲੀ ਹੋਣ ਕਾਰਨ ਉਹ ਕਮਜ਼ੋਰ ਹਿੱਸਿਆਂ 'ਤੇ ਹਮਲੇ ਕਰਕੇ ਕਾਫੀ ਜਾਨੀ ਨੁਕਸਾਨ ਕਰਦੇ ਰਹੇ। ਖੁਦ ਨੂੰ ਜੇਹਾਦੀ ਅਖਵਾਉਣ ਵਾਲੇ ਅਬਦਾਲੀ ਦੀ ਕਾਇਰਤਾ ਦਾ ਆਲਮ ਅਜਿਹਾ ਸੀ ਕਿ ਮੁਸਲਿਮ ਫ਼ੌਜ ਸਾਰਾ ਦਿਨ ਸਿੰਘਾਂ ਨਾਲ ਲੋਹਾ ਲੈਣ ਦੀ ਬਜਾਏ ਇਸਤਰੀਆਂ, ਬੱਚਿਆਂ ਤੇ ਬਜ਼ੁਰਗਾਂ ਦੀ ਨਿਹੱਥੀ ਵਹੀਰ ਦੇ ਕਤਲੇਆਮ ਦੀਆਂ ਕੋਸ਼ਿਸ਼ਾਂ ਵਿਚ ਰੁੱਝੀ ਰਹੀ।

ਸਾਰੇ ਦਿਨ ਦੀ ਥੱਕੀ-ਟੁੱਟੀ ਤੇ ਸਤਾਈ ਵਹੀਰ ਸ਼ਾਮ ਸਮੇਂ ਜਦ ਕੁਤਬਾ ਤੇ ਬਾਹਮਣੀ ਪਿੰਡਾਂ ਪਾਸ ਪਹੁੰਚੀ ਤਾਂ ਮਦਦ ਦੀ ਆਸ ਨਾਲ ਪਿੰਡਾਂ ਵੱਲ ਵਧੇ ਨਿਹੱਥੇ ਪਰਿਵਾਰਾਂ ਉੱਪਰ ਮੁਸਲਿਮ ਅਬਾਦੀ ਵਾਲੇ ਇਨ੍ਹਾਂ ਪਿੰਡਾਂ ਦੇ ਲੋਕਾਂ ਨੇ ਅੱਗਿਓਂ ਹਮਲਾ ਕਰ ਦਿੱਤਾ। ਸਰਦਾਰ ਚੜ੍ਹਤ ਸਿੰਘ ਦੀ ਅਗਵਾਈ ਵਾਲੇ ਸਿੰਘਾਂ ਦੇ ਓਥੇ ਪਹੁੰਚਣ ਤੱਕ ਇਨ੍ਹਾਂ ਪਿੰਡਾਂ ਦੇ ਰੰਘੜ, ਵਹੀਰ ਦਾ ਬਹੁਤ ਨੁਕਸਾਨ ਕਰ ਚੁੱਕੇ ਸਨ। ਇਸ ਘਟਨਾ ਤੋਂ ਰੋਹ ਵਿਚ ਆਏ ਸ. ਚੜ੍ਹਤ ਸਿੰਘ ਨੇ ਪਿੰਡ ਵਾਲਿਆਂ ਨੂੰ ਸੋਧਣ ਦਾ ਮਨ ਬਣਾ ਲਿਆ ਜਦ ਤੱਕ ਦੂਜੇ ਸਿੱਖ ਜਰਨੈਲ ਸ. ਚੜ੍ਹਤ ਸਿੰਘ ਨੂੰ ਸਮਝਾ ਕੇ ਵਾਪਸ ਲਿਆਏ, ਸਿੰਘ ਵੱਡੀ ਗਿਣਤੀ 'ਚ ਕੁਤਬਾ ਪਿੰਡ ਦੇ ਰੰਘੜਾਂ ਨੂੰ ਕਤਲ ਕਰ ਚੁੱਕੇ ਸਨ। ਬਾਹਮਣੀ ਪਿੰਡ ਨੇੜੇ ਪਾਣੀ ਦੀ ਢਾਬ ਸੀ, ਸਵੇਰ ਤੋਂ ਤਿਹਾਈ ਵਹੀਰ ਪਿਆਸ ਬੁਝਾਉਣ ਲਈ ਢਾਬ ਦੇ ਕਿਨਾਰੇ ਜਾ ਪਹੁੰਚੀ। ਢਾਬ ਦੇ ਇਕ ਪਾਸੇ ਸਿੱਖ ਪਾਣੀ ਪੀ ਰਹੇ ਸਨ ਤਾਂ ਦੂਜੇ ਕਿਨਾਰੇ 'ਤੇ ਮੁਸਲਿਮ ਫ਼ੌਜ ਪਿਆਸ ਬੁਝਾ ਰਹੀ ਸੀ। ਦੋਵੇਂ ਧਿਰਾਂ ਢਾਬ ਦੇ ਦੋਵਾਂ ਪਾਸਿਆਂ 'ਤੇ ਅਰਾਮ ਕਰਣ ਲਈ ਰੁਕ ਗਈਆਂ। ਸਾਰਾ ਦਿਨ ਸਿੰਘਾਂ ਦੀ ਅਗਵਾਈ ਕਰਨ ਵਾਲੇ ਸਿੱਖ ਜਰਨੈਲ ਇੰਨੀ ਬਹਾਦਰੀ ਨਾਲ ਅੱਗੇ ਹੋ ਕੇ ਲੜੇ ਸਨ ਕਿ ਹਰ ਜਰਨੈਲ ਦੇ ਸਰੀਰ ਉੱਪਰ ਅਨੇਕਾਂ ਜ਼ਖ਼ਮ ਸਨ।ਇਸ ਸਬੰਧੀ ਭਾਈ ਰਤਨ ਸਿੰਘ ਭੰਗੂ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਅੰਦਰ ਜ਼ਿਕਰ ਕੀਤਾ ਹੈ :

**ਜ਼ਖਮ ਬਹੁਤ ਜਸਾ ਸਿੰਘ ਖਾਏ।**
**ਤੀਰ ਗੋਲੀ ਔ ਤੇਗ ਘਾਇ ਆਏ।**
**ਸਰਦਾਰ ਸਬੈ ਜ਼ਖਮੀ ਭਏ,**
**ਸਾਬਤ ਰਹਿਯੋ ਨ ਕੋਇ।**

ਸ਼ਾਮ ਸਮੇਂ ਅਬਦਾਲੀ ਨੂੰ ਸਥਾਨਕ ਲੋਕਾਂ ਅਤੇ ਸੂਹੀਆਂ ਤੋਂ ਜਾਣਕਾਰੀ ਮਿਲੀ ਕਿ ਮਾਲਵੇ ਵੱਲੋਂ ਸਿੰਘਾਂ ਦੇ ਜਥੇ ਵਹੀਰ ਦੀ ਮਦਦ ਲਈ ਆ ਰਹੇ ਹਨ ਤੇ ਇਸ ਤੋਂ ਅੱਗੇ ਜ਼ਿਆਦਾਤਰ ਪਿੰਡ ਵੀ ਸਿੱਖ ਵਸੋਂ ਵਾਲੇ ਹੀ ਹਨ। ਅਜਿਹੀਆਂ ਖ਼ਬਰਾਂ 'ਤੇ ਆਪਣੀ ਫ਼ੌਜ ਦੇ ਹੋਏ ਭਾਰੀ ਨੁਕਸਾਨ ਵੱਲ ਵੇਖਦਿਆਂ ਅਬਦਾਲੀ ਨੇ ਵਾਪਸ ਮੁੜਨ ਵਿਚ ਹੀ ਭਲਾਈ ਸਮਝੀ।

ਇਸ 30-35 ਕਿਲੋਮੀਟਰ ਲੰਮੇਂ ਰਸਤੇ ਉੱਪਰ ਸਾਰਾ ਦਿਨ ਚੱਲੀ ਲੜਾਈ ਵਿਚ ਸ਼ਹੀਦ ਹੋਣ ਵਾਲੇ ਸਿੰਘ-ਸਿੰਘਣੀਆਂ ਤੇ ਬੱਚਿਆਂ ਦੀ ਗਿਣਤੀ ਵੱਖ-ਵੱਖ ਇਤਿਹਾਸਕਾਰਾਂ ਨੇ 30 ਹਜ਼ਾਰ ਤੱਕ ਦੱਸੀ ਹੈ। ਤਹਿਮਾਸ ਖਾਨ ਮਿਸਕੀਨ ਅਤੇ ਭਾਈ ਰਤਨ ਸਿੰਘ ਭੰਗੂ ਅਨੁਸਾਰ ਇਹ ਗਿਣਤੀ ਕਰਮਵਾਰ 25 ਅਤੇ 30 ਹਜ਼ਾਰ ਹੈ। ਮਿਸਕੀਨ ਖੁਦ ਉਸ ਦਿਨ ਲੜਾਈ 'ਚ ਸ਼ਾਮਲ ਅਬਦਾਲੀ ਦੀ ਫ਼ੌਜ ਦਾ ਹਿੱਸਾ ਸੀ ਜਦ ਕਿ ਭਾਈ ਰਤਨ ਸਿੰਘ ਭੰਗੂ ਦੇ ਦਾਦਾ ਜੀ ਤੇ ਨਾਨਾ ਜੀ ਵੀ ਵੱਲੋਂ ਇਸ ਲੜਾਈ ਵਿਚ ਸ਼ਾਮਲ ਸਨ। ਦੂਜੇ ਪਾਸੇ ਨੁਕਸਾਨ ਅਬਦਾਲੀ ਦੀ ਫ਼ੌਜ ਦਾ ਵੀ ਬਹੁਤ ਹੋਇਆ ਸੀ ਪਰ ਹਮਲਾਵਰ ਅਤੇ ਅਖੌਤੀ ਜੇਤੂ ਹੋਣ ਕਾਰਨ ਉਸ ਦੇ ਨੁਕਸਾਨ ਦੀ ਜ਼ਿਆਦਾ ਚਰਚਾ ਨਹੀਂ ਹੋਈ। ਸ਼ਬਦ ਅਖੌਤੀ ਜੇਤੂ ਇਸ ਲਈ ਵਰਤਿਆ ਗਿਆ ਹੈ ਕਿਉਂਕਿ ਲੜਾਈ ਵਿੱਚੋਂ ਪਿੱਛੇ ਅਬਦਾਲੀ

ਹਟਿਆ ਸੀ, ਅਬਦਾਲੀ ਨੇ ਆਪਣੀ ਨੈਤਿਕ ਹਾਰ ਨੂੰ ਜਿੱਤ ਦਾ ਮੁਖੌਟਾ ਪਹਿਨਾਉਣ ਲਈ ਅਗਲੇ ਦਿਨ ਲੜਾਈ ਜਾਰੀ ਰੱਖਣ ਦੀ ਬਜਾਏ ਆਪਣੀ ਫ਼ੌਜ ਨੂੰ ਜੰਗ ਵਿੱਚ ਸ਼ਹੀਦ ਹੋਏ ਸਿੱਖਾਂ ਦੇ ਸਿਰ ਉਤਾਰ ਕੇ ਗੱਡਿਆਂ 'ਤੇ ਲੱਦ ਕੇ ਲਾਹੌਰ ਲਿਜਾਣ ਦੇ ਹੁਕਮ ਦਿੱਤੇ ਤਾਂ ਕਿ ਮਾਝੇ ਤੇ ਦੁਆਬੇ ਦੇ ਲੋਕਾਂ ਸਾਹਮਣੇ ਆਪਣੇ ਜੇਤੂ ਹੋਣ ਦਾ ਪ੍ਰਭਾਵ ਸਿਰਜਿਆ ਜਾ ਸਕੇ। ਭਾਈ ਕਾਨ੍ਹ ਸਿੰਘ 'ਨਾਭਾ' ਦੇ ਕਥਨ ਅਨੁਸਾਰ ਇਸ ਲੜਾਈ ਵਿਚ ਅਬਦਾਲੀ ਦੀ ਮਰਨ ਵਾਲੀ ਫ਼ੌਜ ਦੀ ਗਿਣਤੀ ਵੀ ਸ਼ਹੀਦ ਹੋਣ ਵਾਲੇ ਸਿੱਖਾਂ ਦੇ ਬਰਾਬਰ ਹੀ ਸੀ।

ਜੇਕਰ ਇਸ ਘਟਨਾ ਦੇ ਨਤੀਜਿਆਂ 'ਤੇ ਝਾਤ ਮਾਰੀ ਜਾਵੇ ਤਾਂ ਇਸ ਨੇ ਨਾ ਸਿਰਫ ਸਿੱਖ ਇਤਿਹਾਸ ਬਲਕਿ ਸਮੁੱਚੇ ਏਸ਼ੀਆਈ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ। ਇਸ ਘਟਨਾ ਤੋਂ ਬਾਅਦ ਅਬਦਾਲੀ ਅਤੇ ਸਿੱਖ ਜਰਨੈਲਾਂ ਦਾ ਨਾ ਸਿਰਫ ਇਕ ਦੂਜੇ ਪ੍ਰਤੀ ਸਗੋਂ ਆਪਣੇ ਆਪ ਪ੍ਰਤੀ ਨਜ਼ਰੀਆ ਵੀ ਬਿਲਕੁਲ ਬਦਲ ਗਿਆ ਸੀ। ਜਿਥੇ ਅਬਦਾਲੀ ਆਪਣੇ ਲਈ ਬੇਹੱਦ ਅਨੁਕੂਲ ਹਾਲਤਾਂ ਵਿਚ ਵੀ ਸਿੰਘਾਂ ਨੂੰ ਹਰਾ ਨਹੀਂ ਸਕਿਆ ਸੀ ਜਦੋਂ ਕਿ ਸਿੰਘਾਂ ਦਾ ਜ਼ਿਆਦਾ ਧਿਆਨ ਅਬਦਾਲੀ ਦੀ ਫ਼ੌਜ ਨਾਲ ਲੜਨ ਨਾਲੋਂ ਨਿਹੱਥੀ ਵਹੀਰ ਦੀ ਹਿਫਾਜ਼ਤ ਵਿਚ ਲੱਗਾ ਹੋਇਆ ਸੀ। ਓਥੇ ਸਿੰਘਾਂ ਨੂੰ ਵੀ ਪਹਿਲੀ ਵਾਰ ਅਹਿਸਾਸ ਹੋਇਆ ਕਿ ਅਬਦਾਲੀ ਵਰਗੇ ਹਮਲਾਵਰ ਨਾਲ ਵੀ ਸਾਹਮਣੇ ਖੜ੍ਹੇ ਹੋ ਕੇ ਲੜਿਆ ਜਾ ਸਕਦਾ ਹੈ। ਇਸੇ ਬਦਲਾਓ ਦਾ ਹੀ ਨਤੀਜਾ ਸੀ ਕਿ ਸਿਰਫ ਚਾਰ ਪੰਜ ਮਹੀਨੇ ਬਾਅਦ ਜਦੋਂ ਖ਼ਾਲਸਾ ਇਸ ਘੱਲੂਘਾਰੇ ਦਾ ਬਦਲਾ ਲੈਣ ਹਿਤ ਸਰਹੰਦ ਅਤੇ ਮਲੇਰਕੋਟਲੇ 'ਤੇ ਹਮਲੇ ਕਰਕੇ ਓਥੋਂ ਦੇ ਫ਼ੌਜਦਾਰਾਂ ਨੂੰ ਯੋਗ ਸਜ਼ਾਵਾਂ ਦੇ ਰਿਹਾ ਸੀ ਤਾਂ ਪੰਜਾਬ 'ਚ ਹੀ ਮੌਜੂਦ ਕਲਾਨੌਰ ਵਿਖੇ ਬੈਠੇ ਅਬਦਾਲੀ ਦੀ ਜੁਰਅਤ ਨਹੀਂ ਪਈ ਕਿ ਆਪਣੇ ਫ਼ੌਜਦਾਰਾਂ ਦੀ ਮਦਦ ਲਈ ਪਹੁੰਚ ਸਕੇ। ਖਾਲਸਈ ਤਾਕਤ ਨੂੰ ਪਹਿਚਾਣਦਿਆਂ ਅਬਦਾਲੀ ਨੇ ਉਸੇ ਸਾਲ ਦੀਵਾਲੀ ਮੌਕੇ ਅੰਮ੍ਰਿਤਸਰ ਵਿਖੇ ਇਕੱਤਰ ਸਿੰਘਾਂ ਪਾਸ ਲਾਹੌਰ ਦੀ ਸੂਬੇਦਾਰੀ ਦੀ ਪੇਸ਼ਕਸ਼ ਕਰਦਿਆਂ ਸੁਲਾਹ ਲਈ ਆਪਣੇ ਆਦਮੀ ਭੇਜੇ। ਮੇਜਰ ਜੇਮਸ ਬਰਾਊਨ ਲਿਖਦਾ ਹੈ ਕਿ ਸਿੰਘਾਂ ਨੇ ਪੇਸ਼ਕਸ਼ ਲੈ ਕੇ ਆਏ ਆਦਮੀਆਂ ਦੇ ਕੱਪੜੇ ਲੁਹਾ ਲਏ ਤੇ ਉਨ੍ਹਾਂ ਨੂੰ ਨੰਗੇ ਧੜ ਵਾਪਸ ਜਾ ਕੇ ਅਬਦਾਲੀ ਸਾਹਮਣੇ ਪੇਸ਼ ਹੋਣ ਦਾ ਹੁਕਮ ਦਿੱਤਾ। ਸ਼ਾਇਦ ਇਹ ਸਿੰਘਾਂ ਦਾ ਸੰਕੇਤਕ ਜਵਾਬ ਸੀ ਕਿ ਅਸੀਂ ਖ਼ੈਰਾਤ ਦੀ ਬਜਾਏ ਬਾਹੂਬਲ ਦੀਆਂ ਪ੍ਰਾਪਤੀਆਂ ਵਿਚ ਵਿਸ਼ਵਾਸ ਰੱਖਦੇ ਹਾਂ। ਇਸ ਕਾਰਵਾਈ ਤੋਂ ਖਫ਼ਾ ਅਬਦਾਲੀ ਪੂਰੇ ਲਾਮ-ਲਸ਼ਕਰ ਸਮੇਤ ਅੰਮ੍ਰਿਤਸਰ 'ਤੇ ਹਮਲਾ ਕਰਨ ਲਈ ਲਾਹੌਰੋਂ ਚੱਲ ਪਿਆ, ਸਿੰਘਾਂ ਨੇ ਉਸ ਨੂੰ ਛੇਹਰਟੇ ਦੇ ਸਥਾਨ 'ਤੇ ਆ ਰੋਕਿਆ ਜਿੱਥੇ ਇੱਕ ਦਿਨ ਦੀ ਗਹਿਗੱਚ ਲੜਾਈ ਤੋਂ ਬਾਅਦ ਅਬਦਾਲੀ ਰਾਤ ਦੇ ਹਨ੍ਹੇਰੇ ਦਾ ਫਾਇਦਾ ਉਠਾ ਕੇ ਫ਼ੌਜ ਸਮੇਤ ਵਾਪਸ ਲਾਹੌਰ ਭੱਜ ਗਿਆ। ਨਵੰਬਰ ਮਹੀਨੇ ਅਬਦਾਲੀ ਦੇ ਸੱਦੇ 'ਤੇ ਦਿੱਲੀ ਦੀ ਭਾਰੀ ਫ਼ੌਜ ਉਸ ਦੀ ਮਦਦ ਲਈ ਲਾਹੌਰ ਪਹੁੰਚ ਗਈ। ਇਹ ਫ਼ੌਜ ਸਿੰਘਾਂ ਉੱਪਰ ਹਮਲਾ ਕਰਨ ਲਈ ਨਹੀਂ ਸਗੋਂ ਇਸ ਮਕਸਦ ਲਈ ਬੁਲਾਈ ਗਈ ਸੀ ਕਿ ਸਿੰਘਾਂ ਦੇ ਹਮਲਿਆਂ ਤੋਂ ਭੈਭੀਤ ਅਬਦਾਲੀ ਦੀ ਸੁਰੱਖਿਅਤ ਕਾਬਲ ਵਾਪਸੀ ਨੂੰ ਯਕੀਨੀ ਬਣਾਇਆ ਜਾ ਸਕੇ। 12 ਦਸੰਬਰ 1762 ਨੂੰ ਅਬਦਾਲੀ ਦੀ ਵਾਪਸੀ ਤੋਂ ਬਾਅਦ ਪੂਰਾ ਪੰਜਾਬ ਇਕ ਵਾਰ ਫਿਰ ਸਿੰਘਾਂ ਦੇ ਘੋੜਿਆਂ ਦੇ ਪੌੜਾਂ ਹੇਠ ਸੀ। ਹਰ ਔਕੜ ਭਰੇ ਰਾਹ 'ਤੇ ਸਾਬਤ ਕਦਮੀਂ ਚੱਲਣ ਵਾਲੇ ਖ਼ਾਲਸੇ ਨੇ ਇਸ ਘਟਨਾ ਤੋਂ ਤਿੰਨ ਸਾਲ ਬਾਅਦ 1765 ਦੀ ਵੈਸਾਖੀ ਸਮੇਂ ਲਾਹੌਰ ਨੂੰ ਆਪਣੀ ਰਾਜਧਾਨੀ ਘੋਸ਼ਿਤ ਕਰਕੇ ਓਥੋਂ ਸਿੱਖ ਰਾਜ ਦਾ ਸਿੱਕਾ ਜਾਰੀ ਕਰ ਦਿੱਤਾ। ਉਸ ਦੀ ਇਬਾਰਤ ਇਸ ਤਰ੍ਹਾਂ ਸੀ:

**ਦੇਗ ਤੇਗ ਫ਼ਤਿਹ ਨੁਸਰਤ ਬੇਦੰਰਗ।**
**ਯਫ਼ਤ ਅਜ ਨਾਨਕ ਗੁਰੂ ਗੋਬਿੰਦ ਸਿੰਘ।**

ਭਾਵ ਕਿ ਖ਼ਾਲਸੇ ਨੇ ਆਪਣੇ ਰਾਜ ਵਿਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਮਿਹਰ ਸਦਕਾ ਗਰੀਬਾਂ ਲਈ ਅਤੁੱਟ ਲੰਗਰ ਵੀ ਚੱਲਦਾ ਰੱਖਣਾ ਹੈ ਅਤੇ ਤਲਵਾਰ ਦੀ ਵੀ ਹਰ ਮੈਦਾਨ ਫਤਹਿ ਰੱਖਣੀ ਹੈ।

***





# ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀਆਂ ਪ੍ਰਾਪਤੀਆਂ ਅਤੇ ਖਿਤਾਬ

-ਸ. ਜਗਰੂਪ ਸਿੰਘ ਪ੍ਰੋਫ਼ੈਸਰ

ਛੇਵੇਂ ਸਤਿਗੁਰੂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇ ਤੋਂ ਗੁਰੂ ਚਰਨਾਂ ਨਾਲ ਜੁੜੇ ਗੁਰਸਿੱਖ ਪਰਿਵਾਰ 'ਚੋਂ ਸ. ਬਦਰ ਸਿੰਘ ਦੇ ਗ੍ਰਹਿ ਪਿੰਡ ਆਹਲੋ ਜ਼ਿਲ੍ਹਾ ਲਾਹੌਰ ਵਿਖੇ ਪੈਦਾ ਹੋਏ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਗੁਰੂ ਆਸ਼ੇ ਅਨੁਸਾਰ ਜੀਵਨ ਗੁਜ਼ਾਰਦਿਆਂ ਅਤੇ ਸਤਿਗੁਰੂ ਜੀ ਦੀ ਰਹਿਮਤ ਦੇ ਪਾਤਰ ਬਣਦਿਆਂ ਜੋ ਖ਼ਿਤਾਬ ਹਾਸਿਲ ਕੀਤੇ ਉਹ ਕਿਸੇ ਵੀ ਹੋਰ ਜਰਨੈਲ ਨੂੰ ਪ੍ਰਪਤ ਨਹੀ ਹੋਏ। ਉਨ੍ਹਾਂ ਨੇ ਜਦੋਂ ਸਿੱਖ ਕੌਮ ਦੀ ਵਾਗ-ਡੋਰ ਸੰਭਾਲੀ ਉਸ ਸਮੇਂ ਮੁਗਲ ਹਕੂਮਤ ਨੇ ਸਿੱਖਾਂ ਦੇ ਸਿਰਾਂ ਦੇ ਮੁਲ ਰੱਖੇ ਹੋਏ ਸਨ। ਸਿੱਖ ਜੰਗਲਾਂ ਬੇਲਿਆਂ ਅਤੇ ਪਹਾੜਾਂ ਵਿੱਚ ਰਹਿ ਰਹੇ ਸਨ। ਉਨ੍ਹਾਂ ਦੀ ਪੰਜਾਬ ਨੂੰ ਸਭ ਤੋਂ ਵੱਡੀ ਦੇਣ ਇਹ ਹੈ ਕਿ ਸਿੱਖਾਂ ਦੇ ਇਸ ਸੰਕਟ ਮਈ ਸਮੇਂ ਵਿੱਚ ਏਸ਼ੀਆ ਦੇ ਸਭ ਤੋਂ ਵੱਡੇ ਹਮਲਾਵਰ ਅਬਦਾਲੀ ਦੇ ਸਾਮਰਾਜ ਨੂੰ ਤੋੜ ਕੇ ਪੰਜਾਬ ਵਿੱਚ ਖ਼ਾਲਸੇ ਦਾ ਰਾਜ ਸਥਾਪਿਤ ਕੀਤਾ ਤੇ ਸਿੱਕਾ ਚਲਾਇਆ। ਜੇ ਜਰਨੈਲਾਂ ਦੀ compertive study ਕਰੀਏ ਤਾਂ ਵਿਸ਼ਵ ਦੇ ਵੱਡੇ ਜਰਨੈਲਾਂ ਵਿੱਚ ਉਹ ਚੌਥੇ ਨੰਬਰ 'ਤੇ ਆਉਂਦੇ ਹਨ। ਉਨ੍ਹਾਂ ਦੀ ਇਹ ਵੀ ਖ਼ਾਸੀਅਤ ਹੈ ਕਿ ਸ਼ੁਰੂ ਤੋਂ ਲੈ ਕੇ ਜਿੰਨੀਆਂ ਵੀ ਜੰਗਾਂ ਉਨ੍ਹਾਂ ਲੜੀਆਂ, ਉਹ ਕਿਸੇ ਵਿੱਚੋਂ ਨਹੀਂ ਹਾਰੇ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਸੁਚੱਜੀ ਅਗਵਾਈ ਸਿਆਣਪ ਅਤੇ ਦੂਰ-ਅੰਦੇਸ਼ੀ ਸੋਚ ਨੇ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਹੋਰ ਉਭਾਰਿਆ ਜਿਸ ਸਦਕਾ ਉਨ੍ਹਾਂ ਅਨੇਕਾਂ ਪ੍ਰਾਪਤੀਆਂ ਤੇ ਖ਼ਿਤਾਬ ਹਾਸਿਲ ਕੀਤੇ।

ਜਦੋਂ ਇਹਨਾਂ ਦੇ ਮਾਤਾ ਪਿਤਾ ਗੁਰੂ ਸ਼ਰਨ ਵਿੱਚ ਸੇਵਾ ਭਾਵ ਲੈ ਕੇ ਹਾਜਿਰ ਹੋਏ ਅਤੇ ਸੰਤਾਨ ਪ੍ਰਾਪਤੀ ਲਈ ਜਾਚਨਾ ਕੀਤੀ ਤਾਂ ਗੁਰੂ ਜੀ ਨੇ ਅਸੀਸਾਂ ਦੇਂਦਿਆਂ ਕਿਹਾ, ਸਾਧ ਸੰਗਤ ਦੀ ਸੇਵਾ ਕਰੋ ਅਤੇ ਗੁਰੂ ਨਾਨਕ ਦਾ ਧਿਆਨ ਧਰੋ।

ਜਥੇਦਾਰ ਜੱਸਾ ਸਿੰਘ ਜੀ ਇੱਕ ਮਹਾਨ ਕੀਰਤਨਕਾਰ ਵੀ ਹੋਏ ਕੀਰਤਨ ਦੀ ਦਾਤ ਇਹਨਾਂ ਨੂੰ ਘਰ ਵਿੱਚੋਂ ਹੀ ਪ੍ਰਾਪਤ ਹੋਈ ਇਹਨਾਂ ਦੇ ਮਾਤਾ ਜੀ ਜਿਥੇ ਗੁਰਸਿਖੀ ਭਾਵਨਾ, ਨੇਕ ਆਚਰਣ, ਉਜਲ ਦੀਦਾਰ ਅਤੇ ਸਿਦਕਵਾਨ ਸਨ ਉਥੇ ਦੁਤਾਰੇ ਨਾਲ ਸੁਬ੍ਹਾ ਸ਼ਾਮ ਕੀਰਤਨ ਕਰਨਾ ਵੀ ਇਹਨਾਂ ਦਾ ਨਿਤਨੇਮ ਸੀ ਜਿਸ ਦਾ ਇਹਨਾ ਦੇ ਜੀਵਨ ਉਤੇ ਬਹੁਤ ਪ੍ਰਭਾਵ ਪਿਆ। ਮਾਤਾ ਜੀ ਪਾਸੋਂ ਸਿੱਖਿਆ ਪ੍ਰਾਪਤ ਕਰ, ਇਹ ਸੱਚੇ ਸਪੂਤ, ਮਹਾਨ ਸੂਰਬੀਰ ਯੋਧੇ ਹੋ ਨਿਬੜੇ। ਪ੍ਰਮਾਤਮਾ ਪਾਸੋਂ ਪ੍ਰਾਪਤ ਕੀਤੀ ਤੀਖ਼ਣ ਬੁਧੀ ਅਤੇ ਸੁਰੀਲੇ ਕੰਠ ਸਦਕਾ ਇਹਨਾਂ ਨੇ ਕੀਰਤਨ ਦੀ ਅਮੋਲਕ ਦਾਤ ਨੂੰ ਸਹਿਜੇ ਹੀ ਅਪਣਾ ਲਿਆ ਇਹਨਾਂ ਦੇ ਸੁਰੀਲੇ ਕੀਰਤਨ ਤੇ ਗੁਰਬਾਣੀ ਦੇ ਪ੍ਰੇਮ ਨੇ ਮਾਤਾ ਸੁੰਦਰ ਕੌਰ ਜੀ ਦੇ ਦਿਲ 'ਤੇ ਵੀ ਡੂੰਘਾ ਅਸਰ ਪਾਇਆ ਜਿਸ ਸਦਕਾ ਮਾਤਾ ਜੀ ਨੇ ਇਹਨਾਂ ਨੂੰ ਆਪਣੇ ਪੁਤਰਾਂ ਵਾਂਗ ਪਾਲਿਆ, ਸਿੱਖਿਆ ਦਿੱਤੀ ਅਤੇ ਬੇਅੰਤ ਅਸੀਸਾਂ ਨਾਲ ਨਿਵਾਜਿਆ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਿੱਖ ਪੰਥ ਕਾਫੀ ਲੰਮੇ ਸਮੇਂ ਤੱਕ ਬਿਨਾਂ ਕਿਸੇ ਯੋਗ ਨੇਤਾ ਦੇ ਖਿੰਡਿਆ ਰਿਹਾ ਅਤੇ ਮੁਗਲ ਸਰਕਾਰ ਦੇ ਜ਼ਬਰ ਕਾਰਣ ਪਹਾੜਾਂ, ਰੇਗਿਸਤਾਨਾਂ ਅਤੇ ਛੰਭਾਂ ਵਿੱਚ ਲੁੱਕ-ਛਿਪ ਕੇ ਸਮਾਂ ਕਟਦਾ ਰਿਹਾ। ਜ਼ਕਰੀਆ ਖ਼ਾਨ ਦੀ ਮੌਤ ਤੋਂ ਬਾਅਦ ਬਦਲੀ ਸਥਿਤੀ ਕਾਰਨ ਹੌਲੀ-ਹੌਲੀ ਜੱਥਿਆਂ ਦਾ ਵਿਸਥਾਰ ਹੋਇਆ ਤਾਂ ਉਸ ਸਮੇਂ ਪ੍ਰਬੰਧਕੀ ਸੁਵਿਧਾ ਲਈ ਨਵਾਬ ਕਪੂਰ ਸਿੰਘ ਨੇ ਸਾਰੇ ਸੈਨਿਕ ਸੰਗਠਨਾਂ ਨੂੰ ਸੰਨ: 1734 ਈ. ਵਿੱਚ ਦੋ ਦਲਾਂ ਵਿੱਚ ਵੰਡ ਦਿੱਤਾ ਜਿਨ੍ਹਾਂ ਵਿੱਚ ਬੁੱਢਾ ਦਲ ਅਤੇ ਤਰੁਣਾ ਦਲ ਬਣਾਏ। ਬੁੱਢਾ ਦਲ ਦੇ ਹਿੱਸੇ ਗੁਰਧਾਮਾਂ ਦੀ ਦੇਖ-ਭਾਲ ਅਤੇ ਧਰਮ ਪ੍ਰਚਾਰ ਸੀ। ਇਸ ਦਲ ਦੇ ਮੁੱਖੀ ਜਥੇਦਾਰ ਨਵਾਬ ਕਪੂਰ ਸਿੰਘ ਜੀ ਸਨ। ਦੇਖਣ ਵਾਲੀ ਗੱਲ ਇਹ ਹੈ ਕਿ ਜਥੇਦਾਰ ਜੱਸਾ ਸਿੰਘ ਜੀ ਨੂੰ ਬੁੱਢੇ ਦਲ ਵਿੱਚ ਸ਼ਾਮਿਲ ਹੀ ਨਹੀਂ ਕੀਤਾ ਸਗੋਂ ਉਨ੍ਹਾਂ ਨੂੰ ਨਵਾਬ ਕਪੂਰ ਸਿੰਘ ਤੋਂ ਬਾਅਦ ਮੁਖੀ ਵਜੋਂ ਵੀ ਮਾਣ ਹਾਸਿਲ ਹੋਇਆ ਕਿਉਂਕਿ ਛੋਟੀ ਉਮਰ ਵਿੱਚ ਹੀ ਉਹ ਤੀਖਣ ਬੁੱਧੀ ਅਤੇ ਦੂਰ-ਅੰਦੇਸ਼ੀ ਸੋਚ ਦੇ ਮਾਲਿਕ ਸਨ ਜਿਵੇਂ ਮਹਾਰਾਜਾ ਰਣਜੀਤ ਸਿੰਘ ਨੇ ਛੋਟੀ ਉਮਰੇ ਹੀ ਰਾਜ ਭਾਗ ਸੰਭਾਲ ਲਿਆ।

ਅਹਿਮਦ ਸ਼ਾਹ ਦੁਰਾਨੀ ਦੇ ਪਹਿਲੇ ਹਮਲੇ ਵੇਲੇ ਸਿੱਖਾਂ ਦੇ 65 ਜੱਥੇ ਬਣ ਗਏ ਸਨ। ਇਹਨਾਂ ਜੱਥਿਆਂ ਦੇ ਵੱਖਰੇ-ਵੱਖਰੇ ਸਰਦਾਰ ਸਨ ਜੋ ਸਾਂਝੇ ਉਦੇਸ਼ਾਂ ਦੀ ਸਫ਼ਲਤਾ ਲਈ ਸਦਾ ਕੁਰਬਾਨੀਆਂ ਦੇਣ ਲਈ ਤੱਤਪਰ ਰਹਿੰਦੇ ਸਨ। 29 ਮਾਰਚ 1748 ਦੀ ਵੈਸਾਖੀ ਵਾਲੇ ਦਿਨ ਸਾਰੇ ਜੱਥੇ ਸ੍ਰੀ ਦਰਬਾਰ ਸਾਹਿਬ ਵਿਖੇ ਇਕੱਠੇ ਹੋਏ ਤਾਂ ਜਥੇਦਾਰ ਜੱਸਾ ਸਿੰਘ ਜੀ ਦੀ ਸਰਦਾਰੀ ਹੇਠ ਸਰੱਬਤ ਖ਼ਾਲਸੇ ਨੇ ਇਕੱਠੇ ਹੋਣ ਦਾ ਗੁਰਮਤਾ ਪਾਸ ਕੀਤਾ। ਸਿੱਖਾਂ ਦੀ ਸਾਂਝੀ ਜੱਥੇਬੰਦੀ ਬਣਾਈ ਗਈ। ਇਸ ਜਥੇਬੰਦੀ ਦੇ ਮੁਖੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਬਣਾ ਕੇ ਉਸ ਨੂੰ ਪੰਥ ਦੇ ਸਾਰੇ ਧਾਰਮਿਕ ਸਮਾਜਿਕ ਅਤੇ ਫ਼ੌਜੀ ਮਸਲੇ ਨਜਿਠੱਣ ਦਾ ਅਧਿਕਾਰ ਦੇ ਦਿੱਤਾ। ਇਸ ਮੌਕੇ ਜਥੇਦਾਰ ਜੱਸਾ ਸਿੰਘ ਜੀ ਨੇ ਗੁਰੂ ਰਾਮਦਾਸ ਜੀ ਦੇ ਨਾਮ 'ਤੇ ਕਿਲ੍ਹਾ ਰਾਮਰੌਣੀ ਬਣਾਉਣ ਦੀ ਤਜਵੀਜ਼ ਵੀ ਰੱਖੀ ਜਿਸ 'ਤੇ ਸਰਬੱਤ ਖ਼ਾਲਸਾ ਨੇ ਸਹਿਮਤੀ ਪ੍ਰਗਟਾਉਂਦਿਆਂ ਰਚਨਾ ਕਰਵਾਈ। ਸੰਨ 1783 ਈ. ਤੱਕ ਖ਼ਾਲਸੇ ਦਾ ਦਬਦਬਾ ਪੰਜਾਬ ਤੋਂ ਬਾਹਰ ਜਮਨਾ ਪਾਰ ਦੇ ਇਲਾਕੇ ਅਤੇ ਦਿੱਲੀ ਤੱਕ ਸੀ।

ਨਵਾਬ ਕਪੂਰ ਸਿੰਘ ਜੀ ਖ਼ਾਲਸੇ ਨੂੰ ਜਥੇਬੰਦ ਕਰਨ ਦੇ ਇਛੁੱਕ ਸਨ ਤਾਂ ਜੋ ਜੱਥੇ ਦਾ ਮੁਖੀ ਆਗੂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੂੰ ਨੀਯਤ ਕੀਤਾ ਜਾਵੇ ਜਿਸ ਦੇ ਕਈ ਕਾਰਨ ਸਨ, ਜਿਵੇਂ ਮਾਤਾ ਸੁੰਦਰ ਕੌਰ ਜੀ ਤੋਂ ਪ੍ਰਾਪਤ ਅਸੀਸ ਅਤੇ ਮਾਤਾ ਸੁੰਦਰ ਕੌਰ ਜੀ ਤੇ ਨਵਾਬ ਕਪੂਰ ਸਿੰਘ ਜੀ ਦੀ ਸਿੱਖਿਆ ਨਾਲ ਪਾਲਣਾ ਹੋਣੀ ਆਦਿ। ਇਸ ਤੋਂ ਇਲਾਵਾ ਉਹ ਨਵਾਬ ਸਾਹਿਬ ਦੀ ਹਰ ਪ੍ਰੀਖਿਆ ਵਿੱਚ ਹਮੇਸ਼ਾਂ ਖ਼ਰਾ ਉਤਰਿਆ ਤੇ ਸਫ਼ਲ ਹੋਇਆ ਹਰ ਕੋਈ ਉਸ ਦੀ ਬਹਾਦਰੀ ਅਤੇ ਵਿਦਵਤਾ ਦੀ ਦਾਦ ਦੇਂਦਾ ਸੀ। ਇਸ ਨੇ ਸਿੱਖਾਂ ਨੂੰ ਇੱਕ ਲੜੀ ਵਿੱਚ ਪਰੋ ਦਿੱਤਾ। ਏਕਤਾ ਹੋਣ ਕਾਰਣ ਕਰੜੇ ਤੋਂ ਕਰੜਾ ਜ਼ਬਰ ਸਹਿਨ ਲਈ ਸਬਰ ਦੀ ਸ਼ਕਤੀ ਅਤੇ ਭਰੋਸਾ ਵੀ ਵੱਧ ਗਿਆ। ਖ਼ਾਲਸੇ ਦਾ ਆਦਰਸ਼ ਤੇ ਨਿਸਚਾ ਇੱਕੋ ਸੀ। ਸੰਨ 1748 ਦੀ ਵੈਸਾਖੀ ਵਾਲੇ ਸਜੇ ਦੀਵਾਨ ਵਿੱਚ ਗੁਰਮਤੇ ਅਨੁਸਾਰ ਸਾਰੇ ਸਿੱਖਾਂ ਨੂੰ ਮਿਸਲਾਂ ਵਿੱਚ ਵੰਡ ਦਿੱਤਾ। ਇਹਨਾਂ ਮਿਸਲਾਂ ਦੇ ਆਪਣੇ-ਆਪਣੇ ਸਰਦਾਰ/ਜਥੇਦਾਰ ਸਨ ਪਰ ਇਹਨਾਂ ਸਾਰਿਆਂ ਦੇ ਉਪਰ ਇਕ ਸ਼੍ਰੋਮਣੀ ਜਥੇਦਾਰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਥਾਪਿਆ ਗਿਆ ਜੋ ਸਾਰੀਆਂ ਮਿਸਲਾਂ ਦਾ ਮੁਖੀ ਸਰਦਾਰ ਹੋਇਆ। ਇਸ ਦੇ ਨਾਲ-ਨਾਲ ਇਹ ਆਪਣੀ ਆਹਲੂਵਾਲੀਆ ਮਿਸਲ ਦਾ ਬਾਨੀ ਵੀ ਹੋਇਆ।

ਨਵਾਬ ਕਪੂਰ ਸਿੰਘ ਜੋ ਬੁੱਢਾ ਦਲ ਦੇ ਜਥੇਦਾਰ ਸਨ ਅਤੇ ਭਾਈ ਮਨੀ ਸਿੰਘ ਜੀ ਤੋਂ ਬਾਅਦ ਪੰਥ ਦੇ ਧਾਰਮਿਕ ਆਗੂ ਵੀ ਸਨ। ਜਥੇਦਾਰ ਜੱਸਾ ਸਿੰਘ ਜੀ ਇਹਨਾਂ ਦੇ ਵਾਂਗ ਹੀ



ਧਰਮ ਮੂਰਤ ਸਨ। ਜਿਸ ਵੇਲੇ ਨਵਾਬ ਕਪੂਰ ਸਿੰਘ ਅੰਤਲੇ ਸਾਹਾਂ 'ਤੇ ਸਨ ਤਾਂ ਉਹਨਾਂ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਜੋ ਉਸ ਸਮੇ ਅੰਮ੍ਰਿਤਸਰ ਵਿਖੇ ਹੀ ਸਨ ਬੁਲਾਇਆ ਅਤੇ ਦਸਮ ਪਿਤਾ ਦੀ ਫੌਲਾਦੀ ਚੋਬ ਦੇ ਕੇ ਖ਼ਾਲਸੇ ਦੀ ਸੇਵਾ ਕਰਨ ਦਾ ਬਚਨ ਕੀਤਾ। ਇਸ ਤੋਂ ਬਾਆਦ 10 ਅਪ੍ਰੈਲ 1754 ਨੂੰ ਸ੍ਰੀ ਅੰਮ੍ਰਿਤਸਰ ਅਕਾਲ ਤਖ਼ਤ ਸਾਹਿਬ ਵਿੱਖੇ ਦੀਵਾਨ ਸਜਿਆ ਸਰਬੱਤ ਸੰਗਤਾਂ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਹਰ ਪ੍ਰਕਾਰ ਤੋਂ ਯੋਗ ਜਾਣ ਕੇ ਅਤੇ ਨਾਲ ਹੀ ਜਥੇਦਾਰ ਸ੍ਰੀ ਅਕਾਲ ਤਖ਼ਤ ਐਲਾਨਿਆ। ਇਸ ਪ੍ਰਕਾਰ ਉਹ ਖ਼ਾਲਸੇ ਦੇ ਰਾਜਸੀ ਅਤੇ ਧਾਰਮਿਕ ਜਥੇਦਾਰ ਬਣੇ।

20 ਮਾਰਚ 1961 ਈ. ਨੂੰ ਜਦੋਂ ਅਹਿਮਦ ਸ਼ਾਹ ਅਬਦਾਲੀ ਦੀਆਂ ਫ਼ੌਜਾਂ ਨੇ 2200 ਹਿੰਦੂ ਔਰਤਾਂ ਅਤੇ ਹੋਰ ਗੁਲਾਮਾਂ ਨੂੰ ਬੰਦੀ ਬਣਾ ਲਿਆ ਜਿੰਨ੍ਹਾਂ ਦੀ ਗਿਣਤੀ 20,000 ਦੇ ਲਗਭੱਗ ਦੱਸੀ ਜਾਂਦੀ ਹੈ। ਹਿੰਦੂਆਂ ਦੀ ਪੁਕਾਰ ਅਤੇ ਫਰਿਆਦ ਵੱਲ ਕਿਸੇ ਨੇ ਵੀ ਧਿਆਨ ਨਹੀਂ ਦਿੱਤਾ ਭਾਵੇਂ ਕਿ ਭਾਰਤ ਦੇਸ਼ ਵਿੱਚ ਬੜੀਆਂ ਬਹਾਦਰ ਕੌਮਾਂ-ਰਾਜਪੂਤ, ਮਰਹਟੇ, ਜਾਟ ਆਦਿ ਸਨ ਸਾਰੀਆਂ ਕੇਵਲ ਇਸ ਦਰਦ ਭਰੇ ਦ੍ਰਿਸ਼ ਨੂੰ ਦੇਖ ਰਹੀਆਂ ਸਨ ਪਰ ਕਿਸੇ ਕੋਲ ਇਨ੍ਹਾਂ ਨੂੰ ਛੁਡਾਉਣ ਦਾ ਹੀਆ ਨਹੀਂ ਸੀ। ਜਦੋਂ ਕੁਝ ਹਿੰਦੂ ਆਗੂਆਂ ਨੇ 10 ਅਪ੍ਰੈਲ 1761 ਦੀ ਵੈਸਾਖੀ 'ਤੇ ਸ੍ਰੀ ਅਕਾਲ ਤਖ਼ਤ ਦੇ ਜਥੇਦਾਰ, ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਪਾਸ ਫ਼ਰਿਆਦ ਕੀਤੀ ਕਿ ਸਾਡੀ ਮਦੱਦ ਕਰੋ ਤਾਂ ਉਨ੍ਹਾਂ ਨੇ ਉਸੇ ਵੇਲੇ ਖ਼ਾਲਸਾ ਫ਼ੌਜਾਂ ਨੂੰ ਹੁਕਮ ਲਗਾ ਦਿੱਤਾ। ਸਾਰੀਆਂ ਖ਼ਾਲਸਈ ਫ਼ੌਜਾਂ ਨੇ ਅੱਧੀ ਰਾਤ ਗੋਇੰਦਵਾਲ ਦੇ ਲਾਗੇ ਰੁਕੀ ਅਬਦਾਲੀ ਦੀ ਫ਼ੌਜ 'ਤੇ ਹੱਲਾ ਬੋਲ ਦਿੱਤਾ ਅਤੇ ਹਿੰਦੂ ਬਹੂ-ਬੇਟੀਆਂ ਨੂੰ ਕੈਦ 'ਚੋਂ ਛੁਡਵਾਇਆ। ਇਸ ਦੇ ਨਾਲ ਲੁਟਿਆ ਹੋਇਆ ਮਾਲ ਵੀ ਖੋਹ ਲਿਆ। ਇਸ ਵਿੱਚੋਂ ਖ਼ਰਚਾ ਦੇ ਕੇ ਇਹਨਾਂ ਨੂੰ ਘਰੋ-ਘਰੀ ਪਹੁੰਚਾਇਆ ਜਿਸ ਨਾਲ ਪੂਰੇ ਹਿੰਦੁਸਤਾਨ ਵਿੱਚ ਉਨ੍ਹਾਂ ਦੀ ਬੜੀ ਸੋਭਾ ਹੋਈ ਅਤੇ ਉਹ ਬੰਦੀ-ਛੋੜ-ਨਾਮ ਨਾਲ ਮਸ਼ਹੂਰ ਹੋਏ।

27 ਅਕਤੂਬਰ 1761 ਸਰਬੱਤ ਖ਼ਾਲਸਾ ਦੀਵਾਲੀ ਦਾ ਤਿਉਹਾਰ ਮਨਾਉਣ ਲਈ ਅੰਮ੍ਰਿਤਸਰ ਪੁੱਜਾ ਬੜਾ ਭਾਰੀ ਦੀਵਾਨ ਸਜਿਆ। ਖ਼ਾਲਸਾ ਅਰਦਾਸਾ ਸੋਧ ਕੇ ਆਪਣੇ ਸ਼੍ਰੋਮਣੀ ਜਥੇਦਾਰ ਅਧੀਨ ਚੱਲ ਪਿਆ ਉਸ ਨੇ ਉਸੇ ਦਿਨ ਸ਼ਾਮ ਨੂੰ ਲਾਹੌਰ ਦੇ ਇਰਦ-ਗਿਰਦ ਘੇਰਾ ਘੱਤ ਲਿਆ। ਉਥੇ ਦਾ ਸੂਬੇਦਾਰ ਡਰ ਕੇ ਕਿਲ੍ਹੇ ਅੰਦਰ ਲੁੱਕ ਗਿਆ। ਸ਼ਹਿਰ ਨਿਵਾਸੀ ਮੁਸਲਮਾਨਾਂ ਨੂੰ ਆਪਣਾ ਧਨ ਦੌਲਤ, ਮਾਲ ਅਸਬਾਬ ਤੇ ਜਾਨਾਂ ਪਿਆਰੀਆਂ ਸਨ। ਉਨ੍ਹਾਂ ਇਕੱਠੇ ਹੋ ਨਿਮਰਤਾ ਸਹਿਤ ਜਥੇਦਾਰ ਜੱਸਾ ਸਿੰਘ ਜੀ ਅਗੇ ਬੇਨਤੀ ਕੀਤੀ ਕਿ ਲਾਹੌਰ ਦੀ ਜਨਤਾ 'ਤੇ ਮਿਹਰ ਕਰੋ ਤਾਂ ਆਹਲੂਵਾਲੀਆ ਨੇ ਕਿਹਾ ਕਿ ਸਾਡਾ ਮੰਤਵ ਕਿਸੇ ਨੂੰ ਨੁਕਸਾਨ ਪੁਹੰਚਾਉਣਾ ਨਹੀਂ ਸਗੋਂ ਜ਼ਬਰ-ਜ਼ੁਲਮ ਤੋਂ ਜਨਤਾ ਨੂੰ ਅਜ਼ਾਦ ਕਰਵਾਉਣਾ ਹੈ। ਸਾਰੇ ਮੁਖੀ ਇਹ ਪ੍ਰਣ ਕਰਨ ਕਿ ਸਿੱਖ ਸਾਡੇ ਰੱਖਿਅਕ ਹਨ, ਅਸੀਂ ਉਨ੍ਹਾਂ ਦਾ ਰਾਜ ਪ੍ਰਵਾਨ ਕਰਦੇ ਹਾਂ ਅਤੇ ਕੋਈ ਵੀ ਵਿਅਕਤੀ ਸਿੱਖਾਂ ਨੂੰ ਘ੍ਰਿਣਾ ਦੀ ਨਜ਼ਰ ਨਾਲ ਨਾ ਦੇਖੇ। ਹਿੰਦੂ, ਮੁਸਲਮਾਨਾਂ ਤੇ ਸਿੱਖ ਮੁਖੀਆਂ ਨੇ ਸ਼ਰਤਾਂ ਪ੍ਰਵਾਨ ਕਰ ਲਈਆਂ ਅਤੇ ਸਿੱਖਾਂ ਨੂੰ ਜੀ ਆਇਆਂ ਆਖਿਆ ਗਿਆ। ਇਸ ਤਰ੍ਹਾਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਸੁਯੋਗ ਅਗਵਾਈ ਵਿੱਚ ਖ਼ਾਲਸਾ ਫ਼ੌਜ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜ਼ਾਉਂਦੀ ਲਾਹੌਰ ਸ਼ਹਿਰ ਵਿੱਚ ਪ੍ਰਵੇਸ਼ ਕਰ ਗਈ। ਇਹ ਖ਼ਾਲਸਾ ਜੀ ਦੀ ਪਹਿਲੀ ਰਾਜਸੀ ਫਤਿਹ ਸੀ। ਖ਼ਾਲਸੇ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੂੰ ਉੱਚੀ ਤੋਂ ਉਚੀ ਪਦਵੀ ਸੁਲਤਾਨ-ਉਲ-ਕੌਮ, ਪੰਥ ਦਾ ਬਾਦਸ਼ਾਹ ਨਾਲ ਨਿਵਾਜ਼ਿਆ। ਆਮ ਲੋਕਾਂ ਵਿੱਚ ਇਹ ਵਿਸ਼ਵਾਸ਼ ਬੱਝ ਗਿਆ ਕਿ ਪੰਜਾਬ ਦੇ ਸਹੀ ਰਾਖੇ ਅਤੇ ਹੁਕਮਰਾਨ ਸਿੱਖ ਹੀ ਹਨ। ਨਾ ਕਿ ਕੋਈ ਹੋਰ ਤਾਕਤ। ਇਸ ਮੌਕੇ ਅਕਾਲ ਪੁਰਖ ਦਾ ਸ਼ੁਕਰਾਨਾ ਕਰਦੇ ਹੋਏ ਜਥੇਦਾਰ ਜੱਸਾ ਸਿੰਘ ਜੀ ਨੇ, ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਉਂ ਦਾ ਸਿੱਕਾ ਜਾਰੀ ਕੀਤਾ।

14 ਜਨਵਰੀ 1764 ਵਿੱਚ ਸਰਹੰਦ ਦੀ ਜਿੱਤ ਵਿੱਚ ਸਿੰਘਾਂ ਨੂੰ ਕਾਫ਼ੀ ਧਨ ਹੱਥ ਲੱਗਾ, ਨੌਂ ਲੱਖ ਰੁਪਿਆ ਕੇਵਲ ਜਥੇਦਾਰ ਜੱਸਾ ਸਿੰਘ ਜੀ ਦੇ ਹੀ ਹਿੱਸੇ ਆਇਆ ਪ੍ਰੰਤੂ ਜਥੇਦਾਰ ਜੱਸਾ ਸਿੰਘ ਜੀ ਨੇ ਇਸ ਵਿਚੋਂ ਇਕ ਪੈਸਾ ਵੀ ਆਪਣੇ ਲਈ ਨਹੀਂ ਰੱਖਿਆ ਅਤੇ 3 ਅਪ੍ਰੈਲ ਨੂੰ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਦੀ ਗੱਲ ਤੋਰ ਗੁਰੂ ਦੇ ਨਾਉਂ ਦੀ ਚਾਦਰ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ ਵਿਛਾ ਪਹਿਲਾਂ ਆਪਣੇ ਵੱਲੋਂ ਸਾਰਾ ਨੌਂ ਲੱਖ ਢੇਰੀ ਕਰ ਦਿੱਤਾ ਫਿਰ ਹੋਰ ਸਰਦਾਰਾਂ ਅਤੇ ਸੰਗਤਾਂ ਪਾਸੋਂ ਜੋ ਧਨ ਇਕੱਠਾ ਹੋਇਆ, ਉਸ ਸਾਰੀ ਜਮਾਂ ਹੋਈ ਰਕਮ ਨਾਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਮੌਜੂਦਾ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਦੀ ਸੇਵਾ ਕਰਵਾਉਣ ਲਈ 7 ਅਪ੍ਰੈਲ 1764 ਨੂੰ ਮੁੜ ਉਸਾਰੀ ਸ਼ੁਰੂ ਕਰਵਾਈ।

ਜਥੇਦਾਰ ਜੱਸਾ ਸਿੰਘ ਜੀ ਸੁਭਾਅ ਦਾ ਅਤੀ ਸੰਤੋਖੀ ਅਤੇ ਗੁਰੂ 'ਤੇ ਅਟੁੱਟ ਵਿਸ਼ਵਾਸ਼ ਰੱਖਣ ਵਾਲਾ ਸੀ। ਉਹਨਾਂ ਦੀ ਮਨਸ਼ਾ ਨਿੱਜੀ ਪੱਧਰ 'ਤੇ ਨਿੱਜ ਲਈ ਬਹੁਤੀਆ ਮੱਲਾਂ ਮਾਰਨ ਦੀ ਨਹੀਂ ਸੀ ਅਤੇ ਨਾ ਹੀ ਉਸ ਨੇ ਕਦੀ ਉੱਚ-ਪਦਵੀ ਦਾ ਨਜ਼ਾਇਜ਼ ਫਾਇਦਾ ਉਠਾਇਆ। ਕਪੂਰਥਲਾ ਉਸ ਦੇ ਵੱਡਿਆਂ ਦੀ ਰਿਆਸਤ ਸੀ। ਇਥੇ ਉਸ ਨੇ ਰਾਇ ਇਬਰਾਈਮ ਨੂੰ ਹਰਾ ਸ਼ਹਿਰ ਅਤੇ ਕਿਲ੍ਹੇ 'ਤੇ ਕਬਜਾ ਕਰ ਇਸ ਨੂੰ ਆਪਣੀ ਰਿਆਸਤ ਦੀ ਰਾਜਧਾਨੀ ਬਣਾਇਆ।

ਉੱਤਰ ਪੱਛਮ ਭਾਰਤ ਦੇ ਲੱਗਭਗ ਸਾਰੇ ਇਲਾਕੇ 'ਤੇ ਕਬਜਾ ਕਰਨ ਤੋਂ ਬਾਅਦ 9 ਮਾਰਚ 1783 ਵਿੱਚ ਖ਼ਾਲਸੇ ਦੀ ਤੀਹ ਹਜ਼ਾਰ ਫ਼ੌਜ ਨੇ ਜਥੇਦਾਰ ਜੱਸਾ ਸਿੰਘ ਜੀ ਦੀ ਅਗਵਾਈ ਹੇਠ ਦਿੱਲੀ 'ਤੇ ਹਮਲਾ ਕਰ ਦਿੱਤਾ। ਮੁਗਲ ਸ਼ਾਸ਼ਨ ਨੇ ਫ਼ੌਜ ਦੇ ਸ਼ਹਿਰ ਅੰਦਰ ਦਾਖ਼ਲ ਹੋਣ ਦੀ ਖ਼ਬਰ ਸੁਣਦੇ ਹੀ ਸ਼ਹਿਰ ਦੇ ਸਾਰੇ ਦਰਵਾਜ਼ੇ ਬੰਦ ਕਰਵਾ ਦਿੱਤੇ। ਉਹ ਆਹਲੂਵਾਲੀਆ ਦੀਆਂ ਬਹਾਦਰੀ ਗਥਾਵਾਂ ਤੋਂ ਭਲੀਭਾਂਤ ਜਾਣੂ ਸੀ। 10 ਮਾਰਚ ਨੂੰ ਸ਼ਹਿਰ ਦੇ ਬਾਹਰੀ ਹਿੱਸਿਆਂ 'ਤੇ ਕਬਜਾ ਕਰਨ ਤੋਂ ਬਾਅਦ ਜਿਸ ਜਗ੍ਹਾ 'ਤੇ 30000 ਫ਼ੌਜ ਇੱਕਠੀ ਹੋਈ ਸੀ, ਉਸ ਦਾ ਨਾਮ ਹੁਣ ਤੀਸ ਹਜ਼ਾਰੀ ਕੋਰਟ ਹੈ। ਜਥੇਦਾਰ ਜੱਸਾ ਸਿੰਘ ਜੀ ਨੇ ਕਿਹਾ ਕਿ ਇਹ ਕੰਧਾਂ ਤੇ ਬੰਦ ਦਰਵਾਜ਼ੇ ਖ਼ਾਲਸੇ ਦਾ ਰਾਹ ਨਹੀਂ ਰੋਕ ਸਕਦੇ ਇਹ ਤੋੜ ਦਿਉ। ਸਿੰਘਾਂ ਨੇ ਹੁਕਮ ਮਿਲਦੇ ਹੀ ਦੀਵਾਰ ਤੋੜਨੀ ਸ਼ੁਰੂ ਕਰ ਦਿੱਤੀ। ਜਿਸ ਦੀਵਾਰ ਵਿੱਚ ਮੋਰੀ ਕਰਕੇ ਸੰਨ ਲਾ ਕੇ ਸਿੰਘ ਅੰਦਰ ਦਾਖ਼ਲ ਹੋਏ ਉਸ ਦਾ ਨਾਮ ਮੋਰੀ ਗੇਟ ਹੈ। 11 ਮਾਰਚ 1783 ਈ. ਨੂੰ ਸਿੱਖਾਂ ਦਾ ਲਾਲ ਕਿਲ੍ਹੇ 'ਤੇ ਕਬਜਾ ਹੋ ਗਿਆ। ਲਾਲ ਕਿਲ੍ਹੇ 'ਤੇ ਖ਼ਾਲਸਈ ਨਿਸ਼ਾਨ ਝੁਲਾਏ ਗਏ। ਖ਼ਾਲਸੇ ਨੇ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਲਾਲ ਕਿਲ੍ਹੇ ਦੇ ਦੀਵਾਨੇ-ਆਮ ਤਖ਼ਤ 'ਤੇ ਬਿਠਾ ਦਿੱਤਾ।

ਨਵਾਬ ਕਪੂਰ ਸਿੰਘ ਜੀ ਪਾਸ ਰਹਿਣ ਕਰਕੇ ਅਤੇ ਹੋਰ ਮੁਖੀ ਸਿੱਖ ਸਰਦਾਰਾਂ ਦੀ ਸੰਗਤ ਵਿੱਚ ਇਹਨਾਂ ਨੂੰ ਸਿੱਖਾਂ ਦੇ ਸਮਾਜਿਕ, ਰਾਜਨੀਤਿਕ ਨਿਸ਼ਾਨਿਆਂ ਦੀ ਜਾਣਕਾਰੀ ਅਤੇ ਮਨੁੱਖੀ ਭਾਈਚਾਰੇ ਦਾ ਨਿਰਮਾਣ ਕਰਨਾ ਜੋ ਪੂਰਨ ਰੂਪ ਵਿੱਚ ਨੈਤਿਕ ਹੋਵੇ ਦਾ ਗਿਆਨ ਹੋ ਗਿਆ ਸੀ। ਸਿੱਖ ਸਮਾਜ ਦੇ ਨਿਰਮਾਣ ਲਈ ਰਾਜਨੀਤਿਕ ਤਾਕਤ ਦੀ ਪ੍ਰਾਪਤੀ ਬਹੁਤ ਜ਼ਰੂਰੀ ਸੀ। ਜਿਸ ਲਈ ਮਾਨਵਤਾ ਦੀ ਸੇਵਾ ਅਤੇ ਜ਼ੁਲਮ ਦਾ ਨਾਸ਼ ਕਰਨ ਹਿਤ ਇਨ੍ਹਾਂ ਅਨੇਕਾਂ ਵਾਰ ਯੁੱਧ ਕਰਕੇ ਜਿੱਤਾਂ ਹਾਸਿਲ ਕੀਤੀਆਂ ਜਿਸ ਕਰਕੇ ਉਨ੍ਹਾਂ ਨੂੰ ਸਿੱਖ ਰਾਜ ਦਾ ਸੰਸਥਾਪਕ ਹੋਣ ਦਾ ਮਾਣ ਹਾਸਿਲ ਹੈ। ਇਨ੍ਹਾਂ ਸਾਰੀਆਂ ਜਿੱਤਾਂ ਵਿੱਚੋਂ ਪ੍ਰਾਪਤ ਮਾਲ ਧਨ ਨੂੰ ਉਨ੍ਹਾਂ ਨੇ ਕਦੀ ਵੀ ਨਿੱਜੀ ਹਿਤਾਂ ਲਈ ਨਹੀਂ ਸੀ ਵਰਤਿਆ ਬਲਕਿ ਗੁਰਧਾਮਾਂ ਦੀ ਉਸਾਰੀ ਤੇ ਸੇਵਾ-ਸੰਭਾਲ ਅਤੇ ਲੋੜਵੰਦਾਂ ਦੀ ਸਹਾਇਤਾ ਤੇ ਭਲੇ ਲਈ ਹੀ ਵਰਤਿਆ ਜਿਸ ਕਰਕੇ ਉਨ੍ਹਾਂ ਨੂੰ ਮਹਾਨ ਸੰਤੋਖੀ, ਦਾਨਵੀਰ, ਲੋਕ ਨਾਇਕ ਵਜੋਂ ਵੀ ਜਾਣਿਆ ਜਾਂਦਾ ਹੈ।

***

# ਇੱਕ ਸਫਲ ਸਿੱਖ ਜਰਨੈਲ

-ਸ. ਗੁਰਮੁਖ ਸਿੰਘ (ਰੀ:ਮੇਜਰ)



ਕਿਸੇ ਵੀ ਮੋਰਚੇ, ਮੁਹਿਮ ਜਾਂ ਤਹਿਰੀਕ ਦੀ ਸਫਲਤਾ ਦਾ ਦਾਰੋਮਦਾਰ ਜੰਗ ਹੋਵੇ ਚਾਹੇ ਅਮਨ, ਹੋਰ ਗੱਲਾਂ ਤੋਂ ਇਲਾਵਾ ਉਸ ਦੀ ਲੀਡਰਸ਼ਿਪ ਦੀ ਏਕਤਾ ਅਤੇ ਕਾਬਲੀਅਤ ਉਤੇ ਹੁੰਦਾ ਹੈ ਪਰ ਜੰਗ ਦੀ ਸੂਰਤ ਵਿਚ ਤਾਂ ਇਹ ਬਹੁਤ ਹੀ ਜ਼ਰੂਰੀ ਹੁੰਦਾ ਹੈ ਕਿ ਸਿਖ਼ਰ ਦੀ ਕਮਾਨ ਕੇਵਲ ਇਕ ਹੱਥ ਵਿਚ ਹੋਵੇ। ਮੁੱਖ ਕਮਾਂਡਰ ਕੇਵਲ ਇੱਕ ਹੋਵੇ ਅਤੇ ਉਸ ਦਾ ਫੈਸਲਾ ਅਤੇ ਹੁਕਮ ਪੂਰੀ ਫ਼ੌਜ ਮੰਨੇ ਅਤੇ ਲਾਗੂ ਕਰੇ। ਕਿਉਂਕਿ ਉਸ ਇਕ ਦੇ ਫੈਸਲੇ 'ਤੇ ਹਜ਼ਾਰਾਂ ਸੈਨਿਕਾਂ ਦੀ ਜ਼ਿੰਦਗੀ ਜਾਂ ਮੌਤ ਹੀ ਨਹੀਂ, ਸਗੋਂ ਪੂਰੇ ਦੇਸ਼ ਅਤੇ ਕੌਮ ਦਾ ਵੱਕਾਰ ਅਤੇ ਕਈ ਵਾਰ ਹਸਤੀ ਵੀ ਨਿਰਭਰ ਕਰਦੇ ਹਨ। ਇਹ ਜ਼ਰੂਰੀ ਹੈ ਕਿ ਲੀਡਰੀ ਦੇ ਗੁਣ ਉਸ ਵਿਚ ਉੱਚ-ਕੋਟੀ ਦੇ ਹੋਣ ਅਤੇ ਉਸ ਨੂੰ ਆਪਣੇ ਕਿੱਤੇ ਦੀ ਪੂਰੀ ਸੂਝ ਅਤੇ ਆਪਣੀ ਜ਼ਿੰਮੇਵਾਰੀ ਦਾ ਪੂਰਾ ਅਹਿਸਾਸ ਹੋਵੇ। ਅਜਿਹੇ ਗੁਣ ਭਰਪੂਰ ਆਗੂਆਂ ਦਾ ਸਦਕਾ ਹੀ ਸੀ ਕਿ ਖਾਲਸਾ ਪੰਥ ਆਪਣੀ ਉਮਰ ਦੀ ਅਤਿ ਕਠਨ ਅਤੇ ਨਾਜ਼ੁਕ ਅਠਾਰ੍ਹਵੀਂ ਸਦੀ ਦੇ ਘੱਲੂਘਾਰਿਆਂ ਵਿਚੋਂ ਸੁਰਖਰੂ ਹੋ ਕੇ ਨਿੱਤਰਿਆ।

ਬਾਬਾ ਬੰਦਾ ਸਿੰਘ ਬਹਾਦਰ ਅਤੇ ਨਵਾਬ ਕਪੂਰ ਸਿੰਘ ਤੋਂ ਪਿੱਛੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੇ ਇਹ ਅਗਵਾਈ ਪੰਥ ਨੂੰ ਦਿੱਤੀ। ਉਸ ਦੀ ਲੀਡਰਸ਼ਿਪ ਵਿਚ ਹੀ ਖਾਲਸਾ ਸਹੀ ਮਾਅਨਿਆਂ ਵਿਚ ਇਕ ਰਾਜਸੀ ਤਾਕਤ ਬਣਿਆ। ਖ਼ੁਦ ਜਥੇਦਾਰ ਜੱਸਾ ਸਿੰਘ ਜੀ ਵੀ ਇੱਕ ਸਾਧਾਰਨ ਘਰ ਦੇ ਬੱਚੇ ਤੋਂ ਵੱਧ ਕੇ ਇਕ ਆਜ਼ਾਦ ਰਿਆਸਤ ਦਾ ਮਾਲਕ ਬਣਿਆ। ਨਿਸ਼ਚੇ ਹੀ ਓਹ ਇਕ ਸਫਲ ਜਰਨੈਲ ਸੀ।

ਜਥੇਦਾਰ ਜੱਸਾ ਸਿੰਘ ਜੀ ਦਾ ਜਨਮ 3 ਮਈ ਸੰਨ 1718 ਈ. ਵਿਚ ਲਾਹੌਰ ਨੇੜੇ ਆਹਲੂ ਨਾਮੇ ਪਿੰਡ ਦੇ ਭਾਈ ਬਦਰ ਸਿੰਘ ਦੇ ਘਰ ਹੋਇਆ। ਅਜੇ ਪੂਰੇ ਪੰਜ ਸਾਲ ਦਾ ਨਹੀਂ ਸੀ ਹੋਇਆ ਜਦੋਂ ਉਸ ਦੇ ਪਿਤਾ ਦੀ ਮੌਤ ਹੋ ਗਈ। ਉਸ ਦੀ ਮਾਤਾ ਉਸ ਨੂੰ ਲੈ ਕੇ ਦਿੱਲੀ ਵਿਖੇ ਮਾਤਾ ਸੁੰਦਰ ਕੌਰ ਜੀ ਦੀ ਸ਼ਰਨ ਵਿਚ ਚਲੀ ਗਈ। ਸੰਨ 1729 ਵਿਚ ਉਸ ਦਾ ਮਾਮਾ ਬਾਘ ਸਿੰਘ ਜੋ ਨਵਾਬ ਕਪੂਰ ਸਿੰਘ ਦੀ ਮਿਸਲ ਵਿਚ ਇਕ ਛੋਟੇ ਜਥੇ ਦਾ ਆਗੂ ਸੀ, ਮਾਂ-ਪੁੱਤਾਂ ਨੂੰ ਆਪਣੇ ਕੋਲ ਜਲੰਧਰ ਲੈ ਆਇਆ, ਕਿਉਂਕਿ ਉਸ ਦਾ ਆਪਣਾ ਕੋਈ ਪੁੱਤ ਨਹੀਂ ਸੀ। ਸੁਨੱਖਾ ਸਿਆਣਾ ਨੇਕ ਤੇ ਯੋਗ ਵੇਖ ਕੇ ਸਰਦਾਰ ਕਪੂਰ ਸਿੰਘ ਨੇ ਆਪਣੀ ਦੇਖ-ਰੇਖ ਵਿਚ ਲੈ ਲਿਆ। (ਇਸ ਦਾ ਵੀ ਆਪਣਾ ਕੋਈ ਪੁੱਤ ਨਹੀਂ ਸੀ।) ਉਸ ਨੂੰ ਸ਼ਸਤਰ ਵਿਦਿਆ ਅਤੇ ਗੁਰਮਤਿ ਦੀ ਸਿੱਖਿਆ ਦੇ ਕੇ ਅੰਮ੍ਰਿਤ ਛਕਾਇਆ। 1733 ਈ. ਵਿਚ ਸ. ਬਾਘ ਸਿੰਘ ਦੀ ਮੌਤ ਤੋ ਬਾਅਦ ਜਥੇਦਾਰ ਜੱਸਾ ਸਿੰਘ ਜੀ ਉਸ ਦੇ ਜੱਥੇ ਦਾ ਸਰਦਾਰ ਬਣਿਆ, ਜੋ ਆਹਲੂਵਾਲੀਆ ਮਿਸਲ ਹੋ ਕੇ ਪ੍ਰਸਿੱਧ ਹੋਈ। ਨਾਦਰਸ਼ਾਹ ਦੇ ਹਮਲੇ ਤੋਂ ਪਿੱਛੋਂ ਉਸ ਮੁਗਲਈ ਇਲਾਕੇ 'ਤੇ ਮਾਰ-ਧਾੜ ਕਰ ਕੇ ਆਪਣੀ ਤਾਕਤ ਨੂੰ ਵਧਾਇਆ। ਸੰਨ 1748 ਦੀ ਵੈਸਾਖੀ

'ਤੇ ਜਦੋਂ ਸਿੰਘਾਂ ਦੇ ਛੋਟੇ-ਵੱਡੇ 65 ਜਥੇ 12 ਮਿਸਲਾਂ ਵਿਚ ਜਥੇਬੰਦ ਹੋ ਕੇ ਇਕ ਖ਼ਾਲਸਾ ਪੰਥ ਵਿਚ ਸੰਗਠਿਤ ਹੋਏ, ਤਾਂ ਨਵਾਬ ਕਪੂਰ ਸਿੰਘ ਦੀ ਅਗਵਾਈ ਵਿਚ ਜਥੇਦਾਰ ਜੱਸਾ ਸਿੰਘ ਜੀ ਨੂੰ ਦਲ ਦੀਆਂ ਸਾਂਝੀਆਂ ਮੁਹਿੰਮਾਂ ਦਾ ਸਿਪਾਹ-ਸਾਲਾਰ ਥਾਪਿਆ ਗਿਆ ਅਤੇ 1753 ਦੇ ਦੁਸਹਿਰੇ ਵਾਲੇ ਦਿਨ ਸਰਬੱਤ ਖ਼ਾਲਸਾ ਇਕੱਠ ਵਿਚ ਨਵਾਬ ਕਪੂਰ ਸਿੰਘ ਨੇ ਆਪਣੀ ਫੈਜ਼ੁਲਪੁਰੀਆ ਮਿਸਲ ਦਾ ਸਰਦਾਰ ਤਾਂ ਭਾਵੇਂ ਆਪਣੇ ਭਤੀਜੇ ਖੁਸ਼ਾਲ ਸਿੰਘ ਨੂੰ ਬਣਾਇਆ, ਪਰ ਸਮੁੱਚੇ ਖ਼ਾਲਸੇ ਦੀ ਕਮਾਨ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੂੰ ਦਿੱਤੀ, ਜਿਸ ਨੂੰ ਸਾਰੀਆਂ ਮਿਸਲਾਂ ਨੇ ਪ੍ਰਵਾਨ ਕਰ ਲਿਆ।

ਇਹ ਪਦਵੀ ਸੰਨ 1783 ਵਿਚ ਉਸ ਦੇ ਚਲਾਣੇ ਤੀਕ ਉਸ ਕੋਲ ਹੀ ਰਹੀ। ਇਸ ਦੌਰਾਨ ਆਪਣੀ ਮਿਸਲ ਦੇ ਸਰਦਾਰ ਦੀ ਹੈਸੀਅਤ ਜਾਂ ਖ਼ਾਲਸਾ ਫ਼ੌਜਾਂ ਦੇ ਸਿਪਾਹਸਾਲਾਰ ਦੇ ਰੂਪ ਵਿਚ ਜਥੇਦਾਰ ਜੱਸਾ ਸਿੰਘ ਜੀ ਨੇ ਜੋ ਮਾਅਰਕੇ ਮਾਰੇ, ਉਹ ਏਸ ਲਘੂ-ਲੇਖ ਦਾ ਵਿਸ਼ਾ ਨਹੀਂ। ਏਨਾਂ ਹੀ ਕਹਿਣਾ ਕਾਫੀ ਹੈ ਕਿ ਉਸ ਨੇ ਆਪਣੀ ਮਿਸਲ ਲਈ ਕਪੂਰਥਲਾ ਰਿਆਸਤ ਦੀ ਨੀਂਹ ਰੱਖੀ ਅਤੇ ਪੂਰੇ ਪੰਥ ਦਾ ਰਾਜ ਜਮਨਾ ਤੋਂ ਲੈ ਕੇ ਜਿਹਲਮ ਤੀਕ ਫੈਲਾਉਣ ਵਿਚ ਭਰਪੂਰ ਯੋਗਦਾਨ ਦਿੱਤਾ।

ਹੁਣ ਵੇਖਣਾ ਇਹ ਹੈ ਕਿ ਉਸ ਦੀਆਂ ਸਫਲਤਾਵਾਂ ਦਾ ਰਾਜ਼ ਕੀ ਸੀ? ਨਿਸ਼ਚੇ ਹੀ ਇਹ ਨਿੱਜੀ ਅਤੇ ਇਕ ਲੀਡਰ ਦੇ ਤੌਰ 'ਤੇ ਉਸ ਦੇ ਗੁਣ ਸਨ, ਪਰ ਕਿਹੜੇ ਗੁਣ?

ਨਿੱਜੀ ਤੌਰ 'ਤੇ ਜਥੇਦਾਰ ਜੱਸਾ ਸਿੰਘ ਜੀ ਇਕ ਭਾਰੀ ਡੀਲ-ਡੌਲ ਅਤੇ ਉੱਚੇ ਕੱਦ ਵਾਲਾ ਜਵਾਨ ਸੀ। ਉਹ ਇਕ ਅਣਥੱਕ ਘੋੜ ਸਵਾਰ, ਤਲਵਾਰ ਦਾ ਧਨੀ ਅਤੇ ਬੰਦੂਕ ਤੇ ਤੀਰ ਕਮਾਨ ਦਾ ਚੰਗਾ ਨਿਸ਼ਾਨਚੀ ਸੀ। ਉਹ ਬੜਾ ਨਿਡਰ ਤੇ ਬਹਾਦਰ ਸੀ। ਰਤਨ ਸਿੰਘ ਭੰਗੂ ਲਿਖਦਾ ਹੈ ਕਿ-

"ਵੱਡੇ ਘੱਲੂਘਾਰੇ ਵਾਲੇ ਦਿਨ ਉਸ ਦਾ ਘੋੜਾ ਉਸ ਦੇ ਭਾਰ ਹੇਠ ਜਦ ਏਨਾ ਥੱਕ ਗਿਆ ਕਿ ਉਹ ਆਪਣੇ ਪੈਰਾਂ ਤੋਂ ਹਿੱਲਣੋਂ ਇਨਕਾਰੀ ਹੋ ਗਿਆ, ਤਾਂ ਉਸ ਦੇ ਬਾਡੀ-ਗਾਰਡ ਗੁਰਮੁਖ ਸਿੰਘ ਨੇ ਇਹ ਸੋਚ ਕੇ ਕਿ ਏਥੇ ਖੜ੍ਹੇ ਰਹਿ ਕੇ ਮੌਤ ਸਹੇੜਨੀ ਹੈ, ਘੋੜੇ ਨੂੰ ਚਾਬੁਕ ਮਾਰਨਾ ਚਾਹਿਆ, ਪਰ ਜਥੇਦਾਰ ਜੱਸਾ ਸਿੰਘ ਜੀ ਨੇ ਇਹ ਕਹਿ ਕੇ ਮਨ੍ਹਾਂ ਕਰ ਦਿੱਤਾ ਕਿ ਪੰਥ ਕੀ ਕਹੇਗਾ ਕਿ ਜਥੇਦਾਰ ਜੱਸਾ ਸਿੰਘ ਜੀ ਘੋੜਾ ਕੁਟਵਾ ਕੇ ਭੱਜ ਗਿਆ ਹੈ? ਅੰਤ ਗੁਰਮੁਖ ਸਿੰਘ ਨੇ ਆਪਣਾ ਘੋੜਾ ਉਸ ਨੂੰ ਦੇ ਦਿੱਤਾ ਅਤੇ ਜਥੇਦਾਰ ਜੱਸਾ ਸਿੰਘ ਜੀ ਲੜਦਾ ਰਿਹਾ। ਸ਼ਾਮ ਨੂੰ ਜਦ ਲੜਾਈ ਬੰਦ ਹੋਈ ਤਾਂ ਉਸ ਦੇ ਸਰੀਰ 'ਤੇ ਵੱਖ-ਵੱਖ ਹਥਿਆਰਾਂ ਦੇ ਬਾਈ ਜ਼ਖ਼ਮ ਸਨ।"

ਸੰਤ-ਸਿਪਾਹੀਆਂ ਦਾ ਇਹ ਜਰਨੈਲ ਖ਼ੁਦ ਵੀ ਕੇਵਲ ਯੋਧਾ ਹੀ ਨਹੀਂ, ਪੂਰਨ ਗੁਰਸਿੱਖ ਅਤੇ ਨਾਮ ਅਭਿਆਸੀ ਵੀ ਸੀ। ਸਿੱਖਾਂ ਵਿਚ ਉਸ ਦਾ ਆਦਰ ਉਸ ਦੀਆਂ ਜਿੱਤਾਂ ਕਰਕੇ ਹੀ ਨਹੀਂ, ਉਸ ਦੇ ਸੰਤ ਸੁਭਾਅ ਕਰਕੇ ਵੀ ਸੀ। ਵੱਡੇ-ਵੱਡੇ ਸਰਦਾਰ ਉਸ ਹੱਥੋਂ ਅੰਮ੍ਰਿਤ ਛੱਕਣ ਵਿਚ ਮਾਨ ਸਮਝਦੇ ਸਨ। (ਪਟਿਆਲਾ-ਪਤੀ ਰਾਜਾ ਅਮਰ ਸਿੰਘ ਨੂੰ ਪਾਹੁਲ ਉਸ ਛਕਾਈ ਸੀ)

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਪਵਿੱਤਰ ਸਰੋਵਰ ਦੀ ਮੁੜ ਉਸਾਰੀ ਲਈ ਉਸ ਸਰਹਿੰਦ ਦੀ ਜਿੱਤ ਮਗਰੋਂ ਚਾਦਰ ਵਿਛਾਈ ਅਤੇ ਆਪਣਾ ਹਿੱਸਾ ਸਭ ਤੋਂ ਪਹਿਲਾਂ ਦਿੱਤਾ। ਫੇਰ ਵੀ ਉਹ ਕੋਈ ਕੱਟੜਪੰਥੀ ਮੁਤਅੱਸਬੀ ਨਹੀਂ ਸੀ ਜਿਸ ਕਰਕੇ ਗ਼ੈਰ ਸਿੱਖਾਂ ਦੇ ਦਿਲਾਂ ਵਿਚ ਵੀ ਉਸ ਦੀ ਇੱਜ਼ਤ ਸੀ। ਉਸ ਅਬਦਾਲੀਆਂ ਤੋਂ ਹਿੰਦੂ ਇਸਤਰੀਆਂ ਨੂੰ ਆਪਣੇ ਆਪ ਅਤੇ ਆਪਣੇ ਦਲ ਨੂੰ ਖ਼ਤਰੇ ਵਿਚ ਪਾ ਕੇ ਛੁਡਵਾਇਆ ਅਤੇ ਉਨ੍ਹਾਂ ਨੂੰ ਆਪਣੇ ਆਪਣੇ ਘਰੀਂ ਪਹੁੰਚਾਇਆ। ਸੱਯਦ ਮੁਹੰਮਦ ਲਤੀਫ ਲਿਖਦਾ ਹੈ ਕਿ-

"ਏਸ ਬਹਾਦਰੀ ਅਤੇ ਦੇਸ਼ ਭਗਤੀ ਵਾਲੇ ਕਾਰਜ ਨੇ ਉਸ ਦੇ ਦੇਸ਼-ਵਾਸੀਆਂ ਦਾ ਪਿਆਰ ਜਿੱਤ ਲਿਆ ਅਤੇ ਸਭ ਜਾਤੀਆਂ ਵਿਚ ਉਸਦਾ ਰਸੂਖ ਅਤੇ ਲੋਕਪ੍ਰਿਯਤਾ ਵੱਧ ਗਏ।"

ਸਰ ਲੈਪਲ ਗ੍ਰਿਫਨ ਅਨੁਸਾਰ, ਬਹੁਤ ਸਾਰੇ

ਮੁਸਲਮਾਨ ਉਸ ਦੀ ਮੁਲਾਜ਼ਮਤ ਵਿਚ ਸਨ ਅਤੇ ਉਨ੍ਹਾਂ ਨੂੰ ਪੂਰੀ ਧਾਰਮਿਕ ਖੁੱਲ੍ਹ ਸੀ।"

ਪਰੰਤੂ ਇਕ ਜਰਨੈਲ ਲਈ ਸ਼ਖ਼ਸੀ ਬਹਾਦਰੀ ਅਤੇ ਉੱਚਾ ਇਖਲਾਕ ਹੀ ਕਾਫੀ ਨਹੀਂ ਹੁੰਦੇ। ਉਸ ਲਈ ਯੁੱਧ ਨੀਤੀ ਅਤੇ ਜੰਗੀ ਦਾਅ ਪੇਚਾਂ ਦੀ ਪੂਰੀ ਸੂਝ ਲਾਜ਼ਮੀ ਹੈ। ਜਥੇਦਾਰ ਜੱਸਾ ਸਿੰਘ ਜੀ ਕੇਵਲ ਧੁੱਸ ਦੇ ਕੇ ਦੁਸ਼ਮਣ 'ਤੇ ਕੁੱਦ ਪੈਣ ਨੂੰ ਹੀ ਬਹਾਦਰੀ ਨਹੀਂ ਸੀ ਸਮਝਦਾ। ਮੌਕੇ ਮੁਤਾਬਕ ਆਪਣੀਆਂ ਤਦਬੀਰਾਂ ਅਤੇ ਢੰਗਾਂ ਨੂੰ ਬਦਲਣ ਦਾ ਬੜਾ ਮਾਹਰ ਸੀ। (ਸ਼ੁਰੂ-ਸ਼ੁਰੂ ਵਿਚ ਜਿਵੇਂ ਕਿ ਹਾਲਾਤ ਦਾ ਤਕਾਜ਼ਾ ਸੀ, ਬਾਅਦ ਵਿਚ ਜਿਥੇ ਮੁਨਾਸਬ ਸਮਝਿਆ ਡੱਟ ਕੇ ਟਾਕਰੇ ਵੀ ਕੀਤੇ। ਭਾਈ ਰਤਨ ਸਿੰਘ ਭੰਗੂ ਦੱਸਦਾ ਹੈ ਕਿ-

"ਵੱਡੇ ਘੱਲੂਘਾਰੇ ਵਾਲੇ ਦਿਨ ਜਥੇਦਾਰ ਜੱਸਾ ਸਿੰਘ ਜੀ ਨੂੰ ਪਤਾ ਲੱਗਾ ਕਿ ਸਿਰਫ ਅਬਦਾਲੀ ਹੀ ਪਿੱਛੋਂ ਨਹੀਂ ਆ ਰਿਹਾ ਸਗੋਂ ਅਗਲੇ ਪਾਸਿਓਂ ਭੀਖਨ ਖਾਂ ਅਤੇ ਜ਼ੈਨ ਖਾਂ ਨੇ ਵੀ ਵਹੀਰ ਨੂੰ ਡੱਕ ਲਿਆ ਹੈ, ਤਾਂ ਸਰਦਾਰ ਚੜ੍ਹਤ ਸਿੰਘ ਦੀ ਏਸ ਤਜਵੀਜ਼ ਨੂੰ ਕਿ ਮਿਸਲਾਂ ਵਹੀਰ ਦੇ ਚਾਰੇ ਪਾਸੇ ਕੰਧ ਵਾਂਗ ਖੜ੍ਹੇ ਹੋ ਕੇ ਲੜਨ, ਜਥੇਦਾਰ ਜੱਸਾ ਸਿੰਘ ਜੀ ਨੇ ਰੱਦ ਕਰ ਦਿੱਤਾ ਅਤੇ ਹੁਕਮ ਦਿੱਤਾ ਕਿ ਵਹੀਰ ਚੱਲਦਾ ਰਹੇ ਅਤੇ ਸਿੰਘ ਆਲੇ-ਦੁਆਲੇ ਕੁੰਡਲ ਬਣਾ ਕੇ ਲੜਦੇ ਲੜਦੇ ਪਿੱਛੇ ਹਟਦੇ ਜਾਣ। ਇਸ ਤਰ੍ਹਾਂ ਵਹੀਰ ਪੂਰੀ ਤਬਾਹੀ ਤੋਂ ਬਚ ਗਿਆ।"

ਇੱਕ ਸਿਆਣਾ ਜਰਨੈਲ ਸੰਭਾਵਿਤ ਜਾਂ ਵਕਤੀ ਹਾਰ ਤੋਂ ਮੂੰਹ ਨਹੀਂ ਮੋੜਦਾ। ਲੋੜ ਪੈਣ 'ਤੇ ਪਿੱਛੇ ਹਟਣ ਨੂੰ ਭਾਵੁਕ ਹੋ ਕੇ ਗੀਦੀਪੁਣਾ ਨਹੀਂ ਕਹਿੰਦਾ। ਸਗੋਂ ਪਿੱਛੇ ਹਟ ਕੇ ਫੇਰ ਸੱਟ ਮਾਰਨ ਦੀ ਤਿਆਰੀ ਕਰਦਾ ਹੈ। ਜਥੇਦਾਰ ਜੱਸਾ ਸਿੰਘ ਜੀ ਦੀ ਇਹੋ ਨੀਤੀ ਸੀ। ਵੱਡਾ ਘੱਲੂਘਾਰਾ 5 ਫਰਵਰੀ 1762 ਨੂੰ ਹੋਇਆ। ਜਿਸ ਵਿਚ ਘੱਟੋ-ਘੱਟ ਵੀਹ ਪੰਝੀ ਹਜ਼ਾਰ ਸਿੰਘ ਸ਼ਹੀਦ ਹੋ ਗਏ। ਇਹ ਬੜਾ ਭਾਰੀ ਨੁਕਸਾਨ ਸੀ। ਇਥੇ ਹੀ ਬਸ ਨਹੀਂ, ਅਹਿਮਦ ਸ਼ਾਹ ਅਬਦਾਲੀ ਨੇ 9 ਅਪ੍ਰੈਲ 1762 ਨੂੰ ਅੰਮ੍ਰਿਤਸਰ ਪਹੁੰਚ ਕੇ ਸ੍ਰੀ ਹਰਿਮੰਦਰ ਸਾਹਿਬ ਨੂੰ ਬਾਰੂਦ ਨਾਲ ਉਡਾ ਦਿੱਤਾ ਅਤੇ ਆਲੇ-ਦੁਆਲੇ ਦੇ ਘਰ ਢਾਹ ਕੇ ਅੰਮ੍ਰਿਤ ਸਰੋਵਰ ਨੂੰ ਮਲਬੇ ਨਾਲ ਭਰਵਾ ਦਿੱਤਾ। ਆਪਣੀ ਵੱਲੋਂ ਉਸ ਸਿੰਘਾਂ ਨੂੰ ਫੇਰ ਸੁਰਜੀਤ ਕਰਨ ਵਾਲਾ ਸੋਮਾ ਹੀ ਸੁਕਾ ਛੱਡਿਆ ਪਰ ਜਥੇਦਾਰ ਜੱਸਾ ਸਿੰਘ ਜੀ ਡੋਲਿਆ ਨਹੀਂ, ਨਾ ਹੀ ਅਫਸੋਸ ਕਰਨ ਵਿਚ ਸਮਾਂ ਗਵਾਇਆ। ਉਸ ਬਚੇ ਖੁਚੇ ਯੋਧਿਆਂ ਨੂੰ ਇਕੱਠਾ ਕਰ ਮੁੜ ਲਾਮਬੰਦ ਕੀਤਾ ਅਤੇ 17 ਮਈ 1762 ਨੂੰ ਸਰਹੰਦ ਉਤੇ ਧਾਵਾ ਕਰ ਦਿੱਤਾ। ਫ਼ੌਜਦਾਰ ਜੈਨ ਖਾਂ ਨੇ ਪੰਜਾਹ ਹਜ਼ਾਰ ਰੁਪਏ ਤਾਵਾਨ ਭਰ ਕੇ ਜਾਨ ਬਖ਼ਸ਼ੀ ਕਰਵਾਈ। ਸਿੰਘਾਂ ਨੇ ਅੱਗੇ ਵਧ ਕੇ ਲਾਹੌਰ ਤੀਕ ਛਾਪੇ ਮਾਰੇ ਅਤੇ ਅਕਤੂਬਰ 1762 ਦੀ ਦੀਵਾਲੀ ਉਨ੍ਹਾਂ ਅੰਮ੍ਰਿਤਸਰ ਮਨਾਈ। ਅਬਦਾਲੀ ਕਲਾਨੌਰ ਜਾਂ ਲਾਹੌਰ ਬੈਠਾ ਕਚੀਚੀਆਂ ਵੱਟਣ ਤੋਂ ਵਧ ਕੁਝ ਨਾ ਕਰ ਸਕਿਆ।

ਤਹਮਸ ਖਾਂ ਮਸਕੀਨ, ਜੋ ਮੀਰ ਮੰਨੂੰ ਅਤੇ ਮੁਗਲਾਣੀ ਬੇਗਮ ਦੀ ਅਰਦਲ ਵਿਚ ਰਹਿ ਕੇ ਸਿੰਘਾਂ ਵਿਰੁੱਧ ਮੁਹਿੰਮਾਂ ਵਿਚ ਹਿੱਸਾ ਲੈ ਚੁੱਕਾ ਸੀ, ਏਸ ਸਮੇਂ (ਜੁਲਾਈ-ਅਗਸਤ 1762) ਬਾਰੇ ਲਿਖਦਾ ਹੈ-

"ਸਿਖ ਦਿਨੋਂ ਦਿਨ ਤਾਕਤ ਫੜੀ ਜਾ ਰਹੇ ਹਨ ਅਤੇ ਪਠਾਣ (ਅਬਦਾਲੀ) ਮੁਲਕ ਨੂੰ ਉਜਾੜਨ ਵਿਚ ਲੱਗੇ ਹੋਏ ਹਨ।"

ਜੰਗ ਦੇ ਕੁਝ ਬੁਨਿਆਦੀ ਅਸੂਲ ਹਨ ਜਿਨ੍ਹਾਂ ਦੀ ਵਰਤੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸਫਲਤਾ-ਪੂਰਵਕ ਕਰਦਾ ਰਿਹਾ। ਦੋ ਜੁੜਵੇਂ ਅਸੂਲ ਹਨ 'ਫੈਲਾਉ' ਅਤੇ 'ਇਕੱਤਰਤਾ' ਅਰਥਾਤ ਖਿੱਲਰ ਕੇ ਰਹਿਣਾ ਤਾਂ ਜੋ ਦੁਸ਼ਮਣ ਸਾਡਾ ਨੁਕਸਾਨ ਘੱਟ ਤੋਂ ਘੱਟ ਕਰ ਸਕੇ ਅਤੇ ਮੌਕਾ ਤਾੜ ਕੇ ਫੇਰ ਇਕੱਠੇ ਹੋ ਜਾਣਾ ਤਾਂ ਜੁ ਅਸੀਂ ਦੁਸ਼ਮਣ 'ਤੇ ਭਰਵੀਂ ਸੱਟ ਮਾਰ ਸਕੀਏ। ਖ਼ਾਲਸਾ ਪੰਥ ਦੀਆਂ ਵੱਖ-ਵੱਖ ਮਿਸਲਾਂ ਆਪਣੇ ਆਪਣੇ ਸਰਦਾਰਾਂ ਅਧੀਨ ਅੱਡ-ਅੱਡ ਇਲਾਕਿਆਂ ਵਿਚ ਫੈਲੀਆਂ ਰਹਿੰਦੀਆਂ ਪਰ ਲੋੜ ਪੈਣ ਤੇ ਇਕ ਦਮ ਪੰਥ ਦੇ ਜਰਨੈਲ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

ਦੀ ਕਮਾਨ ਹੇਠ ਇਕੱਠੀਆਂ ਹੋ ਜਾਂਦੀਆਂ।

ਇਨ੍ਹਾਂ ਹੀ ਅਸੂਲਾਂ ਦੀ ਕਾਮਯਾਬੀ ਲਈ ਦੋ ਹੋਰ ਜੁੜਵੇਂ ਅਸੂਲ ਹਨ 'ਗਤੀ' ਅਤੇ 'ਅਚੰਭਾ' ਅਰਥਾਤ ਤੇਜ਼ ਰਫ਼ਤਾਰ ਨਾਲ ਇੱਕ ਥਾਂ ਤੋਂ ਦੂਜੀ ਥਾਂ ਪਹੁੰਚ ਕੇ ਦੁਸ਼ਮਣ 'ਤੇ ਅਜਿਹੀ ਥਾਂ ਅਚਨਚੇਤ ਹਮਲਾ ਕਰਨ ਜਿਥੇ ਉਸ ਨੂੰ ਉੱਕਾ ਸ਼ੱਕ ਨਾ ਹੋਵੇ।

ਜਥੇਦਾਰ ਜੱਸਾ ਸਿੰਘ ਜੀ ਦੀ ਹਰਕਤ ਅਤੇ ਕਾਰਵਾਈ ਏਨੀ ਤੇਜ਼ ਹੁੰਦੀ ਸੀ ਕਿ ਦੁਸ਼ਮਣ ਵੇਖਦਾ ਹੀ ਰਹਿ ਜਾਂਦਾ। ਮਿਸਾਲ ਵਜੋਂ 1753 ਈ. ਵਿਚ ਪਹਿਲਾਂ ਉਸ ਨੇ ਲਾਹੌਰ ਦੀ ਫ਼ੌਜ ਦੇ ਕਮਾਂਡਰ ਅਜ਼ੀਜ਼ ਬੇਗ ਖਾਂ ਨੂੰ ਭਾਂਜ ਦਿੱਤੀ ਫੇਰ ਸਤਲੁਜ ਲੰਘ ਕੇ ਜਗਰਾਉਂ ਅਤੇ ਰਾਇ ਕੋਟ ਜਾ ਲੁੱਟੇ ਅਤੇ ਉਸੇ ਸਾਲ ਨਦੌਣ ਕੋਲ ਪਹਾੜੀ ਰਾਜਿਆਂ ਤੋਂ ਉਗਰਾਹਿਆ ਹੋਇਆ ਲਾਹੌਰ ਨੂੰ ਆ ਰਿਹਾ ਖਜ਼ਾਨਾ ਜਾ ਲੁੱਟਿਆ।

ਸਤੰਬਰ 1761 ਵਿਚ ਲਾਹੌਰ ਦੇ ਸੂਬੇਦਾਰ ਖਵਾਜਾ ਉਬੈਦ ਖਾਂ ਨੇ ਸਰਦਾਰ ਚੜ੍ਹਤ ਸਿੰਘ ਨੂੰ ਘੇਰੇ ਵਿਚ ਲੈ ਲਿਆ। ਇਸ ਦੀ ਖ਼ਬਰ ਜਦ ਜਥੇਦਾਰ ਜੱਸਾ ਸਿੰਘ ਜੀ ਨੂੰ ਮਿਲੀ ਤਾਂ ਓਸ ਝਟ ਕਨ੍ਹਈਆ ਅਤੇ ਭੰਗੀ ਮਿਸਲਾਂ ਨੂੰ ਨਾਲ ਲੈ ਕੇ ਧਾਈ ਕੀਤੀ ਅਤੇ ਚੁੱਪ-ਚਾਪ ਜਾ ਕੇ ਖ਼ਵਾਜਾ ਉਬੈਦ ਖਾਂ ਨੂੰ ਘੇਰੇ ਵਿਚ ਲੈ ਲਿਆ। ਘੇਰਾ ਪਾਉਣ ਵਾਲਾ ਆਪ ਘਿਰ ਗਿਆ। ਖ਼ਵਾਜਾ ਇਸ ਅਚਾਨਕ ਪਈ ਬਲਾ ਤੋਂ ਏਨਾ ਡਰਿਆ ਕਿ ਆਪਣੀ ਫ਼ੌਜ ਨੂੰ ਛੱਡ ਕੇ ਰਾਤੋ-ਰਾਤ ਖਿਸਕ ਗਿਆ। ਸਿੰਘਾਂ ਅਗਲੀ ਸਵੇਰ ਜਦ ਹੱਲਾ ਬੋਲਿਆ ਤਾਂ ਸ਼ਾਹੀ ਫ਼ੌਜ ਵੀ ਸਭ ਕੁਝ ਛੱਡ ਛਡਾ ਕੇ ਤਿੱਤਰ ਬਿੱਤਰ ਹੋ ਗਈ। ਕਈ ਤੋਪਾਂ, ਜ਼ੰਬੂਰੇ, ਘੋੜੇ, ਊਠ ਤੇ ਬੇਅੰਤ ਯੁੱਧ ਸਮੱਗਰੀ ਖ਼ਾਲਸੇ ਦੇ ਹੱਥ ਲੱਗੀ।

ਜਿੱਥੋਂ ਤੀਕ ਯੁੱਧ-ਨੀਤੀ ਦਾ ਸਬੰਧ ਸੀ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦਾ ਮੁੱਖ ਨਿਸ਼ਾਨਾ ਇਹ ਹੀ ਸੀ-

*"ਹਕੂਮਤ ਦੀ ਜੜ੍ਹ ਪੁੱਟ ਕੇ*
*ਖਾਲਸੇ ਦੇ ਰਾਜ ਦੀ ਉਸਾਰੀ।*
*ਦੁਸ਼ਮਣ ਦੋ ਸਨ ਸ਼ੁਰੂ ਵਿਚ*
*ਮੁਗ਼ਲ ਅਤੇ ਫੇਰ ਅਫਗਾਨ।*
*ਦੋਹਾਂ ਕੋਲ ਅਪਾਰ ਸਾਧਨ ਸਨ-*
*ਫ਼ੌਜਾਂ, ਤੋਪਾਂ, ਇਲਾਕਾ, ਪੈਸਾ।*
*ਸਿੰਘਾਂ ਕੋਲ ਸੀ-ਕੇਵਲ ਨਿਸ਼ਚਾ*
*ਅਤੇ ਆਤਮ ਵਿਸ਼ਵਾਸ।"*

ਸਿੱਧਾ ਸਾਹਵਾਂ ਟਾਕਰਾ ਕਰਕੇ ਝਟ ਨਿਸ਼ਾਨੇ 'ਤੇ ਪਹੁੰਚਣਾ ਮੁਸ਼ਕਿਲ ਸੀ। ਲੋੜ ਸੀ ਪੜਾਅਵਾਰ ਅੱਗੇ ਵਧਣ ਦੀ। ਇਹੋ ਨੀਤੀ ਜਥੇਦਾਰ ਜੱਸਾ ਸਿੰਘ ਜੀ ਨੇ ਅਪਣਾਈ। ਦੁਸ਼ਮਣ ਹਕੂਮਤ ਦੀ ਜੜ੍ਹ ਪੁੱਟਣ ਲਈ ਪਹਿਲਾਂ ਉਸ ਨੂੰ ਸਿਰਫ ਖੋਖਲਾ ਕਰਨਾ ਸੀ। ਏਸ ਲਈ ਵਿਧੀ ਅਪਣਾਈ ਗਈ ਲੁੱਟ-ਮਾਰ ਦੀ, ਜਿਸ ਨਾਲ ਖ਼ਾਲਸੇ ਨੂੰ ਸਾਧਨ ਮਿਲ ਸਕਣ ਅਤੇ ਜਨਤਾ ਦਾ ਵਿਸ਼ਵਾਸ ਹਕੂਮਤ ਤੋਂ ਖਤਮ ਹੋ ਕੇ ਖ਼ਾਲਸੇ ਦੀ ਤਾਕਤ ਵਿਚ ਬੱਝੇ। ਅਗਲੇ ਪੜਾਓ ਵਿਚ ਮੀਰ ਮੰਨੂੰ ਦੀ ਮੌਤ (ਸਤੰਬਰ 1753 ਈ.) ਤੋਂ ਬਾਅਦ ਰਾਖੀ ਸਿਸਟਮ ਲਾਗੂ ਹੋਇਆ। ਬਜਾਏ ਲੁੱਟਮਾਰ ਦੇ ਖ਼ਾਲਸਾ ਹਕੂਮਤ ਅਤੇ ਹੋਰਨਾਂ ਦੀ ਲੁੱਟ-ਖਸੁੱਟ ਤੋਂ ਜਨਤਾ ਦੀ ਰਾਖੀ ਕਰਨ ਲੱਗਾ। ਪੂਰੀ ਤਰ੍ਹਾਂ ਹਕੂਮਤ ਹੱਥ ਵਿਚ ਲੈਣ ਲਈ ਖ਼ਾਲਸੇ ਕੋਲ ਨਾ ਅਜੇ ਕਾਫੀ ਗਿਣਤੀ ਪ੍ਰਬੰਧਕਾਂ ਦੀ ਸੀ, ਨਾ ਵਕਤ ਸੀ, ਨਾ ਸਾਧਨ। ਤੀਜੀ ਸਟੇਜ ਵਿਚ ਸਰਹੰਦ ਦੀ ਫ਼ਤਹਿ (ਜਨਵਰੀ 1764) ਤੋਂ ਪਿੱਛੋਂ ਅੱਡੋ-ਅੱਡ ਮਿਸਲਾਂ ਦੇ ਰਾਜ ਕਾਇਮ ਹੋਏ। ਏਸੇ ਨੀਤੀ ਅਨੁਸਾਰ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੇ ਜਦ ਪਹਿਲੀ ਵਾਰ ਕਪੂਰਥਲੇ ਦੇ ਹਾਕਮ, ਰਾਇ ਇਬਰਾਹੀਮ ਨੂੰ ਹਰਾਇਆ ਤਾਂ ਸਿਰਫ ਸਾਲਾਨਾ ਖਰਾਜ ਮਨਵਾ ਕੇ ਹੀ ਛੱਡ ਦਿੱਤਾ। ਪੱਕਾ ਕਬਜ਼ਾ ਕਈ ਸਾਲ ਬਾਅਦ 1780 ਵਿਚ ਕੀਤਾ।

ਉਪਰਲੀ ਪੱਧਰ 'ਤੇ ਜਰਨੈਲ ਕੇਵਲ ਯੋਧੇ ਹੀ ਨਹੀਂ ਹੁੰਦੇ, ਰਾਜਨੀਤੀ ਅਤੇ ਕੂਟਨੀਤੀ ਨਾਲ ਵੀ ਉਨ੍ਹਾਂ ਦਾ ਸੰਬੰਧ ਅਕਸਰ ਹੁੰਦਾ ਹੈ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਇਨ੍ਹਾਂ ਹੁਨਰਾਂ ਵਿਚ ਪ੍ਰਬੀਣ ਸੀ। 1749 ਈ. ਵਿਚ ਉਸ ਸ਼ਾਹ ਨਿਵਾਜ ਦੇ ਖਿਲਾਫ ਮੁਲਤਾਨ ਦੀ ਮੁਹਿੰਮ ਵਿਚ ਦੀਵਾਨ ਕੌੜਾ ਮੱਲ ਦਾ ਸਾਥ ਦੇ ਕੇ ਇਕ ਤਰ੍ਹਾਂ ਨਾਲ ਲਾਹੌਰ

ਦੇ ਮੁਗ਼ਲ ਹਾਕਮ ਦੀ ਸਹਾਇਤਾ ਕੀਤੀ ਪਰ ਇਸ ਨਾਲ ਖ਼ਾਲਸੇ ਦਾ ਵੱਕਾਰ ਵੀ ਵਧਿਆ। 1753 ਈ. ਵਿਚ ਉਸ ਨੇ ਜਲੰਧਰ ਦੇ ਹਾਕਮ ਅਦੀਨਾ ਬੇਗ ਨਾਲ ਸੁਲ੍ਹਾ ਦਾ ਸਮਝੌਤਾ ਕੀਤਾ ਤਾਂ ਜੋ ਮੀਰ ਮਨੂੰ ਦੇ ਅੱਤਿਆਚਾਰ ਤੋਂ ਘੱਟ ਘੱਟ ਦੁਆਬਾ ਅਤੇ ਕੰਢੀ ਦੇ ਇਲਾਕੇ ਬਚੇ ਰਹਿਣ।

ਖ਼ਾਲਸਾ ਮਨੁੱਖੀ ਬਰਾਬਰੀ ਦੇ ਅਸੂਲ 'ਤੇ ਸਾਜਿਆ ਗਿਆ ਸੀ ਅਤੇ ਕਿਸੇ ਦੀ ਅਧੀਨਤਾ ਸਵੀਕਾਰ ਨਹੀਂ ਸੀ ਕਰ ਸਕਦਾ। ਫੇਰ ਵੀ ਆਪੋ ਆਪਣੀ ਥਾਂ 'ਤੇ ਆਜ਼ਾਦ ਆਪਣੇ ਆਪਣੇ ਸਰਦਾਰਾਂ ਦੀ ਅਗਵਾਈ ਵਿਚ ਗਿਆਰਾਂ-ਬਾਰਾਂ ਮਿਸਲਾਂ ਦਾ ਵਿਸ਼ਵਾਸ ਜਿੱਤ ਕੇ ਉਨ੍ਹਾਂ ਨੂੰ ਇੱਕਮੁੱਠ ਰੱਖ ਸਕਣਾ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਸ਼ਾਇਦ ਸਭ ਤੋਂ ਵੱਡੀ ਜਿੱਤ ਸੀ ਇਸ ਦਾ ਰਾਜ ਸੀ ਉਸ ਦੀ ਜ਼ਾਤੀ ਸ਼ਖ਼ਸੀਅਤ, ਉੱਚਾ ਗੁਰਸਿੱਖੀ ਜੀਵਨ, ਨਿਰਪੱਖਤਾ ਅਤੇ ਸਹਿਣਸ਼ੀਲਤਾ ਆਦਿ ਗੁਣ। ਜਦੋਂ ਪਟਿਆਲੇ ਦੇ ਬਾਬਾ ਆਲਾ ਸਿੰਘ ਨੇ ਅਬਦਾਲੀ ਹੱਥੋਂ ਖਿਲਅਤ ਅਤੇ ਖਿਤਾਬ ਕਬੂਲਿਆ ਤਾਂ ਸਾਰੇ ਸਰਦਾਰਾਂ ਨੂੰ ਉਸ ਉਤੇ ਬੜਾ ਗੁੱਸਾ ਸੀ ਪਰੰਤੂ ਜਥੇਦਾਰ ਜੱਸਾ ਸਿੰਘ ਜੀ ਨੇ ਇਹ ਕਹਿ ਕੇ ਸੁਲ੍ਹਾ ਕਰਵਾ ਦਿੱਤੀ ਕਿ ਬਾਬਾ ਆਲਾ ਸਿੰਘ ਨੇ ਜੋ ਕੁਝ ਕੀਤਾ ਹੈ ਉਹ ਮਜ਼ਬੂਰੀ ਦੀ ਹਾਲਤ ਵਿਚ ਨੀਤੀ ਨੂੰ ਮੁੱਖ ਰੱਖ ਕੇ ਕੀਤਾ। ਜਥੇਦਾਰ ਜੱਸਾ ਸਿੰਘ ਜੀ ਆਪਣੇ ਵਕਤ ਦਾ ਸਭ ਤੋਂ ਤਾਕਤਵਰ ਸਰਦਾਰ ਸੀ ਪਰ ਉਸ ਨੇ ਕਦੀ ਵੀ ਆਪਣੀ ਵਧੇਰੀ ਤਾਕਤ ਦੀ ਵਰਤੋਂ ਦੂਜੇ ਸਰਦਾਰਾਂ ਦਾ ਹੱਕ ਮਾਰ ਕੇ ਨਹੀਂ ਕੀਤੀ। ਪੰਥ ਉਸ ਨੂੰ ਸੁਲਤਾਨ-ਉਲ-ਕੌਮ ਕਹਿੰਦਾ ਸੀ ਪਰ ਉਸ ਆਪਣੇ-ਆਪ ਨੂੰ ਸਦਾ ਪੰਥ ਦਾ ਸੇਵਾਦਾਰ ਹੀ ਸਮਝਿਆ।

ਕਿਸੇ ਜਰਨੈਲ ਦੀ ਅਸਲੀ ਤਾਕਤ ਉਸ ਦੀ ਫ਼ੌਜ, ਉਸ ਦੇ ਸਿਪਾਹੀ ਹੁੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਵਰਗੀ ਮਹਾਨ ਸ਼ਖ਼ਸੀਅਤ ਨੇ ਵੀ ਕਿਹਾ ਸੀ ਕਿ ਯੁੱਧਾਂ ਵਿਚ ਉਨ੍ਹਾਂ ਦੀ ਜਿੱਤ ਉਨ੍ਹਾਂ ਦੇ ਸਿੱਖਾਂ ਦੇ ਬਲਬੂਤੇ 'ਤੇ ਹੀ ਸੀ। ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦੀ ਸਫਲਤਾ ਦਾ ਮੂਲ ਆਧਾਰ ਸਿੰਘ ਯੋਧਿਆਂ ਦਾ ਬਲ, ਬਹਾਦਰੀ, 'ਰਾਜ ਕਰੇਗਾ ਖ਼ਾਲਸਾ' ਵਿਚ ਦ੍ਰਿੜ੍ਹ ਵਿਸ਼ਵਾਸ ਅਤੇ ਆਪਣੇ ਜਰਨੈਲ ਉਤੇ ਮੁਕੰਮਲ ਭਰੋਸਾ ਸੀ। ਉਨ੍ਹਾਂ ਦੀ ਬਹਾਦਰੀ, ਯੁੱਧ ਕੌਸ਼ਲ ਅਤੇ ਉੱਚੇ ਆਚਰਨ ਦੀ ਗਵਾਹੀ ਕਾਜ਼ੀ ਨੂਰ ਮੁਹੰਮਦ ਵਰਗੇ ਕੱਟੜ ਦੁਸ਼ਮਣ ਵੀ- ਜੋ ਉਨ੍ਹਾਂ ਲਈ ਨਫ਼ਰਤ ਨਾਲ 'ਸਗ' ਅਰਥਾਤ ਕੁੱਤਾ ਵਿਸ਼ੇਸ਼ਣ ਵਰਤਦੇ ਸਨ, ਭਰਨੋਂ ਨਹੀਂ ਰਹਿ ਸਕੇ ਪਰੰਤੂ ਇਹ ਵੀ ਸੱਚ ਹੈ ਕਿ ਉਸ ਦੀ ਫ਼ੌਜ ਦੇ ਉਸ ਅਥਾਹ ਅਤੇ ਅਟੁੱਟ ਵਿਸ਼ਵਾਸ ਦਾ ਆਧਾਰ ਉਸ ਦਾ ਆਪਣਾ ਸਿੱਖੀ ਜੀਵਨ ਅਤੇ ਸੰਤ-ਸੁਭਾਅ ਸੀ। ਸਰ ਗ੍ਰਿਫਿਨ ਲੈਪਲ ਦਾ ਕਹਿਣਾ ਬਿਲਕੁਲ ਸਹੀ ਹੈ ਕਿ-

*"ਭਾਵੇਂ ਜੰਗ ਦੇ ਮੈਦਾਨ ਵਿਚ ਉਹ (ਜੱਸਾ ਸਿੰਘ ਜੀ) ਇਕ ਬਹੁਤ ਹੀ ਸਫਲ ਜਰਨੈਲ ਸੀ ਪਰ ਸਿੱਖਾਂ ਵਿਚ ਉਸ ਦੀ ਇੱਜ਼ਤ ਵਧੇਰੇ ਇਸ ਕਰ ਕੇ ਸੀ ਕਿ ਉਹ ਉਨ੍ਹਾਂ ਦੇ ਲੀਡਰਾਂ ਵਿਚੋਂ ਸਭ ਤੋਂ ਵੱਧ ਸੰਤ-ਸੁਭਾਅ ਅਤੇ ਪੂਰਨ ਗੁਰਸਿੱਖ ਸੀ।"*

***

# ਸੂਝਵਾਨ ਜਰਨੈਲ
# ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ

-ਸ. ਸੁਮੀਤ ਸਿੰਘ



ਦੇਸ਼ ਦੇ ਇਸ ਅਣਖੀਲੇ ਜਰਨੈਲ, ਮਹਾਨ ਪ੍ਰਬੰਧਕ, ਧਰਮ ਨਿਰਪੇਖ ਕੌਮੀ ਨਾਇਕ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦਾ ਜਨਮ 3 ਮਈ 1718 ਈਸਵੀ ਨੂੰ ਪਿੰਡ ਆਹਲੂ, ਜ਼ਿਲ੍ਹਾ ਲਾਹੌਰ ਵਿਖੇ ਇਕ ਗੁਰਸਿੱਖ ਪਰਿਵਾਰ ਵਿਚ ਸਰਦਾਰ ਬਦਰ ਸਿੰਘ ਦੇ ਘਰ ਹੋਇਆ। ਬਾਲਕ ਜੱਸਾ ਸਿੰਘ ਜੀ ਦੇ ਸਿਰ ਉੱਪਰੋਂ ਪਿਤਾ ਦਾ ਹੱਥ ਛੋਟੀ ਉਮਰ ਵਿਚ ਹੀ ਉੱਠ ਗਿਆ ਸੀ। ਪਤੀ ਦਾ ਅਕਾਲ ਚਲਾਣਾ ਵਾਹਿਗੁਰੂ ਦਾ ਭਾਣਾ ਸਮਝ ਕੇ ਮਾਤਾ ਜੀ ਅਕਾਲ ਪੁਰਖ ਦੀ ਰਜ਼ਾ ਅਤੇ ਯਾਦ ਵਿਚ ਦਿਨ ਬਤੀਤ ਕਰਨ ਲੱਗੇ।

ਮਾਤਾ ਜੀ ਬਾਲਕ ਜੱਸਾ ਸਿੰਘ ਜੀ ਨੂੰ ਲੈ ਕੇ ਸਿੱਖ ਸੰਗਤਾਂ ਨਾਲ ਦਿੱਲੀ, ਜਗਤ ਮਾਤਾ, ਮਾਤਾ ਸੁੰਦਰ ਕੌਰ ਜੀ ਦੀ ਸੇਵਾ ਵਿਚ ਪਹੁੰਚੇ। ਉੱਥੇ ਮਾਤਾ ਜੀ ਅਤੇ ਬਾਲਕ ਜੱਸਾ ਸਿੰਘ ਜੀ ਮਾਤਾ ਸੁੰਦਰ ਕੌਰ ਜੀ ਦੇ ਦਰਬਾਰ ਅਤੇ ਦੀਵਾਨ ਵਿਚ ਇਲਾਹੀ ਬਾਣੀ ਦੇ ਮਨੋਹਰ ਕੀਰਤਨ ਕਰ ਕੇ ਮਾਤਾ ਸੁੰਦਰ ਕੌਰ ਜੀ ਦੀਆਂ ਖ਼ੁਸ਼ੀਆਂ ਅਤੇ ਅਸੀਸਾਂ ਪ੍ਰਾਪਤ ਕਰਦੇ। ਬਾਲਕ ਜੱਸਾ ਸਿੰਘ ਜੀ ਨੂੰ ਮਾਤਾ ਸੁੰਦਰ ਕੌਰ ਜੀ ਖਾਸ ਪਿਆਰ ਕਰਦੇ ਸਨ ਅਤੇ ਆਪਣੇ ਪੁੱਤਰ ਵਾਂਗ ਲਾਡ ਲਡਾਉਂਦੇ ਖਵਾਉਂਦੇ, ਪਿਆਉਂਦੇ ਅਤੇ ਪਰਵਰਿਸ਼ ਕਰਦੇ। ਗੁਰੂ ਸੁਪਤਨੀ ਮਾਤਾ ਸੁੰਦਰ ਕੌਰ ਜੀ ਦੀ ਦੇਖ-ਰੇਖ ਸਦਕਾ ਉਨ੍ਹਾਂ ਨੂੰ ਸਿੱਖ ਗੁਰੂ ਸਾਹਿਬਾਨ ਦੇ ਜੀਵਨ, ਉਨ੍ਹਾਂ ਦੀਆਂ ਸਿੱਖਿਆਵਾਂ ਅਤੇ ਸਿੱਖੀ ਵਿਚਾਰਧਾਰਾ ਦੇ ਆਤਮਿਕ ਅਤੇ ਸਮਾਜਿਕ ਪੱਖਾਂ ਬਾਰੇ ਗੂੜ੍ਹੀ ਜਾਣਕਾਰੀ ਪ੍ਰਾਪਤ ਹੋਈ। ਮਾਤਾ ਜੀ ਪਾਸ ਰਹਿ ਕੇ ਉਨ੍ਹਾਂ ਦਿੱਲੀ ਦੇ ਪ੍ਰਸਿੱਧ ਸਕੂਲਾਂ ਵਿਚ ਉਰਦੂ ਤੇ ਫ਼ਾਰਸੀ ਭਾਸ਼ਾ ਦਾ ਗਿਆਨ ਪ੍ਰਾਪਤ ਕਰਕੇ ਧਾਰਮਿਕ ਅਤੇ ਇਤਿਹਾਸਿਕ ਪੁਸਤਕਾਂ ਦਾ ਅਧਿਐਨ ਕੀਤਾ।

ਦਿੱਲੀ ਵਿਚ ਸੱਤ ਸਾਲ ਗੁਜ਼ਾਰਨ ਮਗਰੋਂ ਪੰਜਾਬ-ਵਾਪਸੀ 'ਤੇ ਬਾਲਕ ਜੱਸਾ ਸਿੰਘ ਜੀ ਨੂੰ ਮਾਤਾ ਸੁੰਦਰ ਕੌਰ ਜੀ ਨੇ ਦਸਮੇਸ਼ ਪਿਤਾ ਦੇ ਕਰ-ਕਮਲਾਂ ਵਿਚ ਵਰਤੇ ਹੋਏ ਸ਼ਸਤਰ ਤਲਵਾਰ, ਤੀਰਾਂ ਦਾ ਭੱਥਾ, ਕਮਾਨ, ਗੁਰਜ, ਚਾਂਦੀ ਦਾ ਭੱਥਾ ਆਦਿ ਬਖ਼ਸ਼ਿਸ਼ ਕਰਦਿਆਂ ਅਸੀਸਾਂ ਦਿੱਤੀਆਂ ਕਿ ਤੇਰੇ ਅਤੇ ਤੇਰੀ ਸੰਤਾਨ ਦੇ ਅੱਗੇ ਚਾਂਦੀ ਦੇ ਆਸਿਆਂ ਵਾਲੇ ਚੌਬਦਾਰ ਚਲਿਆ ਕਰਨਗੇ, ਤੂੰ ਸੱਚਾ ਦੇਸ਼ ਭਗਤ ਅਤੇ ਇਸਤਰੀ ਜ਼ਾਤੀ ਦੀ ਇੱਜ਼ਤ ਅਤੇ ਪੱਤ ਦਾ ਰਾਖਾ ਹੋਵੇਂਗਾ! ਮਾਤਾ ਸੁੰਦਰ ਕੌਰ ਜੀ ਨੇ ਸਹਿਜ ਸੁਭਾਵਿਕ ਬਚਨ ਕੀਤੇ ਕਿ ਸਿੱਖ ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਉੱਤੇ ਮਾਣ ਕਰੇਗੀ ਅਤੇ ਆਉਣ ਵਾਲੇ ਸਮੇਂ ਵਿਚ ਉਹ ਬਾਦਸ਼ਾਹੀ ਠਾਠ-ਬਾਠ ਨੂੰ ਪ੍ਰਾਪਤ ਕਰੇਗਾ!

ਦਿੱਲੀ ਤੋਂ ਜਥੇਦਾਰ ਜੱਸਾ ਸਿੰਘ ਜੀ ਆਪਣੇ ਮਾਮੇ ਸਰਦਾਰ ਬਾਘ ਸਿੰਘ ਹਲੋਵਾਲੀਆ ਉਸ ਸਮੇਂ ਦੇ ਪ੍ਰਸਿੱਧ ਸਰਦਾਰ ਅਤੇ ਮਾਤਾ ਜੀ ਨਾਲ ਜਲੰਧਰ ਆ ਗਏ ਅਤੇ ਗੁਰਪੁਰਬ ਮਨਾਉਣ ਲਈ ਉਹ ਪੰਥ ਦੇ ਜਥੇਦਾਰ ਨਵਾਬ ਕਪੂਰ ਸਿੰਘ ਦੇ ਡੇਰੇ

ਕਰਤਾਰਪੁਰ ਪੁੱਜੇ। ਸਵੇਰੇ ਅੰਮ੍ਰਿਤ ਵੇਲੇ ਜਥੇਦਾਰ ਜੱਸਾ ਸਿੰਘ ਜੀ ਅਤੇ ਉਨ੍ਹਾਂ ਦੀ ਮਾਤਾ ਨੇ 'ਆਸਾ ਕੀ ਵਾਰ' ਦਾ ਕੀਰਤਨ ਕਰ ਕੇ ਨਵਾਬ ਕਪੂਰ ਸਿੰਘ ਹੋਰਾਂ ਅਤੇ ਬਾਕੀ ਸਰਦਾਰਾਂ ਨੂੰ ਨਿਹਾਲ ਕਰ ਦਿੱਤਾ। ਜਥੇਦਾਰ ਜੱਸਾ ਸਿੰਘ ਜੀ ਦੇ ਸਿੱਖੀ ਸਿਦਕ ਅਤੇ ਸੇਵਾ-ਭਾਵ ਨੇ ਨਵਾਬ ਕਪੂਰ ਸਿੰਘ ਦੇ ਦਿਲ 'ਤੇ ਬਹੁਤ ਡੂੰਘਾ ਅਸਰ ਕੀਤਾ। ਉਨ੍ਹਾਂ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਉਨ੍ਹਾਂ ਕੋਲ ਰਹਿਣ ਦੇਣ ਲਈ ਆਖਿਆ, ਜਿਸ 'ਤੇ ਸਰਦਾਰ ਬਾਘ ਸਿੰਘ ਅਤੇ ਮਾਤਾ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਨਵਾਬ ਕਪੂਰ ਸਿੰਘ ਦੀ ਝੋਲੀ ਪਾ ਦਿੱਤਾ ਅਤੇ ਖ਼ਾਲਸੇ ਨੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾ ਦਿੱਤਾ। ਉਸ ਦਿਨ ਤੋਂ ਜਥੇਦਾਰ ਜੱਸਾ ਸਿੰਘ ਜੀ ਨਵਾਬ ਕਪੂਰ ਸਿੰਘ ਦੇ ਧਰਮ ਪੁੱਤਰ ਪ੍ਰਸਿੱਧ ਹੋਏ।

ਨਵਾਬ ਕਪੂਰ ਸਿੰਘ ਨੇ ਸ਼ਸ਼ਤਰ-ਵਿੱਦਿਆ ਦੇ ਮਾਹਿਰਾਂ ਪਾਸੋਂ ਜਥੇਦਾਰ ਜੱਸਾ ਸਿੰਘ ਜੀ ਨੂੰ ਘੋੜ ਸਵਾਰੀ, ਤੇਗ ਚਲਾਉਣੀ, ਨੇਜ਼ਾਬਾਜ਼ੀ ਅਤੇ ਤੀਰ-ਕਮਾਨ ਆਦਿ ਦੀ ਸਿਖਲਾਈ ਪ੍ਰਦਾਨ ਕਰਵਾਈ। ਸਰੀਰਿਕ ਕਸਰਤ ਸਦਕਾ ਜਥੇਦਾਰ ਜੱਸਾ ਸਿੰਘ ਜੀ ਇਕ ਨਰੋਆ ਗੱਭਰੂ ਬਣ ਗਿਆ। ਉਹ ਨਾਲ-ਨਾਲ ਖ਼ਾਲਸੇ ਦੇ ਦੀਵਾਨਾਂ ਵਿਚ ਗੁਰੂ ਦੀਆਂ ਸੰਗਤਾਂ ਦੀ ਸੇਵਾ ਕਰਦਾ, ਪੱਖਾ ਝੱਲਦਾ, ਲੰਗਰ ਵਿਚ ਭਾਂਡੇ ਮਾਂਜਦਾ, ਸਵੇਰੇ-ਸ਼ਾਮ ਗੁਰਬਾਣੀ ਦੇ ਪਾਠ ਅਤੇ ਸ਼ਬਦ ਕੀਰਤਨ ਕਰਦਾ।

ਕੁਝ ਸਮਾਂ ਬਾਅਦ ਨਵਾਬ ਕਪੂਰ ਸਿੰਘ ਨੇ ਆਪ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਜਥੇਦਾਰ ਜੱਸਾ ਸਿੰਘ ਜੀ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾਇਆ ਅਤੇ ਖ਼ਾਲਸੇ ਦੀ ਰਹਿਤ ਦਾ ਉਪਦੇਸ਼ ਦਿੱਤਾ। ਨਵਾਬ ਕਪੂਰ ਸਿੰਘ ਨੇ ਜਥੇਦਾਰ ਜੱਸਾ ਸਿੰਘ ਜੀ ਨੂੰ ਖ਼ਾਲਸੇ ਦੇ ਘੋੜਿਆਂ ਨੂੰ ਖੁਰਾਕ ਮੁਹੱਈਆ ਕਰਾਉਣ ਦੀ ਸੇਵਾ 'ਤੇ ਲਾ ਦਿੱਤਾ ਜਿਸ ਨੂੰ ਉਨ੍ਹਾਂ ਨੇ ਬੜੀ ਲਗਨ ਨਾਲ ਪੂਰਾ ਕੀਤਾ।

1729 ਈ. ਪਿੱਛੋਂ ਜਥੇਦਾਰ ਜੱਸਾ ਸਿੰਘ ਜੀ ਨਵਾਬ ਕਪੂਰ ਸਿੰਘ ਦੀਆਂ ਲੱਗਭਗ ਸਾਰੀਆਂ ਮੁਹਿੰਮਾਂ ਵਿਚ ਨਾਲ ਰਹੇ। 1738 ਈ. ਤਕ ਉਨ੍ਹਾਂ ਦੀ ਗਿਣਤੀ ਸਿੱਖ ਆਗੂਆਂ ਦੀ ਪਹਿਲੀ ਕਤਾਰ ਵਿਚ ਹੋਣ ਲੱਗ ਪਈ। ਅਹਿਮਦ ਸ਼ਾਹ ਅਬਦਾਲੀ ਨੇ ਭਾਰਤ 'ਤੇ ਪਹਿਲੇ ਹਮਲੇ ਦੌਰਾਨ ਨੂਰ ਦੀ ਸਰਾਇ ਡੇਰਾ ਕੀਤਾ ਤਾਂ ਸਿੰਘਾਂ ਨੇ ਜਥੇਦਾਰ ਜੱਸਾ ਸਿੰਘ ਜੀ ਅਤੇ ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ਅਫ਼ਗਾਨੀਆਂ ਨੂੰ ਸੋਧਿਆ।

1747 ਈ. ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਹੇਠ ਖ਼ਾਲਸੇ ਨੇ ਸਲਾਬਤ ਖਾਂ ਨੂੰ ਕਤਲ ਕਰ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਅਜ਼ਾਦ ਕਰਵਾਇਆ। ਨਵਾਬ ਕਪੂਰ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਪੰਥ ਵੱਲੋਂ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ 10 ਅਪ੍ਰੈਲ 1754 ਨੂੰ ਸਰਬਸੰਮਤੀ ਨਾਲ ਪੰਥ ਦਾ ਸ਼੍ਰੋਮਣੀ ਜਥੇਦਾਰ ਥਾਪਿਆ ਗਿਆ ਅਤੇ ਖ਼ਾਲਸੇ ਦੇ ਸਿਆਸੀ ਅਤੇ ਧਾਰਮਿਕ ਮਸਲਿਆਂ ਦਾ ਨੇਤਾ ਬਣਾਇਆ ਗਿਆ।

ਮਾਰਚ 1761 ਨੂੰ ਉਨ੍ਹਾਂ ਅਹਿਮਦ ਸ਼ਾਹ ਅਬਦਾਲੀ ਕੋਲੋਂ 2200 ਕੈਦੀ ਜਵਾਨ, ਹਿੰਦੂ ਲੜਕੀਆਂ ਨੂੰ ਛੁਡਾ ਕੇ ਆਪਣੇ ਖ਼ਰਚੇ 'ਤੇ ਘਰੋ-ਘਰ ਪਹੁੰਚਾਇਆ। 1761 ਈ. ਨੂੰ ਖ਼ਾਲਸੇ ਨੇ ਲਾਹੌਰ ਫ਼ਤਿਹ ਕੀਤਾ ਅਤੇ ਇਸ ਖੁਸ਼ੀ ਵਿਚ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਪੰਥ ਦਾ ਪਹਿਲਾ ਬਾਦਸ਼ਾਹ 'ਸੁਲਤਾਨ-ਉਲ-ਕੌਮ' ਘੋਸ਼ਿਤ ਕੀਤਾ ਗਿਆ। ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਸਿੱਖਾਂ ਦੀ ਸੁਤੰਤਰਤਾ ਦੀ ਘੋਸ਼ਣਾ ਕੀਤੀ ਅਤੇ ਇਸ ਖੁਸ਼ੀ ਦੇ ਮੌਕੇ 'ਤੇ ਸਿੱਖ ਗੁਰੂ ਸਾਹਿਬਾਨ ਦੇ ਨਾਂ ਦੇ ਸਿੱਕੇ ਚਲਾਏ।

ਸਿੱਖਾਂ ਦਾ ਸਭ ਤੋਂ ਵੱਡਾ ਘੱਲੂਘਾਰਾ ਜੋ 5 ਫਰਵਰੀ 1762 ਨੂੰ ਕੁੱਪ ਰੁਹੀੜੇ ਦੀ ਧਰਤੀ 'ਤੇ ਵਾਪਰਿਆ, ਦੌਰਾਨ ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਬੜੀ ਦਲੇਰੀ ਅਤੇ ਬਹਾਦਰੀ ਨਾਲ ਸਿੱਖ ਕੌਮ ਦੀ ਅਗਵਾਈ ਕੀਤੀ ਅਤੇ ਸੂਝਵਾਨੀ ਨਾਲ ਕੌਮ ਨੂੰ ਵੱਡੇ ਖ਼ਤਰੇ ਤੋਂ ਬਚਾਇਆ। ਇਸ ਸਾਕੇ ਦੌਰਾਨ ਆਪ ਦੇ ਸਰੀਰ

'ਤੇ ਦੋ ਦਰਜਨ ਤੋਂ ਵੱਧ ਜੰਗੀ ਫੱਟ ਲੱਗੇ।

ਸੰਨ 1764 ਵਿਚ ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਹੇਠ ਖ਼ਾਲਸੇ ਨੇ ਸਰਹੰਦ ਫ਼ਤਿਹ ਕੀਤਾ ਅਤੇ ਉੱਥੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਯਾਦ ਵਿਚ ਗੁਰਦੁਆਰਾ ਫਤਿਹਗੜ੍ਹ ਸਾਹਿਬ ਉਸਾਰਿਆ। ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਸੇਵਾ ਵਾਸਤੇ ਚਾਦਰ ਵਿਛਾ ਦਿੱਤੀ ਅਤੇ ਆਪਣੇ ਹਿੱਸੇ ਦੇ ਨੌਂ ਲੱਖ ਰੁਪਏ ਉੱਤੇ ਰੱਖ ਦਿੱਤੇ ਅਤੇ ਬਾਕੀ ਸਰਦਾਰਾਂ ਪਾਸੋਂ ਪੰਜ ਲੱਖ ਰੁਪਏ ਭੇਟ ਹੋਏ। ਇਹ ਸਾਰਾ ਪੈਸਾ ਆਪ ਨੇ ਭਾਈ ਦੇਸ ਰਾਜ ਬਿਧੀਚੰਦੀਏ ਨੂੰ ਸ੍ਰੀ ਦਰਬਾਰ ਸਾਹਿਬ ਦੀ ਉਸਾਰੀ ਲਈ ਦਿੱਤਾ ਅਤੇ ਫਿਰ ਆਪ ਤਿੰਨ ਲੱਖ ਰੁਪਏ ਨੌਸ਼ਹਿਰਾ ਪਨੂੰਆਂ ਦੇ ਚੌਧਰੀ ਸਾਹਿਬ ਰਾਏ ਨੂੰ ਦੇ ਕੇ ਉਸ ਪਾਸੋਂ ਸ੍ਰੀ ਦਰਬਾਰ ਸਾਹਿਬ ਨੂੰ ਗਿਰਵੀਂ ਤੋਂ ਛੁਡਾਇਆ ਅਤੇ ਪੰਥ ਦੇ ਸਿਰੋਂ ਇਕ ਭਾਰੀ ਜਿੰਮੇਵਾਰੀ ਲਾਹੀ। ਇਸ ਨਿਸ਼ਕਾਮ ਸੇਵਾ ਸਦਕਾ ਸ੍ਰੀ ਦਰਬਾਰ ਸਾਹਿਬ ਦੇ ਸਾਹਮਣੇ ਵਾਲੇ ਬਜ਼ਾਰ ਦਾ ਨਾਂ ਕਟੜਾ ਆਹਲੂਵਾਲੀਆ ਉਨ੍ਹਾਂ ਦੇ ਨਾਂ 'ਤੇ ਰੱਖਿਆ ਗਿਆ।

ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਰਾਏ ਇਬਰਾਹੀਮ ਭੱਟੀ ਨੂੰ ਹਰਾ ਕੇ ਕਪੂਰਥਲੇ ਨੂੰ ਆਪਣੇ ਕਬਜ਼ੇ ਹੇਠ ਕੀਤਾ ਅਤੇ ਆਹਲੂਵਾਲੀਆ ਮਿਸਲ ਦੀ ਰਾਜਧਾਨੀ ਨੂੰ ਫਤਿਹਾਬਾਦ ਤੋਂ ਬਦਲ ਕੇ ਕਪੂਰਥਲਾ ਬਣਾ ਦਿੱਤਾ ਅਤੇ ਇਸ ਪ੍ਰਕਾਰ ਸੁਲਤਾਨਪੁਰ ਲੋਧੀ ਦਾ ਪਵਿੱਤਰ ਅਸਥਾਨ ਸਿੱਖ ਮਿਸਲਾਂ ਦੇ ਕਬਜ਼ੇ ਵਿਚ ਆ ਗਿਆ। ਇਸ ਤਰ੍ਹਾਂ ਉਹ ਕਪੂਰਥਲਾ ਰਿਆਸਤ ਦੇ ਬਾਨੀ ਬਣੇ।

11 ਮਾਰਚ 1783 ਨੂੰ ਸਰਦਾਰ ਬਘੇਲ ਸਿੰਘ ਨਾਲ ਰਲ ਕੇ ਸਿੱਖ ਸਰਦਾਰਾਂ ਨੇ ਦਿੱਲੀ ਫ਼ਤਿਹ ਕੀਤੀ ਅਤੇ ਸਰਦਾਰ ਬਘੇਲ ਸਿੰਘ ਕਰੋੜਸਿੰਘੀਆ ਨੇ ਲਾਲ ਕਿਲ੍ਹੇ ਉੱਤੇ ਖ਼ਾਲਸੇ ਦਾ ਕੇਸਰੀ ਝੰਡਾ ਲਹਿਰਾਇਆ ਅਤੇ ਪੰਥ ਦੇ ਸ਼੍ਰੋਮਣੀ ਜਥੇਦਾਰ ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਲਾਲ ਕਿਲ੍ਹੇ ਵਿਚ ਸਥਿਤ ਤਖ਼ਤ ਦੀਵਾਨ-ਏ-ਆਮ ਉੱਤੇ ਬਿਠਾਇਆ ਗਿਆ ਅਤੇ ਭਾਰਤ ਦਾ ਬਾਦਸ਼ਾਹ ਘੋਸ਼ਿਤ ਕੀਤਾ।

20 ਅਕਤੂਬਰ 1783 ਨੂੰ ਪੰਥ ਦੇ ਸ਼੍ਰੋਮਣੀ ਜਥੇਦਾਰ ਸੁਲਤਾਨ-ਉਲ-ਕੌਮ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸੁਤੰਤਰ ਪੰਜਾਬ ਅਤੇ ਸਿੱਖ ਕੌਮ ਨੂੰ ਚੜ੍ਹਦੀ ਕਲਾ ਵਿਚ ਛੱਡ ਆਪਣੀ ਸੰਸਾਰਕ ਯਾਤਰਾ ਪੂਰੀ ਕਰ ਕੇ ਗੁਰਪੁਰੀ ਸਿਧਾਰ ਗਏ।

***



ਜਥੇਦਾਰ ਨਵਾਬ ਕਪੂਰ ਸਿੰਘ ਜੀ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਨੂੰ ਜਥੇਦਾਰੀ ਥਾਪ ਰਹੇ ਹਨ ।



ਕਪੂਰਥਲੇ ਵਿਖੇ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਹਵੇਲੀ



ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਹਾਥੀ ਤੇ ਸਵਾਰੀ ਕਰਦੇ ਹੋਏ



ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਸ਼ਾਹੀ ਕਿਲ੍ਹਾ ਲਾਹੌਰ ਜਿੱਤਣ ਉਪਰੰਤ

